ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
300 ਸਾਲਾ ਗੁਰਿਆਈ ਦਿਵਸ ਨੂੰ ਸਮਰਪਿਤ

# ਭਾਈ ਗੁਰਦਾਸ ਰਚਿਤ
# ਵਾਰਾਂ ਤੇ ਕਬਿਤ ਸਵਈਏ
# ਵਿਚਾਰ-ਕੋਸ਼

ਸੰਪਾਦਕ
ਗੁਰਮੇਲ ਸਿੰਘ

2008
ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ
ਪਟਿਆਲਾ, ਅਨੰਦਪੁਰ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 300 ਸਾਲਾ ਗੁਰਿਆਈ ਦਿਵਸ ਨੂੰ ਸਮਰਪਿਤ

# ਭਾਈ ਗੁਰਦਾਸ ਰਚਿਤ
# ਵਾਰਾਂ ਤੇ ਕਬਿਤ ਸਵਈਏ
# ਵਿਚਾਰ-ਕੋਸ਼

ਸੰਪਾਦਕ
ਗੁਰਮੇਲ ਸਿੰਘ

2008
ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ
ਪਟਿਆਲਾ, ਅਨੰਦਪੁਰ ਸਾਹਿਬ

Ideological Dictionary of
Bhai Gurdas's
Varan & Kabitt Savaiyye
(Punjabi)

Editor
Gurmail Singh
C/o Academy of Sikh Religion & Culture,
1-Dhillon Marg, Patiala–147 001

2008
ਪਹਿਲੀ ਵਾਰ : 1000 ਕਾਪੀਆਂ

ਛਪਾਈ ਲਈ ਸਹਿਯੋਗ
ਸ. ਮੋਹਨਜੀਤ ਸਿੰਘ, ਅਹਿਮਦਾਬਾਦ

ਲੇਜ਼ਰ ਟਾਈਪ ਸੈਟਿੰਗ
ਪੰਜਾਬ ਟੂਡੇ, ਪਟਿਆਲਾ (☎ 0175-2360187, 2354381)

ਡਾ. ਗੁਰਚਰਨ ਸਿੰਘ, ਸਕੱਤਰ, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ
ਨੇ ਪੰਜਾਬ ਟੂਡੇ, ਪਟਿਆਲਾ ਰਾਹੀਂ ਛਪਵਾ ਕੇ ਪ੍ਰਕਾਸ਼ਤ ਕੀਤਾ।

ੴ ਸਤਿ ਗੁਰਪ੍ਰਸਾਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
# ੩੦੦ ਸਾਲਾ ਗੁਰਤਾਗੱਦੀ ਦਿਵਸ
# ਦੇ ਪਾਵਨ ਅਵਸਰ

ਅਤੇ

## ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਅਹਿਮਦਾਬਾਦ ਦੀ
## ੭੫ ਸਾਲਾ ਵਰ੍ਹੇਗੰਢ (੧੯੩੩-੨੦੦੮) ਦੀ ਖੁਸ਼ੀ ਵਿਚ

**ਸ. ਮੋਹਨਜੀਤ ਸਿੰਘ ਜੀ**

**(ਸੀਨੀਅਰ ਮੀਤ ਪ੍ਰਧਾਨ, ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਅਹਿਮਦਾਬਾਦ)**

ਨੇ

**ਸ. ਸੂਰਤ ਸਿੰਘ ਜੀ (ਗੁਰਪੁਰ ਵਾਸੀ)**

ਦੀ ਯਾਦ ਵਿਚ ਸੇਵਾ ਕਰਾਈ।

*Courtsey :*

**Satkul Enterprises Limited, Ahmedabad**

# ਤਤਕਰਾ



ਭਾਗ-I

## ਵਿਚਾਰ-ਕੋਸ਼

ਭਾਗ-II

## ਭਾਈ ਗੁਰਦਾਸ

# ਦੋ-ਸ਼ਬਦ

**ਭਾ**ਈ ਗੁਰਦਾਸ ਜੀ ਦੇ ਨਾਮ ਤੋਂ ਲਗਪਗ ਸਾਰਾ ਸਿੱਖ ਜਗਤ ਹੀ ਜਾਣੂੰ ਹੈ। ਇਸਦਾ ਕਾਰਨ, ਉਹਨਾਂ ਦੇ ਬ੍ਰਹਮ ਵੇਤਾ, ਗੁਰਮੁਖੀ ਜੀਵਨ ਅਨੁਭਵ ਵਿਚੋਂ *ਵਾਰਾਂ ਤੇ ਕਬਿਤ ਸਵਈਆਂ* ਰਾਹੀਂ ਸ਼ਾਬਦਿਕ ਰੂਪ ਵਿਚ ਪ੍ਰਗਟ ਹੋਇਆ ਅਧਿਆਤਮਕ ਗਿਆਨ ਹੈ।ਭਾਈ ਗੁਰਦਾਸ ਜੀ ਦਾ ਜਨਮ ਗੋਇੰਦਵਾਲ ਸਾਹਿਬ ਵਿਖੇ ਹੋਇਆ ਤੇ ਜੀਵਨ ਯਾਤਰਾ ਦਾ ਪਹਿਲਾ ਸਮਾਂ ਵੀ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੀ ਰੂਹਾਨੀ ਛਤਰ ਛਾਇਆ ਹੇਠ ਹੀ ਬੀਤਿਆ। ਇਸੇ ਕਾਰਨ ਗੁਰੂ ਨਾਨਕ ਪਾਤਿਸ਼ਾਹ ਹਜ਼ੂਰ ਦੁਆਰਾ ਆਰੰਭ ਹੋਏ ਨਾਨਕ ਨਿਰਮਲ ਪੰਥ ਅਤੇ ਇਸ ਪੰਥ ਨੂੰ ਪ੍ਰਾਪਤ ਹੋਈ ਗੁਰਮਤਿ ਜੀਵਨ ਜੁਗਤ ਨੂੰ ਭਾਈ ਸਾਹਿਬ ਨੇ ਅਤਿ ਬਰੀਕੀ ਨਾਲ ਸਮਝਿਆ, ਬੁਝਿਆ ਅਤੇ ਸੁਰਤੀ ਦੇ ਪਧਰ ਉਤੇ ਜੀਵਿਆ। ਉਪਰੰਤ 'ਆਪੁ ਜਪੈ ਅਵਰਹ ਨਾਮ ਜਪਾਵਹਿ' ਦੇ ਗੁਰ ਸੰਦੇਸ਼ ਅਨੁਸਾਰ ਇਸ ਗੁਰਮਤਿ ਵਿਚਾਰਧਾਰਾ ਨੂੰ ਮਨੁਖਤਾ ਦੇ ਭਲੇ ਲਈ ਪ੍ਰਚਾਰਨ ਪ੍ਰਸਾਰਨ ਵਿਚ ਵੀ ਆਪ ਨੇ ਹੈਰਾਨਕੁੰਨ ਯੋਗਦਾਨ ਪਾਇਆ। ਪੰਜਵੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਰਾਹੀਂ ਸੰਪਾਦਿਤ 'ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਸਰੂਪ ਨੂੰ ਲਿਖਤੀ ਰੂਪ ਦੇਣ ਦੀ ਮਹਾਨ ਸੇਵਾ ਵੀ ਭਾਈ ਸਾਹਿਬ ਜੀ ਨੂੰ ਪ੍ਰਾਪਤ ਹੋਈ। ਇਸੇ ਕਰਕੇ ਗੁਰ ਸੰਗਤ ਵਿਚ ਵਿਚਰਦਿਆਂ ਗੁਰਬਾਣੀ ਦੀ ਹਰ ਰਮਜ਼ ਨੂੰ ਸਮਝਣ ਵਿਚਾਰਨ ਦਾ ਸੁਭਾਗ ਵੀ ਆਪ ਜੀ ਨੇ ਹਾਸਲ ਕੀਤਾ, ਪਰ ਇਨ੍ਹਾਂ ਰਮਜ਼ਾਂ ਨੂੰ ਸਮਝ ਕੇ ਜਿਸ ਸਰਲ ਤੇ ਸੁਘੜ ਢੰਗ ਨਾਲ ਸਮਝਾਉਣ ਦੀ ਮੁਹਾਰਤ ਆਪ ਨੂੰ ਬਖਸ਼ਿਸ਼ ਹੋਈ, ਉਸ ਕਾਰਨ ਆਪ ਦੀਆਂ ਰਚਨਾਵਾਂ ਨੂੰ 'ਗੁਰਬਾਣੀ ਦੀ ਕੁੰਜੀ' ਕਹੇ ਜਾਣ ਦਾ ਮਾਣ ਪ੍ਰਾਪਤ ਹੋਇਆ। ਸਾਰੇ ਸਿੱਖ ਵਿਚਾਰਵਾਨਾਂ ਅਤੇ ਇਤਿਹਾਸਕਾਰਾਂ ਨੇ ਇਕਮਤ ਹੋ ਕੇ ਭਾਈ ਗੁਰਦਾਸ ਜੀ ਨੂੰ ਗੁਰਬਾਣੀ ਦਾ ਪਹਿਲਾ ਵਿਆਖਿਆਕਾਰ ਪ੍ਰਵਾਨ ਕੀਤਾ ਹੈ। ਇਸੇ ਕਰਕੇ ਹੀ ਗੁਰਮਤਿ, ਗੁਰ-ਇਤਿਹਾਸ ਜਾਂ ਸਿੱਖ ਵਿਚਾਰਧਾਰਾ ਸੰਬੰਧੀ ਕੋਈ ਵੀ ਰਚਨਾ ਅਥਵਾ ਗੁਰਮਤਿ ਆਧਾਰਤ ਕੋਈ ਵੀ ਸਰਗਰਮੀ ਜਾਂ ਸਮਾਗਮ, ਭਾਈ ਸਾਹਿਬ ਜੀ ਦੀਆਂ ਰਚਨਾਵਾਂ ਨੂੰ ਆਧਾਰ ਬਣਾਉਣ, ਗਾਉਣ ਜਾਂ ਵਿਚਾਰਨ ਤੋਂ ਬਿਨਾਂ ਸਾਰਥਕ ਨਹੀਂ ਹੁੰਦਾ। ਇਸ ਕਥਨ ਵਿਚ ਕੋਈ ਅਤਿਕਥਨੀ ਨਹੀਂ ਕਿ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਦੀ ਬਾਣੀ ਦੇ ਪਠਨ-ਪਾਠਨ ਤੋਂ ਬਾਅਦ, ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਨੂੰ ਹੀ ਸਭ ਤੋਂ ਜ਼ਿਆਦਾ ਪੜ੍ਹਿਆ ਸੁਣਿਆ ਤੇ ਵਿਚਾਰਿਆ ਗਿਆ ਹੈ।

**ਅ**ਜ ਸਮੁੱਚਾ ਮਨੁਖੀ ਸੰਸਾਰ, ਜਦੋਂ ਆਪਣੇ ਅਗਿਆਨ ਜਾਂ ਵਿਕਾਰੀ ਬਿਰਤੀਆਂ ਅਧੀਨ ਖੁਆਰ ਹੋਇਆ, ਕਿਸੇ ਅਧਿਆਤਮਕ ਰੌਸ਼ਨੀ ਦੀ ਝਲਕ ਲਈ ਤਰਸ ਰਿਹਾ ਹੈ, ਤਾਂ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਬਾਣੀ ਨੂੰ ਸਮਝਣ, ਵਿਚਾਰਨ ਤੇ ਇਸ ਵਿਚਲੀ ਜੀਵਨ-ਜੁਗਤ ਨੂੰ ਅਪਨਾਉਣਾ, ਹੋਰ ਵੀ ਮਹਤਪੂਰਨ ਬਣਦਾ ਜਾ ਰਿਹਾ ਹੈ। ਐਸੇ

ਸਮੇਂ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਰਚਨਾਵਲੀ ਨੂੰ ਇਸ ਮਕਸਦ ਦੀ ਪੂਰਤੀ ਲਈ ਸੁਚਜੇ ਢੰਗ ਨਾਲ ਵਿਚਾਰਨਾ ਤੇ ਪ੍ਰਚਾਰਨਾ ਹੋਰ ਵੀ ਜ਼ਰੂਰੀ ਹੋ ਗਿਆ ਹੈ। ਇਸੇ ਸੋਚ ਅਧੀਨ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਦੇ ਸੇਵਕਾਂ ਨੇ ਭਾਈ ਸਾਹਿਬ ਜੀ ਦੀਆਂ ਰਚਨਾਵਾਂ ਦਾ ਵਿਚਾਰ-ਕੋਸ਼ ਤਿਆਰ ਕਰਵਾ ਕੇ ਜਗਿਆਸੂਆਂ ਤਕ ਪਹੁੰਚਾਉਣ ਦਾ ਫ਼ੈਸਲਾ ਲਿਆ ਸੀ। ਗੁਰਦੇਵ ਪਿਤਾ ਦੀ ਮਿਹਰ ਹੋਈ, ਪਾਤਸ਼ਾਹ ਨੇ ਆਪਣੇ ਦਰ ਘਰ ਨੂੰ ਸਮਰਪਿਤ ਨੌਜਵਾਨ ਗੁਰਸਿਖ, ਸ. ਗੁਰਮੇਲ ਸਿੰਘ ਹੋਰਾਂ ਨੂੰ ਇਸ ਸੇਵਾ ਲਈ ਸਮਰਥ ਬਣਾਇਆ ਅਤੇ ਸੁਮਤਿ ਬਖਸ਼ੀ। ਸ. ਗੁਰਮੇਲ ਸਿੰਘ ਜੀ ਨੇ ਬੀਤੇ ਸਮੇਂ ਵਾਂਗ ਹੀ ਟਰੱਸਟ ਦੇ ਇਕ ਅਣਥਕ ਖੋਜਕਾਰ ਵਜੋਂ, ਇਹ ਮਾਣ ਕਰਨ ਯੋਗ ਕਾਰਜ ਸਿਰੇ ਚੜ੍ਹਾਇਆ ਹੈ। ਇਸ ਵਡਮੁਲੀ ਘਾਲਣਾ ਲਈ ਉਹਨਾਂ ਨੂੰ ਟਰੱਸਟ ਦੇ ਰੂਹੇ ਰਵ੍ਹਾਂ ਗੁਰੂ ਸਵਾਰੇ ਡਾ. ਗੁਰਚਰਨ ਸਿੰਘ ਜੀ ਦੀ ਸੁਚਜੀ ਅਗਵਾਈ ਪ੍ਰਾਪਤ ਹੁੰਦੀ ਰਹੀ ਹੈ। ਡਾ. ਸਾਹਿਬ ਨੇ ਆਪ ਇਕ ਤਪਸਵੀ ਦੀ ਤਰ੍ਹਾਂ ਆਪਣਾ ਜੀਵਨ ਗੁਰਮਤਿ ਵਿਚਾਰਧਾਰਾ ਦੇ ਅਕਾਦਮਿਕ ਖੇਤਰ ਨੂੰ ਸਮਰਪਿਤ ਕੀਤਾ ਹੋਇਆ ਹੈ। ਆਪਣੀਆਂ ਸਰੀਰਕ ਤੌਰ ਉਤੇ, ਵਡੇਰੀ ਉਮਰ ਦੀਆਂ ਔਕੜਾਂ ਦੇ ਬਾਵਜੂਦ ਵੀ ਉਹ ਨਿਰੰਤਰ ਗੁਰ ਸੰਦੇਸ਼ ਨਾਲ ਸੰਬੰਧਿਤ ਖੋਜ ਕਾਰਜਾਂ ਨੂੰ ਆਪ ਕਰਨ ਅਤੇ ਦੂਸਰਿਆਂ ਨੂੰ ਇਸ ਦੇ ਲਈ ਉਤਸ਼ਾਹਿਤ ਕਰਨ ਵਿਚ ਪੂਰੀ ਤਰ੍ਹਾਂ ਤਤਪਰ ਹਨ। ਉਨ੍ਹਾਂ ਦਾ ਇਸ ਖੇਤਰ ਨਾਲ ਲਗਾਉ ਬਾਵਰੇਪਨ ਦੀ ਹਦ ਤਕ ਜਾਰੀ ਹੈ। ਟਰੱਸਟ ਨੂੰ ਉਨ੍ਹਾਂ ਦੀਆਂ ਸੇਵਾਵਾਂ ਉਤੇ ਅਤਿਅੰਤ ਮਾਣ ਹੈ।

ਪਾਠਕਾਂ ਨੂੰ ਇਹ ਸੂਚਨਾ ਦੇਣ ਵਿਚ ਵੀ ਸਾਨੂੰ ਖੁਸ਼ੀ ਹੋ ਰਹੀ ਹੈ ਕਿ ਪ੍ਰੋ. ਸਾਹਿਬ ਸਿੰਘ ਟਰੱਸਟ ਵੱਲੋਂ ਗੁਰੂ ਪਾਤਸ਼ਾਹ ਦੀ ਬਖਸ਼ਿਸ਼ ਸਦਕਾ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਥਾਂ-ਥਾਂ ਉਤੇ ਪਏ ਪੁਰਾਤਨ ਹਥ-ਲਿਖਤ ਸਰੂਪਾਂ ਨੂੰ ਸਦਾ ਲਈ ਸੁਰਖਿਅਤ ਕਰਨ ਵਾਸਤੇ, ਉਨ੍ਹਾਂ ਦੀ ਡਿਜ਼ੀਟਲ ਫੋਟੋਗ੍ਰਾਫੀ ਕਰਕੇ ਡੀ. ਵੀ. ਡੀਜ਼ ਰਾਹੀਂ ਸੰਭਾਲਨ ਦਾ ਕਾਰਜ ਆਰੰਭਿਆ ਸੀ। ਤਕਰੀਬਨ ਸੱਤ ਸਾਲ ਪਹਿਲਾਂ ਸ਼ੁਰੂ ਕੀਤੇ ਇਸ ਕਾਰਜ ਸਦਕਾ ਅਜ 200 ਦੇ ਕਰੀਬ ਹਥ-ਲਿਖਤ ਖਰੜੇ ਟਰੱਸਟ ਪਾਸ ਸੁਰਖਿਅਤ ਹੋ ਚੁਕੇ ਹਨ। ਇਨ੍ਹਾਂ ਵਿਚ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਉਹ ਦੁਰਲਭ ਸਰੂਪ ਵੀ ਸ਼ਾਮਲ ਹਨ, ਜੋ ਸਤਵੇਂ ਸਤਿਗੁਰੂ ਸ੍ਰੀ ਗੁਰੂ ਸ੍ਰੀ ਹਰਿਰਾਇ ਸਾਹਿਬ ਅਤੇ ਉਨ੍ਹਾਂ ਤੋਂ ਬਾਅਦ ਦੇ ਸਮੇਂ ਦੇ ਹਨ। ਇਨ੍ਹਾਂ ਸਰੂਪਾਂ ਵਿਚ ਉਨ੍ਹਾਂ ਨੂੰ ਲਿਖਣ ਅਤੇ ਸੰਪੂਰਨ ਕਰਨ ਦੀਆਂ ਮਿਤੀਆਂ ਵੀ ਦਰਜ ਹਨ। ਨਾਲ ਹੀ ਗੁਰੂ ਸਾਹਿਬਾਨ ਦੇ ਨੀਸਾਣੁ ਵੀ ਦਰਜ ਹਨ। ਗੁਰੂ ਖਾਲਸਾ ਪੰਥ ਦੇ ਇਤਨੇ ਵੱਡੇ ਦੁਰਲੱਭ ਖਜ਼ਾਨੇ ਨੂੰ ਜਗਿਆਸੂਆਂ ਅਤੇ ਖੋਜਕਾਰਾਂ ਲਈ ਦਰਸ਼ਨ ਅਤੇ ਖੋਜ ਵਾਸਤੇ ਅਰਪਿਤ ਕਰਨ ਲਈ 'ਸ਼ਬਦ ਗੁਰੂ ਖੋਜ ਤੇ ਅਧਿਅਨ ਕੇਂਦਰ' ਦੀ ਸਥਾਪਨਾ, ਖਾਲਸੇ ਦੀ ਵਾਸੀ, ਸ੍ਰੀ ਆਨੰਦਪੁਰ ਸਾਹਿਬ ਵਿਖੇ ਕੀਤੀ ਗਈ ਹੈ। ਗੁਰਮਤਿ ਸਾਗਰ ਟਰੱਸਟ ਰਾਹੀਂ ਸੰਚਾਲਿਤ 'ਗੁਰਮਤਿ ਸਾਗਰ ਕੰਪਲੈਕਸ' ਵਿਚ ਇਸ ਕੇਂਦਰ ਨੂੰ ਸਥਾਪਿਤ ਕਰਕੇ, ਪ੍ਰੋ. ਸਾਹਿਬ ਸਿੰਘ ਟਰੱਸਟ ਵਲੋਂ ਹੁਣ ਤਕ ਹੋ ਚੁਕੇ ਗੁਰਮਤਿ ਸੰਬੰਧੀ ਸਾਰੇ ਖੋਜ ਕਾਰਜਾਂ ਨੂੰ ਸੰਭਾਲਿਆ ਤੇ ਪ੍ਰਦਰਸ਼ਿਤ ਕੀਤਾ ਜਾ ਰਿਹਾ ਹੈ। ਇਸ ਸੰਸਥਾ ਰਾਹੀਂ ਬੀਤੇ ਸਮੇਂ ਵਿਚ ਇਨ੍ਹਾਂ ਖੋਜ ਕਾਰਜਾਂ ਨੂੰ ਪ੍ਰਕਾਸ਼ਿਤ ਕਰਕੇ, ਸਿੱਖ ਸੰਗਤਾਂ ਵਿਚ ਭੇਟਾ ਰਹਿਤ ਵੰਡਿਆ ਗਿਆ ਹੈ। ਇਸ ਦੇ ਲਈ ਸਿੱਖ ਪੰਥ ਦੀਆਂ ਹੀ ਆਦਰਯੋਗ ਸੰਸਥਾਵਾਂ ਅਤੇ ਗੁਰਸਿਖਾਂ ਨੇ ਆਰਥਿਕ ਤੇ ਹੋਰ ਸਹਿਯੋਗ ਦੇ

ਕੇ ਸਾਨੂੰ ਉਤਸ਼ਾਹਿਤ ਕਰੀ ਰਖਿਆ ਹੈ। ਅਸੀਂ ਸਤਿਗੁਰੂ ਜੀ ਦੇ ਨਾਲ-ਨਾਲ ਇਨ੍ਹਾਂ ਸਾਰੇ ਗੁਰਸਿਖਾਂ ਤੇ ਸੰਸਥਾਵਾਂ ਦੇ ਸਦਾ ਹੀ ਸ਼ੁਕਰ ਗੁਜ਼ਾਰ ਹਾਂ।

**ਭਾ**ਈ ਗੁਰਦਾਸ ਜੀ ਦੀਆਂ ਰਚਨਾਵਾਂ ਦੇ ਇਸ *ਵਿਚਾਰ-ਕੋਸ਼* ਦੀ ਪ੍ਰਕਾਸ਼ਨਾ ਵਾਸਤੇ ਸਹਿਯੋਗ ਕਰਨ ਦਾ ਮਾਣ ਸ੍ਰੀ ਗੁਰੂ ਸਿੰਘ ਸਭਾ, ਅਹਿਮਦਾਬਾਦ ਦੇ ਸੇਵਕਾਂ ਨੇ ਪ੍ਰਾਪਤ ਕੀਤਾ ਹੈ।ਅਹਿਮਦਾਬਾਦ ਦੀ ਸਿੱਖ ਸੰਗਤ ਵਲੋਂ ਆਪਣੇ ਇਸ ਗੁਰ ਅਸਥਾਨ ਦਾ 75ਵਾਂ ਪਲਾਟੀਨਮ ਜੁਬਲੀ ਵਰ੍ਹਾ ਮਨਾਇਆ ਜਾ ਰਿਹਾ ਹੈ।ਇਸ ਸੁਭਾਗੇ ਅਵਸਰ ਉਤੇ ਇਸ ਗੁਰ ਅਸਥਾਨ ਦੇ ਮੁਖ ਸੇਵਾਦਾਰ ਗੁਰੂ ਸਵਾਰੇ ਸ. ਪ੍ਰੀਤਮ ਸਿੰਘ ਜੀ ਰਾਹੀਂ, ਇਸੇ ਸੰਸਥਾ ਦੇ ਮੀਤ ਪ੍ਰਧਾਨ ਤੇ ਅਤਿ ਪਿਆਰੇ ਗੁਰਸਿਖ ਸ. ਮੋਹਨਜੀਤ ਸਿੰਘ ਜੀ ਨੇ ਉਪਰੋਕਤ ਪੁਸਤਕ ਨੂੰ ਛਪਵਾਉਣ ਲਈ ਮਾਇਆ ਦੀ ਸੇਵਾ ਨਿਭਾਈ ਹੈ। ਸ. ਪ੍ਰੀਤਮ ਸਿੰਘ ਜੀ ਗੁਜਰਾਤ ਪ੍ਰਾਂਤ ਵਿਚ ਵਸਦੀਆਂ ਸਿੱਖ-ਸੰਗਤਾਂ ਵਿਚ ਹੀ ਨਹੀਂ, ਸਗੋਂ ਦੂਜੀਆਂ ਕੌਮਾਂ ਵਿਚ ਵੀ ਬਹੁਤ ਸਤਿਕਾਰਤ ਅਤੇ ਸੁਲਝੇ ਵਿਅਕਤੀ ਦੇ ਰੂਪ ਵਿਚ ਜਾਣੇ ਜਾਂਦੇ ਹਨ। ਸਿੱਖ ਕੌਮ ਨੂੰ ਇਸ ਇਲਾਕੇ ਵਿਚ ਹਰ ਪਖੋਂ ਮਾਣ ਭਰਿਆ ਸਥਾਨ ਦੁਆਉਣ ਲਈ ਸ. ਪ੍ਰੀਤਮ ਸਿੰਘ ਅਤੇ ਉਨ੍ਹਾਂ ਦੇ ਸਹਿਯੋਗੀਆਂ ਦੀ ਘਾਲਨਾ ਫ਼ਖ਼ਰ ਕਰਨ ਯੋਗ ਹੈ। ਇਨ੍ਹਾਂ ਸਾਰੇ ਗੁਰਸਿਖਾਂ ਦੇ ਇਸ ਵਡਮੁਲੇ ਸਹਿਯੋਗ ਲਈ ਟਰੱਸਟ ਦੇ ਸੇਵਕ ਇਨ੍ਹਾਂ ਦੇ ਰਿਣੀ ਹਨ।

**ਆ**ਪਣੇ ਅਜ਼ੀਜ਼ ਤੇ ਹੋਣਹਾਰ ਗੁਰਸਿਖ ਖੋਜਕਾਰ ਸ. ਗੁਰਮੇਲ ਸਿੰਘ ਦੀ ਇਸ ਅਨਮੋਲ ਘਾਲਨਾ ਨੂੰ ਪੁਸਤਕ ਰੂਪ ਵਿਚ ਸਿੱਖ-ਸੰਗਤਾਂ ਤਕ ਪਹੁੰਚਾਉਂਦਿਆਂ, ਅਸੀਂ ਬਹੁਤ ਖੁਸ਼ੀ ਤੇ ਸੰਤੁਸ਼ਟੀ ਮਹਿਸੂਸ ਕਰ ਰਹੇ ਹਾਂ। ਜਿਥੇ ਸ. ਗੁਰਮੇਲ ਸਿੰਘ ਇਸ ਉਪਰਾਲੇ ਲਈ ਵਧਾਈ ਦੇ ਪਾਤਰ ਹਨ, ਉਥੇ ਉਨ੍ਹਾਂ ਲਈ ਨਿਰੰਤਰ ਸੁਮਤਿ ਤੇ ਸਮਰਥਾ ਵਾਸਤੇ ਪ੍ਰਭੂ ਪਿਤਾ ਪਾਸ ਜੋਦੜੀ ਹੈ। ਸਾਨੂੰ ਆਸ ਹੈ ਕਿ ਗੁਰਮਤਿ ਵਿਚਾਰਧਾਰਾ ਦੀਆਂ ਰਮਜ਼ਾਂ ਨੂੰ ਸਮਝਣ ਬੁਝਣ ਦੀ ਲਾਲਸਾ ਰਖਣ ਵਾਲੇ ਸੱਜਣ, ਟਰੱਸਟ ਦੇ ਪਿਛਲੇ ਉਪਰਾਲਿਆਂ ਵਾਂਗ, ਇਸ ਨਿਮਾਣੇ ਯਤਨ ਨੂੰ ਵੀ ਪਿਆਰ ਭਰਿਆ ਹੁੰਗਾਰਾ ਬਖਸ਼ਣਗੇ ਅਤੇ ਸਾਡੀ ਹੌਂਸਲਾ ਅਫ਼ਜ਼ਾਈ ਕਰਦੇ ਰਹਿਣਗੇ।ਸੂਝਵਾਨ ਪਾਠਕਾਂ ਦੇ ਕੀਮਤੀ ਸੁਝਾਵਾਂ ਦੀ ਸਾਨੂੰ ਸਦਾ ਹੀ ਉਤਸੁਕਤਾ ਨਾਲ ਉਡੀਕ ਹੈ।

ਸਤਿਕਾਰ ਤੇ ਸਨੇਹ ਸਹਿਤ,

ਮਨਜੀਤ ਸਿੰਘ
ਅਤੇ ਸਮੂਹ ਟਰੱਸਟੀ,
ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ,
ਅਨੰਦਪੁਰ ਸਾਹਿਬ।

10 ਜਨਵਰੀ, 2008

# ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ

**ਪ੍ਰੋ**ਫੈਸਰ ਸਾਹਿਬ ਸਿੰਘ ਜੀ ੨੦ਵੀਂ ਸਦੀ ਦੇ ਮੁਢਲੇ ਅਧ ਵਿਚ ਸਿਰਕਢ ਸਿੱਖ ਸ਼ਖ਼ਸੀਅਤ ਹੋ ਚੁਕੇ ਹਨ। ਉਨ੍ਹਾਂ ਨੇ ਉਮਰ ਭਰ ਇਕ ਲਗਨ, ਸਿਰੜ ਤੇ ਸਿਦਕ ਨਾਲ ਗੁਰਬਾਣੀ ਦੀ ਖੋਜ, ਪ੍ਰਚਾਰ ਤੇ ਪਰਸਾਰ ਦਾ ਕੰਮ ਕੀਤਾ। ਵਿਆਕਰਣ ਨੂੰ ਲਾਗੂ ਕਰਕੇ ਗੁਰੂ ਗ੍ਰੰਥ ਸਾਹਿਬ ਦਾ *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* (੧੦ ਜਿਲਦਾਂ) ਵਿਚ ਕੀਤਾ ਟੀਕਾ, ਗੁਰਬਾਣੀ ਦੀ ਵਿਆਖਿਆ ਦੇ ਖੇਤਰ ਦਾ ਇਕ ਮੀਲ ਪਥਰ ਹੈ। ਇਸ ਤਰ੍ਹਾਂ ਪ੍ਰੋਫੈਸਰ ਸਾਹਿਬ ਸਿੰਘ ਆਪਣੇ ਯੋਗਦਾਨ ਕਰਕੇ ਸੰਸਥਾ ਹੋ ਗਏ ਹਨ ਅਤੇ ਅਕਾਦਮਿਕ ਸ਼ਬਦਾਵਲੀ ਵਿਚ ਸਿੱਖ ਧਰਮ-ਵਿਗਿਆਨੀ (theologist) ਦਾ ਰੁਤਬਾ ਹਾਸਲ ਕਰ ਗਏ ਹਨ।

**ਉ**ਹਨਾਂ ਦੀ ਯਾਦ ਨੂੰ ਸਮਰਪਿਤ ਅਤੇ ਉਹਨਾਂ ਵਲੋਂ ਛੋਹੇ ਗਏ ਗੁਰਮਤਿ ਦੇ ਅਧਿਐਨ ਵਾਸਤੇ ਸ੍ਰੋਤ-ਸਾਹਿਤ ਦੀ ਤਿਆਰੀ ਲਈ, ਉਨ੍ਹਾਂ ਦੇ ਵਿਦਿਆਰਥੀਆਂ ਤੇ ਪ੍ਰਸੰਸਕਾਂ ਵਲੋਂ ੧੯੯੩ ਵਿਚ **ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ** ਦੀ ਸਥਾਪਨਾ ਕੀਤੀ ਗਈ। ਇਸ ਦਾ ਉਦੇਸ਼, ਅਨੁਕ੍ਰਮਣਿਕਾ (concordance), ਸ਼ਬਦ-ਕੋਸ਼, ਗੁਰਮਤਿ ਸਬੰਧੀ ਹਵਾਲਾ ਪੁਸਤਕਾਂ ਦੀ ਤਿਆਰੀ, ਸਿੱਖ ਰਹਿਤ ਮਰਿਯਾਦਾ ਬਾਰੇ ਪੁਸਤਕਾਂ ਦਾ ਸੰਪਾਦਨ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਰਤੀ ਅਤੇ ਵਿਸ਼ਵ ਦੀਆਂ ਭਾਸ਼ਾਵਾਂ ਵਿਚ ਅਨੁਵਾਦ, ਗੁਰਮਤਿ ਸਿਖਿਆਵਾਂ ਅਤੇ ਪਰੰਪਰਾਵਾਂ ਬਾਰੇ ਸਾਹਿਤ ਸਿਰਜਨ ਅਤੇ ਹੋਰ ਗੁਰਮਤਿ ਦੇ ਮੂਲ ਗ੍ਰੰਥਾਂ ਦੇ ਸੁਨੇਹੇ ਦੇ ਪ੍ਰਚਾਰ ਤੇ ਪਰਸਾਰ ਲਈ ਸਾਹਿਤ ਆਦਿ ਦੀ ਤਿਆਰੀ ਨੂੰ ਰਖਿਆ ਗਿਆ। ਸਮੇਂ-ਸਮੇਂ ਸਿਰ ਪ੍ਰਾਪਤ ਵਿਤੀ ਸਾਧਨਾਂ ਦੇ ਅਨੁਸਾਰ ਡਾ. ਗੁਰਚਰਨ ਸਿੰਘ ਦੇ ਨਿਰਦੇਸ਼ਨ ਅਧੀਨ ਇਸ ਉਦੇਸ਼ ਦੀ ਪ੍ਰਾਪਤੀ ਲਈ ਦੋ ਅਥਵਾ ਤਿੰਨ ਖੋਜ ਸਹਾਇਕ ਨਿਰੰਤਰ ਕੰਮ ਕਰਦੇ ਰਹੇ ਹਨ।

## ਟਰੱਸਟ ਵਲੋਂ ਹੋਏ ਅਤੇ ਹੋ ਰਹੇ ਕਾਰਜ

**ਛਪ ਚੁਕੀਆਂ ਪੁਸਤਕਾਂ**

੧. *ਤੁਕ-ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ* – ਸ. ਅਮਰ ਸਿੰਘ

**ਪਾਠ, ਤੁਕ-ਤਤਕਰਾ, ਅਨੁਕ੍ਰਮਾਣਿਕਾ ਤੇ ਕੋਸ਼**

੨. *ਬਾਣੀ ਭਗਤ ਰੁਵਿਦਾਸ ਜੀ* – ਸ. ਅਮਰ ਸਿੰਘ
੩. *ਬਾਣੀ ਭਗਤ ਨਾਮਦੇਵ ਜੀ* – ਸ. ਅਮਰ ਸਿੰਘ
੪. *ਬਾਣੀ ਗੁਰੂ ਅੰਗਦ ਦੇਵ ਜੀ* – ਸ. ਅਮਰ ਸਿੰਘ,ਗਿ. ਦਵਿੰਦਰ ਸਿੰਘ
੫. *ਸ੍ਰੀ ਮੁਖ ਵਾਕ ਬਾਣੀ ਪਾਤਸ਼ਾਹੀ ੧੦*
– ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ
੬. *ਅਤਿਰਿਕਤ ਭਗਤ ਬਾਣੀ* – ਸ. ਅਮਰ ਸਿੰਘ, ਸ. ਪਿਆਰਾ ਸਿੰਘ
੭. *ਭਟਾਂ ਦੇ ਸਵਯੇ* – ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ
੮. *ਬਚਿਤਰ ਨਾਟਕ* – ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ
੯. *ਜਪੁ ਜੀ ਸਾਹਿਬ* (ਕੇਵਲ ਤੁਕ-ਤਤਕਰਾ) – ਸ. ਰਾਜਵਿੰਦਰ ਸਿੰਘ
੧੦. *ਬਾਣੀ ਗੁਰੂ ਨਾਨਕ ਦੇਵ ਜੀ* – ਸ. ਅਮਰ ਸਿੰਘ, ਬੀਬਾ ਬਲਜੀਤ ਕੌਰ
੧੧. *ਬਾਣੀ ਗੁਰੂ ਅਮਰਦਾਸ ਜੀ* – ਸ. ਅਮਰ ਸਿੰਘ
੧੨. *ਬਾਣੀ ਗੁਰੂ ਰਾਮਦਾਸ ਜੀ* – ਸ. ਅਮਰ ਸਿੰਘ, ਸ. ਪਿਆਰਾ ਸਿੰਘ
੧੩. *ਬਾਣੀ ਗੁਰੂ ਅਰਜਨ ਦੇਵ ਜੀ* – ਪ੍ਰੋ. ਨਵਦੀਪ ਕੌਰ

**ਗੁਰਮਤਿ ਪਰਿਪੇਖ**

੧੪. *'ਹਉਮੈ'* – ਸ. ਅਮਰ ਸਿੰਘ
੧੫. *'ਸਤਸੰਗਤਿ'* – ਸ. ਅਮਰ ਸਿੰਘ
੧੬. *'ਸੁਖ'* – ਸ. ਹਰਿਬੰਸ ਸਿੰਘ
੧੭. *'ਨਦਰਿ'* – ਸ. ਅਮਰ ਸਿੰਘ
੧੮. *'ਨਿੰਦਾ'* – ਸ. ਅਮਰਜੀਤ ਸਿੰਘ
੧੯. *'ਦੁਖ'* – ਸ. ਹਰਿਬੰਸ ਸਿੰਘ

**ਕੋਸ਼**

੨੦. *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਅਰਬੀ-ਫ਼ਾਰਸੀ ਮੂਲਕ ਸ਼ਬਦਾਂ ਦਾ ਕੋਸ਼*
(ਤੀਜਾ ਸੋਧਿਆ ਹੋਇਆ ਅਡੀਸ਼ਨ) – ਡਾ. ਗੁਰਚਰਨ ਸਿੰਘ
੨੧. *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪ੍ਰਸ਼ਨ-ਉਤਰਾਂ ਦਾ ਕੋਸ਼*
– ਸ. ਪਰਮਿੰਦਰਜੀਤ ਸਿੰਘ
੨੨. *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਪ੍ਰੀਭਾਸ਼ਾਵਾਂ ਦਾ ਕੋਸ਼*
– ਹਰਪ੍ਰੀਤ ਕੌਰ, ਗੁਰਮੇਲ ਸਿੰਘ
੨੩. *ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਵਿਚਲੇ ਇਤਿਹਾਸਕ ਤੇ ਮਿਥਿਹਾਸਕ ਸੰਕੇਤਾਂ ਦਾ ਕੋਸ਼* – ਸ. ਗੁਰਮੇਲ ਸਿੰਘ

੨੪. *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪਸ਼ੂ ਪੰਛੀ ਤੇ ਬਨਸਪਤੀ ਸੰਕੇਤਾਂ ਦਾ ਕੋਸ਼* – ਡਾ. ਜਸਬੀਰ ਸਿੰਘ ਸਰਨਾ

**ਹੋਰ**

੨੫. *ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਉਸ ਦੇ ਰਚਯਿਤਾ ਭਗਤ* – ਸ. ਰਤਨ ਸਿੰਘ

੨੬. *ਵੀਚਾਰ ਸਾਂਝਾਂ* – ਸ. ਰਤਨ ਸਿੰਘ

੨੭. *ਮੇਰਾ ਜੀਵਨ ਮੇਰੀਆਂ ਯਾਦਾਂ* – ਸ. ਰਤਨ ਸਿੰਘ

੨੮. *ਮਹਿਮਾ ਸ੍ਰੀ ਗੁਰੂ ਅੰਗਦ ਦੇਵ ਜੀ* – ਡਾ. ਨਵਰਤਨ ਕਪੂਰ

੨੯. *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਵਤ੍ਰਿਤ ਅਧਿਆਤਮਕਤਾ* – ਸ. ਗੁਰਮੇਲ ਸਿੰਘ

੩੦. *ਗੁਰੂ ਅੰਗਦ ਦੇਵ : ਸ੍ਰੋਤ-ਪੁਸਤਕ* – ਸ. ਗੁਰਮੇਲ ਸਿੰਘ

**ਛਪਾਈ ਲਈ ਤਿਆਰ**

੧. *ਬਾਣੀ ਗੁਰੂ ਤੇਗ਼ ਬਹਾਦਰ* (ਪਾਠ, ਤੁਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼) – ਡਾ. ਗੁਰਚਰਨ ਸਿੰਘ, ਸ. ਅਮਰ ਸਿੰਘ

੨. *'ਸਿਮਰਨ' ਦਾ ਗੁਰਮਤਿ ਪਰਿਪੇਖ* – ਡਾ. ਜਸਬੀਰ ਕੌਰ

੩. *'ਸਹਿਜ' ਦਾ ਗੁਰਮਤਿ ਪਰਿਪੇਖ* – ਡਾ. ਬ੍ਰਿਜਿੰਦਰ ਕੌਰ

**ਤਿਆਰੀ ਅਧੀਨ**

੧. *ਸ੍ਰੀ ਗੁਰੂ ਗ੍ਰੰਥ ਸਾਹਿਬ : ਸ੍ਰੋਤ ਪੁਸਤਕ* – ਸ. ਗੁਰਮੇਲ ਸਿੰਘ

**ਟ**ਰੱਸਟ ਵਲੋਂ ਡਾ. ਕੁਲਬੀਰ ਸਿੰਘ ਥਿੰਦ ਐਮ. ਡੀ. ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁਕ-ਤਤਕਰੇ, 'ਹਉਮੈ', 'ਨਦਰਿ' ਦਾ ਗੁਰਮਤਿ ਪਰਿਪੇਖ ਪੁਸਤਕਾਂ ਅਤੇ ਗੁਰੂ ਗ੍ਰੰਥ ਸਾਹਿਬ ਕੋਸ਼ ਨੂੰ ਆਪਣੀ 'ਗੁਰਬਾਣੀ ਸੀ. ਡੀ. ਵਿਚ ਸ਼ਾਮਲ ਕਰ ਲਿਆ ਹੈ। ਟਰੱਸਟ ਨੂੰ ਡਾ. ਥਿੰਦ ਦੇ ਸਹਿਯੋਗ ਉਤੇ ਮਾਣ ਹੈ। ਅਸੀਂ ਕਰਤਗ ਹਾਂ ਡਾ. (ਭਾਈ) ਹਰਬੰਸ ਲਾਲ ਜੀ ਦੇ ਜਿਨ੍ਹਾਂ ਸਾਨੂੰ ਆਪਣੇ ਇਸ ਕਾਰਜ ਨੂੰ ਜਾਰੀ ਰਖਣ ਲਈ ਦੋ ਸਾਲਾਂ ਲਈ ਇਕ ਖੋਜ ਸਹਾਇਕ ਦੀ ਸਹਾਇਤਾ ਕੀਤੀ ਸੀ।

**ਡਾ**. ਗੁਰਪਾਲ ਸਿੰਘ ਭੁਲਰ ਤੇ ਡਾ. ਰਵਿੰਦਰ ਸਿੰਘ ਕੋਹਲੀ ਚੈਸਟਰ, (ਅਮਰੀਕਾ) ਜੀ ਦਾ ਪਿਛਲੇ ਕਈ ਸਾਲਾਂ ਤੋਂ ਸਾਨੂੰ ਭਰਪੂਰ ਸਹਿਯੋਗ ਪ੍ਰਾਪਤ ਰਿਹਾ ਹੈ। ਚਾਰ ਸਾਲ ਆਪ ਟਰੱਸਟ ਨੂੰ ਇਕ ਖੋਜ ਸਹਾਇਕ ਤੇ ਹਰ ਸਾਲ ਇਕ-ਦੋ ਪੁਸਤਕਾਂ ਦੀ ਛਪਾਈ ਲਈ ਰਜਵੀਂ ਸਹਾਇਤਾ ਦਿੰਦੇ ਰਹੇ ਹਨ। ਟਰੱਸਟ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਥ-ਲਿਖਤੀ ਸਰੂਪਾਂ ਨੂੰ ਡਿਜ਼ੀਟਾਇਜ਼ ਕਰਕੇ ਸੀ. ਡੀ. ਰੋਮਾਂ ਵਿਚ ਲਿਆਉਣ ਦੇ ਪ੍ਰਾਜੈਕਟ ਲਈ ਇਨ੍ਹਾਂ ਨੇ ਢੇਰ ਸਾਰੀ ਮਾਇਆ ਤੇ ਸੋਨੀ ਦਾ ਇਕ 5 ਮੈਗਾਪਿਕਸਲ ਦਾ ਕੈਮਰਾ ਵੀ ਅਮਰੀਕਾ ਤੋਂ ਭੇਜਿਆ ਹੈ। ਇਸੇ ਪ੍ਰਾਜੈਕਟ ਲਈ ਸਾਨੂੰ ਬੈਂਕ ਆਫ਼ ਪੰਜਾਬ

ਵਲੋਂ ਲੈਪਟਾਪ ਦਿਤਾ ਗਿਆ ਹੈ। ਟਰੱਸਟ ਇਨ੍ਹਾਂ ਸਭ ਦਾ ਹਾਰਦਿਕ ਤੌਰ ਉਤੇ ਰਿਣੀ ਹੈ। ਹੁਣ ਤਕ ਇਸ ਪ੍ਰਾਜੈਕਟ ਅਧੀਨ ਅਸੀਂ ਵਿਭਿੰਨ ਥਾਵਾਂ ਤੋਂ 170 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਰਲਭ ਹਥ-ਲਿਖਤੀ ਸਰੂਪਾਂ ਨੂੰ ਕੰਪਿਊਟਰ ਵਿਚ ਲਿਆ ਚੁਕੇ ਹਾਂ। ਇਨ੍ਹਾਂ ਵਿਚ 8 ਸਰੂਪ 1642 ਈ. ਤੋਂ 1700 ਈ. ਤਕ ਦੇ ਮਿਤੀਬਧ ਹਨ। ਇਨ੍ਹਾਂ ਵਿਚੋਂ 10 ਸਰੂਪਾਂ ਦੀਆਂ ਪ੍ਰੋਗਰਾਮਡ ਸੀ. ਡੀਜ਼, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਦੇ ਅਵਸਰ ਉਤੇ 22 ਅਗਸਤ, 2004 ਨੂੰ ਪੰਥ ਵਿਚ ਭੇਟਾ ਕੀਤੀਆਂ ਜਾ ਚੁਕੀਆਂ ਹਨ। ਇਸ ਤੋਂ ਇਲਾਵਾ ਦਸਮ ਗ੍ਰੰਥ ਸਾਹਿਬ ਦੇ 14 ਹਥ-ਲਿਖਤ ਸਰੂਪ, ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਤਿੰਨ ਹਥ-ਲਿਖਤ ਖਰੜੇ ਤੇ ਹੋਰ ਅਨੇਕ ਹਥ-ਲਿਖਤ ਪੋਥੀਆਂ ਦੇ ਗੁਟਕੇ ਟਰੱਸਟ ਕੋਲ ਕੰਪਿਊਟਰ ਵਿਚ ਆ ਚੁਕੇ ਹਨ। **ਸਾਡੀ ਜਾਣਕਾਰੀ ਅਨੁਸਾਰ ਇਸ ਸਮੇਂ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਵਿਸ਼ਵ ਭਰ ਵਿਚ ਇਕੋ ਇਕ ਅਜਿਹਾ ਕੇਂਦਰ ਬਣ ਗਿਆ ਹੈ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਹਥ-ਲਿਖਤ ਸਰੂਪ ਐਨੇ ਵਡੇ ਅਕਾਰ ਵਿਚ ਉਪਲਬਧ ਹੋਣ।**

**ਖੋ**ਜ ਲਈ ਮੁਢਲੇ ਸੰਦ ਤਿਆਰ ਕਰਨ ਵਾਲੇ ਸ਼ੌਦਾਈਆਂ ਦਾ ਇਹ ਕਾਫ਼ਲਾ ਵਧੀ ਜਾ ਰਿਹਾ ਹੈ। ਟਰੱਸਟ ਨੂੰ ਡਾ. ਗੁਰਮੁਖ ਸਿੰਘ, ਡਾ. ਬਲਜਿੰਦਰ ਕੌਰ ਜੋਸ਼ੀ, ਸ. ਹਰਿਬੰਸ ਸਿੰਘ (ਜੰਮੂ), ਡਾ. ਜਸਬੀਰ ਕੌਰ (ਹੁਸ਼ਿਆਰਪੁਰ), ਪ੍ਰੋ. ਗੁਰਬੀਰ ਸਿੰਘ (ਮਸੂਤਆਣਾ ਸਾਹਿਬ), ਸ. ਅਮਰ ਸਿੰਘ (ਪਟਿਆਲਾ), ਡਾ. ਜਸਬੀਰ ਸਿੰਘ ਸਰਨਾ (ਸਿਰੀ ਨਗਰ) ਦਾ ਭਰਵਾਂ ਸਹਿਯੋਗ ਪ੍ਰਾਪਤ ਹੈ, ਜੋ ਆਪੋ ਆਪਣੀਆਂ ਥਾਵਾਂ ਉਤੇ ਆਪਣੇ ਉਪਜੀਵਕਾ ਦੇ ਸਾਧਨਾਂ ਵਿਚ ਲਗੇ, ਸਾਡੇ ਨਾਲ ਇਸ ਕਾਰਜ ਵਿਚ ਪੂਰਾ ਪੂਰਾ ਸਾਥ ਦੇ ਰਹੇ ਹਨ। ਸਤਿਗੁਰੂ ਬਖਸ਼ਿਸ਼ ਕਰਨ ਸਾਡਾ ਇਹ ਕਾਫ਼ਲਾ ਵਧੀ ਜਾਵੇ ਤੇ ਸਤਿਗੁਰੂ ਜੀ ਦੀ ਓਟ ਲੈ ਕੇ ਟਰੱਸਟ ਜਿਸ ਸੁਪਨੇ ਨੂੰ ਲੈ ਕੇ ਸਥਾਪਿਤ ਕੀਤਾ ਗਿਆ ਸੀ, ਉਸ ਨੂੰ ਸਾਕਾਰ ਕਰ ਸਕੇ।

**ਡਾ.** ਗੁਰਚਰਨ ਸਿੰਘ ਦਾ ਤਿਆਰ ਕੀਤਾ *ਸ੍ਰੀ ਗੁਰੂ ਗ੍ਰੰਥ ਕੋਸ਼* (ਭਾਗ-I, II) ਅਤੇ ਟਰੱਸਟ ਵਲੋਂ ਸ. ਹਰਿਬੰਸ਼ ਸਿੰਘ ਜੀ ਤੋਂ ਬਣਵਾਏ ਗਏ ਭਾਈ ਸੰਤੋਖ ਸਿੰਘ ਜੀ ਦੇ ਗ੍ਰੰਥ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਦੀ ਸੰਬੰਧ-ਸੂਚਕ ਅਨੁਕ੍ਰਮਣਿਕਾ ਨੂੰ ਬਾਬਾ ਬਲਜਿੰਦਰ ਸਿੰਘ ਜੀ ਨੇ ਆਪਣੇ ਵਲੋਂ ਬਣਾਈ 'ਮਾਇਕਰੋ ਈਸ਼ਰ' ਸੀ. ਡੀ. ਦੇ ਨਵੀਨਤਮ ਰੂਪ ਵਿਚ ਸ਼ਾਮਲ ਕਰ ਲਿਆ ਹੈ। ਟਰੱਸਟ ਉਨ੍ਹਾਂ ਦਾ ਧੰਨਵਾਦੀ ਹੈ।

**ਟ**ਰੱਸਟ ਵਲੋਂ ਕੀਤੇ ਜਾ ਰਹੇ ਕੰਮ ਦੀ ਛਪਾਈ ਲਈ ਕਲਗੀਧਰ ਟਰੱਸਟ, ਬੜੂ ਸਾਹਿਬ ਤੇ ਹੋਰ ਗੁਰਮੁਖਾਂ ਵਲੋਂ ਮਿਲ ਰਹੇ ਸਹਿਯੋਗ ਦਾ ਵੀ ਟਰੱਸਟ ਨੂੰ ਮਾਣ ਹੈ।

ਪਟਿਆਲਾ **ਗੁਰਚਰਨ ਸਿੰਘ**

10 ਜਨਵਰੀ, 2008 ਸਕੱਤਰ

# ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ (ਰਜਿ.) ਦੇ ਟਰੱਸਟੀ

# ਭੂਮਿਕਾ

1.1 **ਵਿ**ਚਾਰ-ਕੋਸ਼ ਕਿਸੇ ਗ੍ਰੰਥ ਤਥਾ ਵਿਚਾਰਧਾਰਾ ਦੇ ਸਿਧਾਂਤਿਕ, ਸੰਕਲਪਾਤਮਿਕ ਜਾਂ ਹੋਰ ਅਜਿਹੀਆਂ ਅਭਿਧਾਰਨਾਵਾਂ ਦੇ ਵਿਚਾਰਧਾਰਿਕ-ਸਾਂਝ ਰਖਣ ਵਾਲੇ ਹਵਾਲਿਆਂ ਦਾ ਸੰਗ੍ਰਹਿ ਹੁੰਦਾ ਹੈ। ਇਸ ਵਿਚ ਕਿਸੇ ਵਿਚਾਰ/ਸੰਕਲਪ/ਸਿਧਾਂਤ ਆਦਿ ਨਾਲ ਸੰਬੰਧਿਤ ਉਹ ਲਗਪਗ ਸਾਰੇ ਸੰਭਵ ਹਵਾਲਿਆਂ ਦਾ ਇਕ ਵਿਗਿਆਨਕ ਤਰਤੀਬ ਨਾਲ ਸੰਗ੍ਰਹਿ ਕੀਤਾ ਜਾਂਦਾ ਹੈ, ਜਿਸ ਨਾਲ ਵਿਚਾਰ ਜਾਂ ਸੰਕਲਪ ਸਾਂਝਾ/ਸਬੰਧਿਤ ਹੁੰਦਾ ਹੈ, ਮਿਸਾਲ ਲਈ ਕਿਸੇ ਧਾਰਮਿਕ-ਕਿਰਤ ਵਿਚੋਂ ਧਾਰਮਿਕ ਸੰਕਲਪ, ਜਿਵੇਂ 'ਨਾਮ', 'ਮੁਕਤੀ', 'ਸੰਗਤ' ਆਦਿ ਹੇਠ ਜੇਕਰ ਸਮੁਚੇ ਹਵਾਲੇ, ਜੋ ਧਾਰਮਿਕ-ਕਿਰਤ ਜਾਂ ਗ੍ਰੰਥ ਵਿਚ ਆਏ ਹਨ, ਇਕ ਪ੍ਰਬੰਧ (system) ਵਿਚ ਇਕਠੇ ਕਰ ਦਿਤੇ ਜਾਣ ਤਾਂ ਇਸ ਨੂੰ ਵਿਚਾਰ-ਕੋਸ਼ ਦਾ ਨਾਂ ਦਿਤਾ ਜਾ ਸਕਦਾ ਹੈ।

1.2 **ਅ**ਕਾਦਮਿਕ-ਸ਼ਬਦਾਵਲੀ ਵਿਚ ਵਿਚਾਰ-ਕੋਸ਼ ਇਕ ਅਜਿਹਾ ਖੋਜ-ਸੰਦ (research tool) ਹੈ, ਜਿਹੜਾ ਕਿਸੇ ਵਿਚਾਰਧਾਰਾ ਦੇ ਅਸਲ/ਮੂਲ ਹਵਾਲਿਆਂ ਦਾ ਇਕ ਨਿਸ਼ਚਿਤ ਵਿਉਂਤਬੰਦ ਸੰਗ੍ਰਹਿ ਹੈ। ਸਿਧਾਂਤ ਤਥਾ ਸੰਕਲਪ ਦੀ ਸਥਾਪਤੀ ਅਥਵਾ ਵਿਗਿਆਨਕ ਵਿਆਖਿਆ ਲਈ ਵਿਚਾਰ-ਕੋਸ਼ ਇਕ ਸੁਨਿਸ਼ਚਿਤ ਆਧਾਰ-ਸਮਗਰੀ ਮੁਹਈਆ ਕਰਦੇ ਹਨ। ਇਹ ਕਿਸੇ ਵਿਚਾਰਧਾਰਾ ਦੇ ਵਿਚਾਰਧਾਰਕ-ਸਕੂਲ (school of thought) ਨੂੰ ਸਪਸ਼ਟ ਤਥਾ ਸਥਾਪਿਤ ਕਰਨ ਵਿਚ ਨੀਂਹਾਂ ਦਾ ਰੋਲ ਅਦਾ ਕਰਦੇ ਹਨ। ਵਿਚਾਰ-ਕੋਸ਼ ਨਾਲ ਵਿਚਾਰਾਂ ਤਥਾ ਸੰਕਲਪਾਂ ਦੇ ਉਹ ਸਮੁਚੇ ਪਖ ਸਾਹਮਣੇ ਆ ਜਾਂਦੇ ਹਨ, ਜਿਨ੍ਹਾਂ ਦੀ ਅਭਿਵਿਅਕਤੀ ਸੰਕਲਪ ਜਾਂ ਵਿਚਾਰ ਕਰ ਰਿਹਾ ਹੁੰਦਾ ਹੈ। ਇਨ੍ਹਾਂ ਦੀ ਸਹਾਇਤਾ ਨਾਲ ਸਿਧਾਂਤਾਂ ਨੂੰ ਠੀਕ-ਪ੍ਰਸੰਗ ਵਿਚ ਪ੍ਰੀਭਾਸ਼ਤ ਕੀਤਾ ਜਾ ਸਕਦਾ ਹੈ ਅਤੇ ਲੋੜਵੰਦ ਪ੍ਰਾਥਮਿਕ ਸੂਚਨਾ ਸੌਖਿਆਂ ਹੀ ਪ੍ਰਾਪਤ ਕਰ ਲੈਂਦੇ ਹਨ, ਜਿਸ ਨਾਲ ਗਲਤੀਆਂ ਦੀ ਸੰਭਾਵਨਾ ਕਾਫ਼ੀ ਘਟ ਜਾਂਦੀ ਹੈ ਤੇ ਗਲਤ ਧਾਰਨਾਵਾਂ ਉਤੇ ਰੋਕ ਲਗਦੀ ਹੈ। ਤੁਲਨਾਤਮਿਕ ਕਾਰਜਾਂ ਨੂੰ ਸੌਖਾ ਕਰਨ ਤੋਂ ਇਲਾਵਾ ਕਥਾ-ਵਾਚਕ, ਰਾਗੀ-ਸਿੰਘ, ਪਤਰ-ਲੇਖਕ, ਆਮ ਜਗਿਆਸੂ ਆਦਿ ਵੀ ਇਨ੍ਹਾਂ ਤੋਂ ਲਾਭ ਪ੍ਰਾਪਤ ਕਰ ਸਕਦੇ ਹਨ। ਸਮੇਂ, ਧਨ, ਊਰਜਾ ਆਦਿ ਦੀ ਬਚਤ ਕਰਨੀ ਤਾਂ ਵਿਚਾਰ-ਕੋਸ਼ ਦਾ ਮੁਢਲਾ ਲਛਣ ਹੈ।

1.3 **ਇ**ਤਿਹਾਸਕ ਦ੍ਰਿਸ਼ਟੀ ਤੋਂ ਸਿੱਖ-ਸਾਹਿਤ ਸਬੰਧੀ ਵਿਚਾਰਾਧੀਨ ਕਾਰਜ ਜਿਹੇ ਕਾਰਜਾਂ ਦਾ ਇਤਿਹਾਸ ਬਹੁਤਾ ਲੰਮਾ ਨਹੀਂ ਅਤੇ ਨਾ ਹੀ ਇਹ ਗੁਣਾਤਮਿਕ ਤਥਾ ਗਿਣਾਤਮਿਕ ਪਖੋਂ ਵਧੇਰੇ ਉਚ ਜਾਂ ਗਿਣਤੀ ਵਿਚ ਹੈ। ਵਿਚਾਰ-ਕੋਸ਼ਾਂ ਵਿਚ ਮੁਢਲਾ ਪ੍ਰਾਪਤ ਕਾਰਜ ਭਾਈ ਕਾਨ੍ਹ ਸਿੰਘ ਨਾਭਾ ਦਾ *ਗੁਰਮਤਿ ਮਾਰਤੰਡ* ਹੈ, ਜੋ ਵੀਹਵੀਂ ਸਦੀ ਦੇ ਮੁਢਲੇ ਦਹਾਕਿਆਂ ਦੀ ਕਿਰਤ ਹੈ। ਮੁਢਲੀ ਰਚਨਾ ਹੋਣ ਕਾਰਨ ਇਸ ਦੀ ਮਹਤਾ

ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ, ਪਰ ਦੁਖ ਦੀ ਗੱਲ ਇਹ ਹੈ ਕਿ ਸੱਤ-ਅੱਠ ਦਹਾਕੇ ਬੀਤ ਜਾਣ ਅਤੇ ਚਿੰਤਨ ਦੇ ਕਈ ਪੜਾਅ ਟਪਣ ਦੇ ਬਾਵਜੂਦ ਇਸ ਨੂੰ ਪੁਨਰ-ਸੰਪਾਦਿਤ ਨਹੀਂ ਕੀਤਾ ਗਿਆ ਅਤੇ ਨਾ ਹੀ ਇਸ ਕਿਸਮ ਦੀ ਰੀਤ ਜਾਂ ਪਰੰਪਰਾ ਹੀ ਤੁਰੀ ਹੈ, ਜਿਹੋ ਜਿਹੀ ਭਾਈ ਸਾਹਿਬ ਸੋਚਦੇ ਸਨ। ਇਸ ਕਾਰਜ ਵਿਚ ਭਾਈ ਕਾਨ੍ਹ ਸਿੰਘ ਜੀ ਨੇ ਗੁਰਬਾਣੀ, ਦਸਮ-ਬਾਣੀ, ਭਾਈ ਗੁਰਦਾਸ ਆਦਿ ਸਮੇਤ 30 ਦੇ ਕਰੀਬ ਗੁਰਮੁਖੀ, ਹਿੰਦੀ, ਫ਼ਾਰਸੀ ਗ੍ਰੰਥਾਂ ਨੂੰ ਵਰਤਿਆ ਹੈ। ਅਕਤੂਬਰ, 1962 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਨੂੰ ਦੋ ਭਾਗਾਂ ਵਿਚ ਪ੍ਰਕਾਸ਼ਿਤ ਕੀਤਾ ਹੈ।

ਗੁਰੂ ਗ੍ਰੰਥ ਸਾਹਿਬ ਸਬੰਧੀ ਇਸ ਕਿਸਮ ਦੇ ਦੋ-ਤਿੰਨ ਕਾਰਜ ਪ੍ਰਾਪਤ ਹਨ, ਜਿਨ੍ਹਾਂ ਵਿਚ ਪ੍ਰੋ. ਪਿਆਰਾ ਸਿੰਘ ਪਦਮ ਦਾ *ਸ੍ਰੀ ਗੁਰੂ ਗ੍ਰੰਥ ਵਿਚਾਰ ਕੋਸ਼* (ਪਟਿਆਲਾ-1969), ਪਰਮਿੰਦਰ ਕੌਰ ਕਰਾਂਤੀ ਦਾ *ਗੁਰਬਾਣੀ ਕਥਨ-ਕੋਸ਼* (ਚੰਡੀਗੜ੍ਹ-2000), ਹਰਪ੍ਰੀਤ ਕੌਰ ਤੇ ਗੁਰਮੇਲ ਸਿੰਘ ਦਾ *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਪ੍ਰੀਭਾਸ਼ਾਵਾਂ ਦਾ ਕੋਸ਼* (ਪਟਿਆਲਾ-2003), ਸੰਤਾ ਸਿੰਘ ਤਾਤਲੇ ਦਾ *ਗੁਰਬਾਣੀ ਤਤ-ਸਾਗਰ* (6 ਭਾਗ, ਅੰਮ੍ਰਿਤਸਰ-1995) ਆਦਿ ਨੂੰ ਸ਼ਾਮਿਲ ਕੀਤਾ ਜਾ ਸਕਦਾ ਹੈ। ਪ੍ਰੋ. ਸਾਹਿਬ ਸਿੰਘ ਗੁਰਮਤਿ ਟਰਸਟ (ਪਟਿਆਲਾ, ਅਨੰਦਪੁਰ ਸਾਹਿਬ) ਨੇ ਭਾਈ ਕਾਨ੍ਹ ਸਿੰਘ ਦੇ ਤੋਰੇ ਕਾਰਜਾਂ ਨੂੰ ਅੱਗੇ ਤੋਰਨ ਵਿਚ ਆਪਣੀ ਸਮਰਥਾ ਮੁਤਾਬਿਕ ਭਰਪੂਰ ਯੋਗਦਾਨ ਪਾਇਆ ਹੈ।

II

**2.1** ਭਾਈ ਗੁਰਦਾਸ ਦੇ ਹਥਲੇ *ਵਿਚਾਰ-ਕੋਸ਼* ਤੋਂ ਪਹਿਲਾਂ ਇਸ ਕਿਸਮ ਦੇ ਦੋ ਤਿੰਨ ਕਾਰਜ ਪ੍ਰਾਪਤ ਹਨ। ਪਹਿਲਾ ਬੜਾ ਸੀਮਿਤ ਪਰ ਮਹਤਪੂਰਨ ਪ੍ਰਿੰ. ਭਾਈ ਜੋਧ ਸਿੰਘ ਜੀ ਦਾ *ਸਿੱਖੀ ਕੀ ਹੈ?* ਹੈ। ਇਸ ਕਾਰਜ ਵਿਚ ਭਾਈ ਗੁਰਦਾਸ-ਵਾਰਾਂ ਵਿਚੋਂ ਸਿਰਫ਼ ਸਿੱਖ ਤੇ ਸਿੱਖੀ ਨਾਲ ਸਬੰਧਿਤ ਵਿਚਾਰ, ਸੰਗ੍ਰਹਿ ਕੀਤੇ ਗਏ ਹਨ ਤੇ ਟਿਪਣੀਆਂ ਦਿਤੀਆਂ ਗਈਆਂ ਹਨ। ਕਈ ਥਾਂ ਛਪੀ ਇਸ ਪੁਸਤਕ ਨੂੰ ਅਜਕਲ੍ਹ ਪੰਜਾਬੀ ਯੂਨੀਵਰਸਿਟੀ ਪਟਿਆਲਾ ਪ੍ਰਕਾਸ਼ਿਤ ਕਰਦੀ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੀ ਪ੍ਰਕਾਸ਼ਨ-ਯੋਜਨਾ ਅਧੀਨ ਅਗਲਾ ਕਾਰਜ ਸ. ਸੰਤਾ ਸਿੰਘ ਤਾਤਲੇ ਦਾ *ਭਾਈ ਗੁਰਦਾਸ ਤ਼ਤ-ਸਾਗਰ* ਹੈ। ਅਪ੍ਰਕਾਸ਼ਿਤ ਹੋਣ ਕਾਰਨ ਇਸ ਬਾਰੇ ਕੋਈ ਟਿਪਣੀ ਦੇਣੀ ਜਾਂ ਰਾਇ ਬਣਾਉਣੀ ਫ਼ਿਲਹਾਲ ਸੰਭਵ ਨਹੀਂ। ਤੀਸਰਾ ਕਾਰਜ ਗੁਰਮਤਿ ਕਾਲਜ ਪਟਿਆਲਾ ਦੇ ਸਾਬਕਾ ਪ੍ਰਿੰਸੀਪਲ ਸ. ਸਵਰਨਜੀਤ ਸਿੰਘ ਜੀ ਵਲੋਂ ਤਿਆਰ (ਸੰਪਾਦਿਤ) *ਭਾਈ ਗੁਰਦਾਸ ਵਿਚਾਰ-ਕੋਸ਼* ਹੈ, ਜਿਸਨੂੰ ਪਟਿਆਲਾ ਤੋਂ ਹੀ ਅਮਰਜੀਤ ਪ੍ਰਕਾਸ਼ਨ ਨੇ 2003 ਵਿਚ ਪ੍ਰਕਾਸ਼ਿਤ ਕੀਤਾ ਹੈ। ਇਹ ਕਾਰਜ ਭਾਈ ਸਾਹਿਬ ਦੀ ਸਮੁਚੀ ਰਚਨਾ (ਵਾਰਾਂ, ਕਬਿਤ ਸਵਈਆਂ) ਦਾ ਮਸਾਂ 20-25 ਫ਼ੀਸਦੀ ਹਿੱਸਾ ਸ਼ਾਮਿਲ ਕਰਦਾ ਹੈ ਅਤੇ ਇਸ ਵਿਚ ਕਾਫ਼ੀ ਗੰਭੀਰ ਉਕਾਈਆਂ ਹਨ, ਮਿਸਾਲ ਲਈ :

ਇਹ ਕਾਰਜ ਪ੍ਰੋ. ਪਿਆਰਾ ਸਿੰਘ ਪਦਮ (ਸਵਰਗੀ) ਵਲੋਂ ਸੰਪਾਦਿਤ *ਸ੍ਰੀ ਗੁਰੂ ਗ੍ਰੰਥ ਵਿਚਾਰ ਕੋਸ਼* (ਪਟਿਆਲਾ-1969) ਨੂੰ ਆਧਾਰ-ਮਾਡਲ ਵਜੋਂ ਸਾਹਮਣੇ ਰਖ ਕੇ ਤਿਆਰ ਕੀਤਾ ਗਿਆ ਹੈ। ਕਿਸੇ ਕਾਰਜ ਨੂੰ ਆਧਾਰ ਮਾਡਲ ਬਣਾਉਣਾ ਕੋਈ ਗੈਰ-ਵਾਜਬ ਕਾਰਜ ਨਹੀਂ, ਪਰ ਇਸ ਕਾਰਜ ਵਿਚ ਅਭਿਧਾਰਨਾਵਾਂ (concepts) ਵੀ ਹੂ-ਬ-ਹੂ ਉਹੀ ਅਪਣਾ ਲਈਆਂ ਗਈਆਂ ਹਨ, ਜੋ ਪਦਮ ਜੀ ਦੁਆਰਾ ਸੰਪਾਦਿਤ ਕਾਰਜ ਦੀਆਂ ਹਨ; ਮਿਸਾਲ ਲਈ ਵਿਚਾਰਾਧੀਨ ਕੋਸ਼ ਤੇ ਪਦਮ-ਸੰਪਾਦਿਤ ਕੋਸ਼ ਦੇ ਤਤਕਰਿਆਂ ਦਾ ਮਿਲਾਨ ਕੀਤਾ ਜਾ ਸਕਦਾ ਹੈ। ਗੁਰਬਾਣੀ ਤੇ ਭਾਈ ਗੁਰਦਾਸ-ਬਾਣੀ ਦੀ ਪ੍ਰਕਿਰਤੀ ਵਿਚ ਬੁਨਿਆਦੀ ਅੰਤਰ ਇਹ ਹੈ ਕਿ ਗੁਰਬਾਣੀ ਅਨੁਭਵੀ-ਵਰਤਾਰਾ (revealed) ਹੈ ਤੇ ਭਾਈ ਗੁਰਦਾਸ-ਰਚਨਾ ਵਿਆਖਿਆ-ਵਰਤਾਰਾ ਹੈ। ਦੋਹਾਂ ਲਈ ਇਕੋ (ਸੰਕਲਪ ਦੇ ਪਧਰ ਉਤੇ) ਬਣਤਰ ਦੇ ਢੰਗ ਨਹੀਂ ਅਪਣਾਏ ਜਾ ਸਕਦੇ। ਅਜਿਹੇ ਅਨੇਕਾਂ ਸ਼ਬਦ-ਸੰਕਲਪਾਂ ਦੀਆਂ ਉਦਾਹਰਣਾਂ ਦਿਤੀਆਂ ਜਾ ਸਕਦੀਆਂ ਹਨ, ਜਿਹੜੇ ਵਿਚਾਰਾਧੀਨ ਕੋਸ਼ ਵਿਚ ਛਡ ਦਿਤੇ ਗਏ ਹਨ ਅਤੇ ਕਈ ਅਜਿਹੇ ਵੀ ਹਨ ਜਿਹੜੇ ਸੰਕਲਪ ਹੀ ਨਹੀਂ, ਜਿਵੇਂ — ਫਲ, ਬਸੰਤ, ਬਨਵਾਸ, ਬੋਲਚਾਲ, ਲਿਖਾਰੀ, ਵਢੀ ਆਦਿ, ਪਰੰਤੂ ਕੋਸ਼ ਵਿਚ ਸ਼ਾਮਿਲ ਕੀਤੇ ਗਏ ਹਨ। ਹਰੇਕ ਸੰਕਲਪ-ਅੰਦਰਾਜ਼ ਹੇਠ ਹਵਾਲੇ ਦੇਣ ਦਾ ਢੰਗ ਵੀ ਦਰੁਸਤ ਨਹੀਂ, ਇਹ ਜਿਥੇ ਅਧੂਰੇ ਹਨ (ਜਿਵੇਂ ਗੁਰਮੁਖ ਅੰਦਰਾਜ਼ ਹੇਠ ਕੇਵਲ 28 ਹਵਾਲੇ ਹਨ, ਜਦੋਂ ਕਿ ਭਾਈ ਸਾਹਿਬ ਦੀ ਸਮੁਚੀ ਰਚਨਾ ਦਾ 20 ਫੀਸਦੀ ਭਾਗ ਕੇਵਲ ਗੁਰਮੁਖਿ ਦੀ ਵਿਆਖਿਆ ਹੀ ਹੈ), ਉਥੇ ਪ੍ਰਸੰਗ ਅਨੁਸਾਰ ਵੀ ਨਹੀਂ। ਸੰਕਲਪ-ਅੰਦਰਾਜ਼ ਤਥਾ ਸ਼ਬਦਾਂ ਦੇ ਅਰਥ ਵੀ ਗਲਤ ਕੀਤੇ ਹੋਏ ਹਨ, ਜਿਵੇਂ 'ਗੁਰਮੁਖਿ' ਦੇ ਅਰਥ ਗੁਰੂ ਦਾ ਮੁਖ, ਮਹਾਂ ਪੁਰਖ ਜਾਂ ਗੁਰੂ ਦੀ ਆਗਿਆ ਅਨੁਸਾਰ ਚਲਣ ਵਾਲਾ ਕੀਤੇ ਹੋਏ ਹਨ, ਜਦੋਂ ਕਿ ਸਹੀ ਵਸਤੂ-ਸਥਿਤੀ ਇਹ ਹੈ ਕਿ ਭਾਈ ਸਾਹਿਬ 'ਗੁਰਮੁਖਿ' 'ਗੁਰੂ ਸਾਹਿਬਾਨ' (ਖ਼ਾਸਕਰ ਗੁਰੂ ਨਾਨਕ ਜੀ ਲਈ) ਜਾਂ 'ਗੁਰਸਿਖ' ਲਈ ਵਰਤਦੇ ਹਨ। ਕੋਸ਼ ਦੇ ਆਰੂਪ (format) ਨੂੰ ਵੀ ਠੀਕ ਨਹੀਂ ਵਿਉਂਤਿਆ ਗਿਆ। ਗੁਰਮੁਖੀ-ਕ੍ਰਮ ਦੇ ਨਾਲ ਚਲਣ ਵਾਲੇ ਅੰਕਾਂ (ਜਿਵੇਂ 2. ਅ, 2.1, 2.2...) ਦਾ ਕੀ ਭਾਵ ਹੈ ਜਾਂ ਇਸ ਦੀ ਕੀ ਲੋੜ ਹੈ? ਕਿਤੇ ਵੀ ਦਸਿਆ ਨਹੀਂ ਗਿਆ। ਹਵਾਲਾ-ਵਿਧੀ ਤੇ ਪਰੂਫ ਦੀਆਂ ਬੇਸ਼ੁਮਾਰ ਉਕਾਈਆਂ ਨਾਲ ਭਰੇ ਵਿਚਾਰਾਧੀਨ ਕੋਸ਼ ਦੀ ਸਭ ਤੋਂ ਵਡੀ ਉਕਾਈ ਇਹ ਹੈ ਕਿ ਇਸ ਦਾ ਕੋਈ ਵੀ 'ਅੰਦਰਾਜ਼' ਇਕ ਸਾਂਝਾ ਤਥਾ ਸਮੁਚਾ 'ਵਿਚਾਰ' ਪੇਸ਼ ਨਹੀਂ ਕਰਦਾ।

**2.2 ਹ**ਥ ਵਿਚਲਾ ਕਾਰਜ ਭਾਈ ਗੁਰਦਾਸ ਵਿਚਾਰ-ਕੋਸ਼ ਹੈ, ਜਿਸ ਨੂੰ ਇਸ ਤਰ੍ਹਾਂ ਵਿਉਂਤਿਆ ਗਿਆ ਹੈ:

(1) ਸਮੁਚੇ ਪ੍ਰਾਜੈਕਟ ਨੂੰ ਦੋ ਮੁਖ ਭਾਗਾਂ ਵਿਚ ਵੰਡਿਆ ਗਿਆ ਹੈ, ਪਹਿਲਾ ਭਾਗ 'ੳ' *ਵਿਚਾਰ-ਕੋਸ਼* ਹੈ ਤੇ ਦੂਸਰਾ ਭਾਗ 'ਅ' ਭਾਈ ਗੁਰਦਾਸ ਜੀ ਦੇ ਜੀਵਨ, ਵਿਅਕਤਿਤ੍ਵ, ਰਚਨਾ, ਵਿਚਾਰਧਾਰਾ, ਸ੍ਰੋਤ, ਸੰਦਰਭ ਆਦਿ ਬਾਰੇ ਹੈ।

(2) ਪਹਿਲਾ, ਪ੍ਰਾਜੈਕਟ ਦਾ ਮੁਖ ਭਾਗ, ਭਾਈ ਜੀ ਦੀਆਂ 40 ਵਾਰਾਂ ਤੇ 675 ਕਬਿਤ ਸਵਈਆਂ ਦਾ *ਵਿਚਾਰ-ਕੋਸ਼* ਹੈ। *ਵਾਰਾਂ* ਦੇ ਮੂਲ-ਪਾਠ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ *ਵਾਰਾਂ ਭਾਈ ਗੁਰਦਾਸ* (ਮਾਰਚ-2001, ਅਠਵੀਂ ਐਡੀਸ਼ਨ) ਅਤੇ *ਕਬਿਤ ਸਵਈਆਂ* ਲਈ ਸ. ਓਅੰਕਾਰ

ਸਿੰਘ ਵਲੋਂ ਸੰਪਾਦਿਤ *ਕਬਿਤ ਸਵੈਯੇ ਭਾਈ ਗੁਰਦਾਸ*, ਜਿਸ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਹਿਲੀ ਵਾਰ 1993 ਵਿਚ ਪ੍ਰਕਾਸ਼ਿਤ ਕੀਤਾ ਹੈ, ਨੂੰ ਆਧਾਰ ਬਣਾਇਆ ਗਿਆ ਹੈ। ਅਰਥ, ਪ੍ਰਸੰਗ ਜਾਂ ਪਾਠ-ਸਮਸਿਆ ਆਦਿ ਦੇ ਸਮਾਧਾਨ ਲਈ ਗਿਆਨੀ ਹਜ਼ਾਰਾ ਸਿੰਘ ਜੀ ਦੇ ਟੀਕੇ *ਵਾਰਾਂ ਭਾਈ ਗੁਰਦਾਸ : ਭਾਵ ਪ੍ਰਕਾਸ਼ਨੀ ਟੀਕਾ* (ਸੰਪਾ. ਭਾਈ ਵੀਰ ਸਿੰਘ, ਅੰਮ੍ਰਿਤਸਰ-1962, ਸਤਵੀਂ ਵਾਰ), ਭਾਈ ਸੇਵਾ ਸਿੰਘ ਦੇ ਟੀਕੇ *ਕਬਿਤ ਸਵਯੇ ਭਾਈ ਗੁਰਦਾਸ ਜੀ ਸਟੀਕ* (ਅੰਮ੍ਰਿਤਸਰ 2001, ਤੀਜੀ ਵਾਰ), ਡਾ. ਗੁਰਸ਼ਰਨ ਕੌਰ ਜੱਗੀ *ਵਾਰਾਂ ਭਾਈ ਗੁਰਦਾਸ : ਸੰਪਾਦਨਾ ਅਤੇ ਪਾਠ-ਨਿਰਧਾਰਣ* (ਪਟਿਆਲਾ-1999, ਦੂਜੀ ਵਾਰ) ਆਦਿ ਤੋਂ ਸਹਾਇਤਾ ਲਈ ਗਈ ਹੈ।

(3) *ਵਿਚਾਰ-ਕੋਸ਼* ਦੇ ਸਮੁਚੇ ਅੰਦਰਾਜ਼ਾਂ ਨੂੰ ਗੁਰਮੁਖੀ ਅਖ਼ਰ-ਕ੍ਰਮਾਨੁਸਾਰ ਤਰਤੀਬ ਦਿਤੀ ਗਈ ਹੈ।

(4) ਅੰਦਰਾਜ਼ ਹੇਠ ਹਵਾਲਿਆਂ ਵਿਚੋਂ ਪਹਿਲ *ਵਾਰਾਂ* ਨੂੰ ਹੈ ਤੇ ਫਿਰ *ਕਬਿਤ ਸਵਈਆਂ* ਨੂੰ ਰਖਿਆ ਹੈ। ਵਾਰਾਂ ਜਾਂ ਕਬਿਤਾਂ ਦੇ ਹਵਾਲੇ ਵਧਦੇ ਕ੍ਰਮਾਨੁਸਾਰ ਹਨ।

(5) ਸਮੁਚੇ ਅੰਦਰਾਜ਼ ਜਿਨ੍ਹਾਂ ਦੀ ਗਿਣਤੀ ਤਕਰੀਬਨ ਤਿੰਨ-ਕੁ ਸੌ ਹੈ, ਵਧੇਰੇ ਕਰਕੇ ਸੰਕਲਪਾਂ ਜਾਂ ਸਿਧਾਂਤਾਂ ਨੂੰ ਸੰਬੋਧਿਤ ਹਨ, ਅਤਿ ਲੋੜੀਂਦੇ ਸਮਝੇ ਗਏ ਇਤਿਹਾਸਕ/ਮਿਥਹਾਸਕ ਸੰਕੇਤ ਵੀ ਦਿਤੇ ਗਏ ਹਨ, ਜਿਵੇਂ ਇਤਿਹਾਸਕ ਪਖੋਂ ਦਸ ਗੁਰੂ ਸਾਹਿਬਾਨ, ਭਗਤ, ਗੁਰੂ ਸਾਹਿਬਾਨ ਦੇ ਸਿੱਖ ਆਦਿ। ਮਿਥਹਾਸਕ ਪਖੋਂ ਬ੍ਰਹਮਾ, ਵਿਸ਼ਨੂ, ਸ਼ਿਵ ਆਦਿ। ਇਨ੍ਹਾਂ ਤੋਂ ਬਿਨ੍ਹਾਂ ਕੁਝ ਅਜਿਹੇ ਅੰਦਰਾਜ਼ ਵੀ ਹਨ; ਜਿਵੇਂ ਖਟ ਸ਼ਾਸ਼ਤਰ, ਵੇਦ ਆਦਿ, ਜਿਹੜੇ ਸਿੱਧੇ ਤੌਰ 'ਤੇ ਭਾਵੇਂ ਕੋਈ ਸਿਧਾਂਤ/ਸੰਕਲਪ ਨਹੀਂ। ਇਨ੍ਹਾਂ ਸਾਰਿਆਂ ਨੂੰ ਸ਼ਾਮਿਲ ਕਰਨ ਦਾ ਮਕਸਦ ਇਹ ਹੈ ਕਿ ਭਾਈ ਸਾਹਿਬ ਦਾ ਇਨ੍ਹਾਂ ਬਾਰੇ ਦ੍ਰਿਸ਼ਟੀਕੋਣ ਪਤਾ ਲਗ ਸਕੇ।

(6) ਅੰਦਰਾਜ਼ਾਂ ਅਧੀਨ ਸੰਗ੍ਰਹਿਤ ਹਵਾਲੇ 'ਭਾਵ' ਜਾਂ 'ਵਿਚਾਰ' ਨੂੰ ਮੁਖ ਰਖ ਕੇ ਦਿਤੇ ਗਏ ਹਨ ਤੇ ਹਵਾਲਾ ਅਕਾਰ ਵੀ 'ਭਾਵ' ਉਤੇ ਹੀ ਨਿਰਭਰ ਕਰਦਾ ਹੈ; ਮਸਲਨ ਜੇਕਰ 'ਭਾਵ' ਦੋ ਤੁਕਾਂ/ਲਾਈਨਾਂ ਵਿਚ ਵਿਅਕਤ ਹੋ ਗਿਆ ਤਾਂ ਦੋ, ਜੇਕਰ ਵਧੇਰੇ ਜਾਂ ਸਮੁਚੀ ਪਉੜੀ/ ਸਵਈਆਂ ਵਿਚ, ਤਾਂ ਸਮੁਚਾ ਸ਼ਬਦ ਦਿਤਾ ਗਿਆ ਹੈ। ਵਧੇਰੇ 'ਹਵਾਲੇ' ਸੰਪੂਰਨ ਪਉੜੀ/ਸਵਈਆਂ ਦੇ ਹੀ ਹਨ, ਕਿਉਂਕਿ 'ਭਾਵ' ਨੂੰ ਪੂਰੇ ਪ੍ਰਸੰਗ ਵਿਚ ਹੀ ਸਮਝਿਆ ਜਾ ਸਕਦਾ ਹੈ।

(7) ਬਹੁਤ ਸਾਰੀਆਂ ਪਉੜੀਆਂ/ਸਵਈਏ ਅਜਿਹੇ ਹਨ, ਜਿਹੜੇ ਇਕ ਤੋਂ ਵਧੇਰੇ 'ਭਾਵ' ਵਿਅਕਤ ਕਰਦੇ ਹਨ, ਅਜਿਹੀ ਸਥਿਤੀ ਵਿਚ :

7.1. ਮੁਖ 'ਭਾਵ' ਨੂੰ ਪਹਿਲ ਦਿਤੀ ਗਈ, ਜਿਵੇਂ 'ਕਲਿਜੁਗ',

7.2. ਅੰਦਰਾਜ਼ ਸਿਰਲੇਖ ਦੋ ਨਾਵਾਂ ਰਾਹੀਂ ਦੇ ਦਿਤਾ ਹੈ, ਜਿਵੇਂ 'ਕਬੀਰ/ਰਾਮਾਨੰਦ' ਜਾਂ 'ਭਗਤ/ਤੀ' ,

7.3. ਹਵਾਲੇ ਨੂੰ ਦੂਹਰਾ ਦਿਤਾ ਹੈ, ਜਿਵੇਂ 'ਗੁਰਮੁਖਿ' ਅੰਦਰਾਜ਼ ਹੇਠ ਅਜਿਹੇ ਬਹੁਤ ਸਾਰੇ ਹਵਾਲੇ ਆਏ ਹਨ, ਜਿਹੜੇ 'ਗੁਰਮੁਖਿ ਤੇ ਹੋਰ', 'ਗੁਰਮੁਖਿ ਸੁਖਫਲ', 'ਗੁਰਸਿਖੀ ਤੇ ਅਨਮਤਾਂ (ਤੁਲਨਾ)' ਆਦਿ ਅੰਦਰਾਜ਼ਾਂ/ ਸਿਰਲੇਖਾਂ ਹੇਠ ਵੀ ਆਏ ਹਨ। ਹਵਾਲੇ ਦਾ 'ਦੂਹਰਾ' ਸੁਚੇਤ-ਕ੍ਰਿਆ ਹੈ, ਇਸ ਨੂੰ ਭੁਲੇਖੇ ਨਾਲ ਉਕਾਈ/ ਦੂਹਰਾ ਨਾ ਸਮਝਿਆ ਜਾਵੇ।

(8) ਭਾਈ ਸਾਹਿਬ ਇਕ-ਇਕ 'ਭਾਵ' ਲਈ ਕਈ-ਕਈ ਸ਼ਬਦ ਵਰਤਦੇ ਹਨ, ਰੂਪਕਾਂ, ਉਪਮਾਵਾਂ ਦੀਆਂ ਤਾਂ ਝੜੀਆਂ ਲਾ ਦਿੰਦੇ ਹਨ। ਹਥਲੇ ਕਾਰਜ ਵਿਚ 'ਰੂਪਕ' ਜਾਂ 'ਉਪਮਾਂ' ਨੂੰ ਸਿਰਲੇਖ/ ਅੰਦਰਾਜ਼ ਨਹੀਂ ਬਣਾਇਆ ਗਿਆ, ਸਗੋਂ ਰੂਪਕ ਜਾਂ ਉਪਮਾ ਆਦਿਕ ਦੁਆਰਾ ਪੇਸ਼ ਜਾਂ ਵਿਅਕਤ 'ਭਾਵ' ਨੂੰ ਸਾਹਮਣੇ ਰਖਿਆ ਗਿਆ ਹੈ, ਮਿਸਾਲ ਲਈ ਭਾਈ ਸਾਹਿਬ ਧਰਤੀ, ਪਾਣੀ, ਰੁਖ-ਤਿਲ, ਪਸ਼ੂ, ਕਪਾਹ, ਕਮਾਦ, ਲੋਹਾ, ਰਾਬਾਬ, ਚੰਦਨ, ਜਲ-ਕਮਲ, ਸੂਰਜ, ਪਾਰਸ, ਹਾਥੀ, ਉਲੂ, ਅਕ-ਤਿਡਾ ਆਦਿ ਸੈਂਕੜੇ ਅਜਿਹੇ ਰੂਪਕ, ਦ੍ਰਿਸ਼ਟਾਂਤ ਜਾਂ ਉਦਾਹਰਣ ਵਰਤਦੇ ਹਨ, ਜਿਹੜੇ ਕਿਸੇ ਹੋਰ ਭਾਵ, ਸਿਧਾਂਤ ਜਾਂ ਸੰਕਲਪ (ਜਿਵੇਂ ਧਰਤੀ 'ਨਿਮਰਤਾ' ਦਾ, ਹਾਥੀ 'ਮਨਮੁਖਿ-ਮਨ' ਦਾ, ਤਿਲ 'ਵਾਹਿਗੁਰੂ ਵਿਆਪਕ' ਦਾ ਆਦਿ) ਨੂੰ ਸੰਕੇਤਕ ਹਨ। ਅੰਦਰਾਜ਼ ਦਾ ਸਿਰਲੇਖ ਇਨ੍ਹਾਂ ਸੰਬੋਧਨੀ-ਸੰਕੇਤਾਂ ਨੂੰ ਮੁਖ ਰਖ ਕੇ ਬਣਾਇਆ ਗਿਆ ਹੈ।

(9) ਅੰਦਰਾਜ਼-ਸਿਰਲੇਖ ਬਣਾਉਣ/ਘੜਨ ਵਿਚ ਇਕ ਸ਼ਬਦ ਦੇ ਬਹੁ-ਅਰਥਾਂ, ਪ੍ਰਸੰਗਾਂ, ਤਥਾ ਵਿਭਿੰਨ ਵਰਤੇ ਗਏ ਸ਼ਬਦਾਂ ਨੇ ਵੀ ਗੰਭੀਰ ਸਮਸਿਆ ਪੈਦਾ ਕੀਤੀ ਹੈ। ਮਿਸਾਲ ਲਈ ਦੂਜੀ ਵਾਰ ਦੀ ਸਤਾਰਵੀਂ ਪਉੜੀ ਵਿਚ 'ਪ੍ਰੇਮ' ਦਾ ਪ੍ਰਸੰਗ ਚਲਦਾ ਹੈ, ਜਿਸ ਲਈ ਭਾਈ ਸਾਹਿਬ 'ਹੇਤੁ', 'ਵਿਸਮਾਦ', 'ਪਰੀਤਿ', 'ਪਿਆਰੁ' ਆਦਿ ਇਕੋ ਪਉੜੀ ਵਿਚ ਵਰਤਦੇ ਹਨ। ਇਸੇ ਤਰ੍ਹਾਂ ਗੁਰਮੁਖਿ ਸ਼ਬਦ/ਸੰਕਲਪ 'ਦਸ (ਪਹਿਲੇ 6) ਗੁਰੂ ਸਾਹਿਬਾਨ', 'ਗੁਰੂ ਨਾਨਕ ਸਾਹਿਬ', 'ਗੁਰਸਿਖ', 'ਪਰਮਾਤਮਾ', 'ਗੁਰਸਿਖੀ', 'ਆਦਰਸ਼ਕ ਮਨੁਖ' ਆਦਿ ਕਈ ਪ੍ਰਸੰਗਾਂ/ਅਰਥਾਂ ਵਿਚ ਵਰਤਦੇ ਹਨ। ਅਜਿਹੀ ਸਥਿਤੀ ਵਿਚ 'ਪ੍ਰਤੀਨਿਧ' ਸ਼ਬਦ (ਜਿਵੇਂ 'ਪ੍ਰੇਮ' ਤੇ 'ਗੁਰਮੁਖਿ') ਅੰਦਰਾਜ਼, ਸਿਰਲੇਖ ਲਈ ਚੁਣੇ ਹਨ ਤੇ 'ਗੌਣ' 'ਪ੍ਰਤੀਨਿਧ' ਨੂੰ ਦੁਹਰਾ ਕੇ 'ਵੇਖੋ' ਸੰਕੇਤ ਕਰ ਦਿਤਾ ਹੈ।

ਉਪਰੋਕਤ ਸਾਰੀਆਂ ਟਿਪਣੀਆਂ ਦਾ ਭਾਵ ਇਹ ਹੈ ਕਿ ਅੰਦਰਾਜ਼-ਸਿਰਲੇਖ ਮੁਖ-ਭਾਵ/ਪ੍ਰਸੰਗ ਦੀ ਪ੍ਰਤੀਨਿਧਤਾ ਕਰਦੇ ਹਨ। ਇਹ ਚਾਹੇ ਮੂਲ-ਪਾਠ ਵਿਚੋਂ ਲਏ ਹਨ ਜਾਂ ਕੋਲੋਂ ਘੜੇ ਹਨ।

(10) ਅੰਦਰਾਜ਼ਾਂ ਦੇ ਸਿਰਲੇਖਾਂ ਵਿਚ ਆਰੂਪ (format) ਤੇ ਵਿਧੀ ਵਜੋਂ ਵਿਭਿੰਨਤਾ ਪਾਈ ਗਈ ਹੈ, ਇਹ ਮੁਖ ਰੂਪ ਵਿਚ ਇਸ ਤਰ੍ਹਾਂ ਹਨ:

10.1 ਕੇਵਲ ਇਕ ਅੰਦਰਾਜ਼, ਜਿਵੇਂ 'ਉਤਮ',

10.2 ਮੁਖ ਅੰਦਰਾਜ਼ ਨਾਲ ਬਰੈਕਟ ਵਿਚ ਅਰਥ ਦੇ ਕੇ, ਜਿਵੇਂ 'ਅਸਲ ਥਾਂ' ਨਾਲ ਬਰੈਕਟਾਂ ਵਿਚ '(ਗੁਰਦੇਵ-ਸ਼ਰਨ)'। ਇਸ ਦਾ ਕਾਰਨ ਪ੍ਰਸੰਗ ਸਮਝਣ ਵਿਚ ਸਹਾਇਤਾ ਕਰਨਾ ਹੈ। ਇਹ ਇਕ ਤਰ੍ਹਾਂ ਨਾਲ 'ਅੰਦਰਾਜ਼' ਦੀ ਵਿਆਖਿਆ ਲਈ ਹਨ,

10.3 ਦੋ ਸਿਰਲੇਖਾਂ ਵਿਚ '/' ਦਾ ਚਿੰਨ੍ਹ ਪਾ ਕੇ, ਜਿਵੇਂ 'ਅਹਿਲਿਆ/ਗੋਤਮ' ਇਸ ਦਾ ਕਾਰਨ 'ਹਵਾਲੇ' ਵਿਚ ਦੋਹਾਂ ਦੇ ਪ੍ਰਸੰਗਾਂ ਦਾ ਆਉਣਾ ਜਾਂ ਦੋ ਸ਼ਬਦਾਂ ਦਾ ਵਧੇਰੇ ਪ੍ਰਤੀਨਿਧ ਹੋਣਾ ਹੈ, ਜਿਵੇਂ 'ਸ੍ਰਿਸ਼ਟੀ/ਰਚਨਾ',

10.4 ਮੁਖ ਸ਼ਬਦ/ਸਿਰਲੇਖ ਨਾਲ ',' ਪਾ ਕੇ ; ਇਹ ਵਧੇਰੇ ਕਰਕੇ ਅਹੁਦਾ,

ਸਤਿਕਾਰ ਜਾਂ ਪ੍ਰਸੰਗ ਦਾ ਸੂਚਕ ਹੈ, ਜਿਵੇਂ 'ਨਾਨਕ ਦੇਵ, ਗੁਰੂ', 'ਸੈਣ, ਭਗਤ' ਜਾਂ 'ਜਨਕ, ਰਾਜਾ' ਆਦਿ। ਪ੍ਰਸੰਗ-ਸੂਚਕ ਦੀ ਮਿਸਾਲ 'ਝਾਕ, ਪੂਜਾ-ਧਾਨ ਦੀ' ਦਿਤੀ ਜਾ ਸਕਦੀ ਹੈ।

(11) ਅੰਦਰਾਜ਼ਾਂ ਦੇ ਸ਼ਬਦ-ਜੋੜ ਤੇ ਰੂਪ ਇਸ ਤਰ੍ਹਾਂ ਹਨ:

11.1 ਜੇਕਰ ਅੰਦਰਾਜ਼ ਮੂਲ ਪਾਠ ਵਿਚੋਂ ਲਿਆ ਹੈ ਤਾਂ ਸ਼ਬਦ-ਜੋੜ/ਰੂਪ ਮੂਲ ਵਾਲੇ ਹੀ ਹਨ; ਜਿਵੇਂ 'ਮੋਨਿਧਾਰੀ', 'ਭਾਉ ਭਗਤਿ', 'ਨਾਮਦੇਉ' ਆਦਿ,

11.2 ਜੇਕਰ ਅੰਦਰਾਜ਼ ਆਪਣੇ ਕੋਲੋਂ ਦਿਤਾ ਹੈ ਤਾਂ ਆਧੁਨਿਕ ਰੂਪ ਅਪਣਾਇਆ ਗਿਆ ਹੈ, ਜਿਵੇਂ 'ਸ਼ਿਵ', 'ਵਿਸ਼ਨੂੰ' ਆਦਿ,

11.3 ਕਈ ਥਾਂ ਸਮਾਸ-ਰੂਪ ਸ਼ਬਦ-ਜੋੜ ਨੂੰ ਸਪਸ਼ਟ ਕਰਨ ਹਿਤ '-' (ਜੋੜਨੀ) ਚਿੰਨ੍ਹ ਵੀ ਪਾਇਆ ਗਿਆ ਹੈ; ਜਿਵੇਂ 'ਗੁਰ-ਦਾਸ' (ਗੁਰੂ ਦਾ ਦਾਸ), 'ਗੁਰਮੁਖਿ-ਵੰਸ਼' (ਗੁਰਮੁਖਾਂ ਦੀ ਵੰਸ਼) ਆਦਿ। ਸ਼ਬਦ-ਜੋੜ/ਰੂਪ ਦੇ ਮਸਲੇ ਉਤੇ ਸਪਸ਼ਟਤਾ ਅਤੇ ਸਿੱਖ ਬੋਲ-ਚਾਲ ਦੀ ਸ਼ਬਦਾਵਲੀ ਨੂੰ ਪਹਿਲ ਦਿਤੀ ਗਈ ਹੈ।

## III

**3.1 ਪ**ਹਿਲਾਂ ਦਸੇ ਗਏ ਅਨੁਸਾਰ ਇਸ ਪ੍ਰਾਜੈਕਟ ਦਾ ਦੂਸਰਾ ਭਾਗ ਭਾਈ ਸਾਹਿਬ ਦੇ ਜੀਵਨ, ਰਚਨਾਵਾਂ, ਵਿਚਾਰਧਾਰਾ ਆਦਿ ਨਾਲ ਸਬੰਧਿਤ ਹੈ, ਇਹ ਅਤਿ ਸੰਖੇਪ ਰਖਿਆ ਗਿਆ ਹੈ, ਪਰ ਮੂਲ ਸ੍ਰੋਤਾਂ ਉਤੇ ਆਧਾਰਿਤ ਹੈ। ਇਸ ਭਾਗ ਵਿਚ ਭਾਈ ਸਾਹਿਬ ਨਾਲ ਸੰਬੰਧਿਤ ਮੂਲ-ਸ੍ਰੋਤਾਂ ਤੇ ਉਨ੍ਹਾਂ ਦੇ ਪ੍ਰਾਪਤੀ-ਸਥਾਨਾਂ ਬਾਰੇ ਸੰਖੇਪ ਵਿਚ ਦਸਿਆ ਗਿਆ ਹੈ। ਇਸੇ ਭਾਗ ਵਿਚ ਦਿਤੇ ਸੰਦਰਭ-ਸ੍ਰੋਤਾਂ ਤੋਂ ਖੋਜਾਰਥੀਆਂ ਨੂੰ ਤਾਂ ਸਹੂਲਤ ਮਿਲੇਗੀ ਹੀ, ਬਲਕਿ ਇਸ ਤੋਂ ਵਧੀਕ ਅਨੇਕਾਂ ਦਿਲਚਸਪ ਸਿੱਟੇ ਕਢੇ ਜਾ ਸਕਣਗੇ, ਮਿਸਾਲ ਲਈ :

(1) ਸੰਦਰਭ-ਸ੍ਰੋਤ ਦਰਸਾਉਂਦੇ ਹਨ ਕਿ ਭਾਈ ਸਾਹਿਬ ਦੀਆਂ ਰਚਨਾਵਾਂ ਵਿਚੋਂ ਵਧੇਰੇ ਕਾਰਜ *ਵਾਰਾਂ* ਉਤੇ ਹੋਇਆ ਹੈ ਅਤੇ ਇਹ ਪ੍ਰਕਿਰਤੀ ਵਜੋਂ ਟੀਕਾਕਾਰੀ ਦਾ ਵਧੇਰੇ ਹੈ।

(2) ਵਿਦਿਵਾਨਾਂ ਦਾ ਅਲੋਚਨਾਤਮਕ ਕਾਰਜ ਸਾਹਿਤਕ ਵਧੇਰੇ ਹੈ, ਜਦਕਿ ਦਰਸ਼ਨ (philosophy), ਧਰਮ-ਸ਼ਾਸ਼ਤਰੀ (theology) ਆਦਿ ਬਾਰੇ ਨਾ-ਮਾਤਰ ਹੀ ਹੈ।

(3) ਭਾਸ਼ਾ ਪਖੋਂ ਪੰਜਾਬੀ ਵਿਚ ਕਾਰਜ ਵਧੇਰੇ ਹੈ, ਹਿੰਦੀ ਵਿਚ ਘੱਟ ਅਤੇ ਭਾਰਤ ਦੀ ਕੋਈ ਹੋਰ ਖੇਤਰੀ ਭਾਸ਼ਾ ਵਿਚ ਹੋਏ ਕਾਰਜ ਦੀ ਕੋਈ ਸੂਚਨਾ ਹਾਲੇ (ਦਸੰਬਰ-2007) ਤਕ ਪ੍ਰਾਪਤ ਨਹੀਂ ਹੋਈ। ...ਆਦਿ-ਆਦਿ।

## IV

**ਉ**ਪਰੋਕਤ ਦੇ ਸਾਰ ਵਜੋਂ ਇਹੀ ਕਿਹਾ ਜਾ ਸਕਦਾ ਹੈ ਕਿ ਭਾਈ ਗੁਰਦਾਸ ਜੀ ਗੁਰਮਤਿ ਦੇ ਇਕ ਪ੍ਰੌੜ ਤੇ ਗੰਭੀਰ ਵਿਅਕਤਿਤ੍ਵ ਦਾ ਨਾਂ ਹੈ। ਇਨ੍ਹਾਂ ਦੀਆਂ ਗੰਭੀਰ

ਰਚਨਾਵਾਂ ਨੂੰ ਮੇਰੇ ਜਿਹੇ ਸਾਧਾਰਣ ਵਿਦਿਆਰਥੀ ਦੁਆਰਾ ਗ੍ਰਹਿਣ ਕਰਨਾ ਮੁਸ਼ਕਿਲ ਹੀ ਨਹੀਂ ਬਲਕਿ ਅਤਿਅੰਤ ਅਸੰਭਵ ਕਾਰਜ ਹੈ। ਸ਼ਬਦ-ਜੋੜਾਂ/ਰੂਪਾਂ ਦੀ ਬਹੁ ਪ੍ਰਕਾਰੀ ਵਰਤੋਂ (ਜਿਵੇਂ ਅਕਿਰਤਘਣ/ਘਨ; ਅਕ੍ਰਿਤਘਣ/ਘਨ; ਕ੍ਰਿਤਘਣ/ਘਨ ਆਦਿ), ਪ੍ਰਸੰਗਾਰਥ ਸ਼ਬਦਾਂ/ਭਾਵਾਂ ਦੀ ਬਹੁਲਤਾ (ਜਿਵੇਂ ਨਿਜਆਸਨ; ਤ੍ਰਿਕੁਟੀ; ਅਗਮਪੁਰ; ਪਰਮਨਿਧਾਨ; ਉਨਮਨ; ਸਹਿਜਪਦ ਆਦਿ), ਸਮਾਨਾਰਥੀ ਸ਼ਬਦਾਂ ਦੀ ਵਿਭਿੰਨਤਾ (ਜਿਵੇਂ ਪਰਮਾਤਮਾ; ਪਾਰਬ੍ਰਹਮ; ਪ੍ਰਭੂ; ਆਪੇ ਆਪਿ; ਓਅੰਕਾਰਿ; ਪੂਰਨ ਬ੍ਰਹਮ; ਗੋਬਿੰਦ; ਭਗਤ ਵਛਲਿ; ਅਲੇਖ; ਅਬਗਤਿ ਆਦਿ) ਆਦਿ ਦੇ ਸਨਮੁਖ ਅਸੀਂ ਇਸ ਕਾਰਜ ਵਿਚ ਸਿਰਲੇਖ/ਅੰਦਰਾਜ਼ ਘੜਨ/ਬਣਾਉਣ ਵਿਚ ਕਿੰਨੇ ਕੁ ਸਫਲ ਹੋਏ ਹਾਂ, ਇਹ ਸੁਹਿਰਦ ਪਾਠਕ/ਖੋਜਾਰਥੀ ਹੀ ਦੱਸ ਸਕਦੇ ਹਨ। ਇਸ ਕਾਰਜ ਵਿਚ ਅਨੇਕਾਂ ਕਮੀਆਂ ਦਾ ਰਹਿ ਜਾਣਾ ਕੁਦਰਤੀ ਹੈ ਤੇ (ਭਾਗ 'ਅ' ਵਿਚ) ਦਿਤੀਆਂ ਸੂਚਨਾਵਾਂ ਦੀ ਸੰਪੂਰਨਤਾ ਦਾ ਕੋਈ ਦਾਅਵਾ ਨਹੀਂ, ਅਜਿਹੇ ਕਾਰਜ ਇਕ ਗਤੀਸ਼ੀਲ ਕਾਰਜ ਹੁੰਦੇ ਹਨ। ਇਸ *ਵਿਚਾਰ-ਕੋਸ਼* ਦਾ ਉਦੇਸ਼ ਕੇਵਲ ਸੂਚਨਾਂ ਜਾਂ ਹਵਾਲੇ-ਸੰਗ੍ਰਹਿਤ ਕਰਨਾ ਹੀ ਨਹੀਂ, ਸਗੋਂ ਗੁਰਮਤਿ ਦੇ ਸਿਧਾਂਤਿਕ ਸਕੂਲ ਦੀ ਸਥਾਪਤੀ ਵਿਚ ਭਾਈ ਸਾਹਿਬ ਦੇ ਪਾਏ ਅਣਮੋਲ ਯੋਗਦਾਨ ਨੂੰ ਇਕ ਵਿਉਂਤਬਧ ਤਰੀਕੇ ਨਾਲ ਪੇਸ਼ ਕਰਨਾ ਹੈ। ਸਮਚਾ ਕਾਰਜ ਅਕਾਲ-ਪੁਰਖ ਵਾਹਿਗੁਰੂ ਦੀ ਮਿਹਰ ਤੇ ਡਾ. ਗੁਰਚਰਨ ਸਿੰਘ ਜੀ ਦੀ ਸੁਹਿਰਦ ਅਗਵਾਈ ਕਰਕੇ ਹੀ ਨੇਪਰੇ ਚੜ੍ਹਿਆ ਹੈ। ਜਿਨ੍ਹਾਂ ਵੀਰਾਂ/ਭੈਣਾਂ/ਸਜਣਾਂ/ਪੁਸਤਕਾਂ ਤੋਂ ਸਹਾਇਤਾ ਲਈ ਗਈ ਹੈ, ਸਭ ਦਾ ਧੰਨਵਾਦ ਹੈ। ਆਸ ਹੈ ਕਿ ਇਹ ਕਾਰਜ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਵਲੋਂ ਆਰੰਭੇ ਸਿੱਖ-ਸਾਹਿਤ ਦੇ ਹਵਾਲਾ-ਗ੍ਰੰਥ ਤਥਾ ਖੋਜ-ਸੰਦਾਂ ਦੀ ਲੜੀ ਵਿਚ ਕਿਣਕਾ ਮਾਤਰ ਵਾਧਾ ਕਰੇਗਾ।

ਜਨਵਰੀ-2008,
ਪਟਿਆਲਾ।

**ਗੁਰਮੇਲ ਸਿੰਘ**

ਉਚ ਅਵਸਥਾ (ਆਤਮਿਕ)

ਪਾਂਚੋਮੁੰਦ੍ਰਾ ਚਕ੍ਰਖਟ ਭੇਦਿ ਚਕ੍ਰਵੈ ਕਹਾਏ।
ਉਲੰਘਿ ਤ੍ਰਿਬੇਨੀ ਤ੍ਰਿਕੁਟੀ ਤ੍ਰਿਕਾਲ ਜਾਨੇ ਹੈ ।
ਨਵਘਰ ਜੀਤਿ ਨਿਜਆਸਨ ਸਿੰਘਾਸਨ ਮੈ।
ਨਗਰ ਅਗਮਪੁਰ ਜਾਇ ਠਹਰਾਨੇ ਹੈ ।
ਆਨਸਰਿ ਤਿਆਗਿ ਮਾਨਸਰ ਨਿਹਚਲ ਹੰਸੁ।
ਪਰਮਨਿਧਾਨ ਬਿਸਮਾਹਿ ਬਿਸਮਾਨੇ ਹੈ ।
ਉਨਮਨ ਮਗਨ ਗਗਨ ਅਨਹਦਧੁਨਿ ।
ਬਾਜਤ ਨੀਸਾਨ ਗਿਆਨ ਧਿਆਨ ਬਿਸਰਾਨੇ ਹੈ ॥੨੪੭॥

ਉਤਮ

ਉਤਮ ਕੈ ਮਾਨਿ ਜਾਨਿ ਬ੍ਰਹਮ ਬ੍ਰਿਥਾਰ ਕਉ ॥੩੯੮.੪॥

ਉਦਾਸੀ (ਮਾਇਆ ਵਿਚ)

ਜੀਵਨਮੁਕਤਿ ਜਗਜੀਵਨ ਜੁਗਤਿ ਜਾਨੀ।
ਸਲਿਲ ਕਮਲਗਤਿ ਮਾਇਆ ਮੈ ਉਦਾਸੀ ਹੈ ॥੨੪੮.੪॥

ਗੁਰਮੁਖਿ ਪ੍ਰੇਮਰਸ ਬਿਸਮ ਬਿਦੇਹ ਸਿਖ ।
ਮਾਇਆ ਮੈ ਉਦਾਸ ਬਾਸ ਏਕਾਕੀ ਇਕਾਂਤਿ ਹੈ ॥੨੭੨.੪॥

ਚਰਨ ਸਰਨਿ ਰਜ ਮਜਨ ਮਲੀਨ ਮਨ ।
ਦਰਪਨ ਮਤ ਗੁਰਮਤਿ ਨਿਹਚਲ ਹੈ ।
ਗਿਆਨ ਗੁਰ ਅੰਜਨ ਦੈ ਚਪਲ ਖੰਜਨ ਦ੍ਰਿਗ ।
ਅਕੁਲ ਨਿਰੰਜਨ ਧਿਆਨ ਜਲ ਥਲ ਹੈ ।
ਭੰਜਨ ਭੈ ਭ੍ਰਮ ਅਰਿ ਗੰਜਨ ਕਰਮ ਕਾਲ ।
ਪਾਂਚ ਪਰਪੰਚ ਬਲਬੰਚ ਨਿਰਦਲ ਹੈ ।
ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ।
ਮਾਇਆ ਮੈ ਉਦਾਸ ਕਲਿਮਲ ਨਿਰਮਲ ਹੈ ॥੨੯੫॥

ਦਰਸ ਧਿਆਨ ਧਿਆਨੀ ਸਬਦ ਗਿਆਨ ਗਿਆਨੀ ।
ਚਰਨ ਸਰਨਿ ਦ੍ਰਿੜ ਮਾਇਆ ਮੈ ਉਦਾਸੀ ਹੈ ॥੧੩੮.੧॥

ਗੁਰਮਤਿ ਸਤਿ ਏਕ ਟੇਕ ਦੁਤੀਆ ਨਾ ਸਤਿ॥
ਸਿਵ ਨ ਸਕਤ ਗਤਿ ਅਨਭੈ ਅਭਿਆਸੀ ਹੈ ।
ਤ੍ਰਿਗੁਨ ਅਤੀਤ ਜੀਤ ਨ ਹਾਰ ਨ ਹਰਖ ਸੋਗ ।
ਸੰਜੋਗ ਬਿਓਗ ਮੇਟਿ ਸਹਜ ਨਿਵਾਸੀ ਹੈ ।
ਚਤੁਰਬਰਨ ਇਕ ਬਰਨ ਹੁਇ ਸਾਧਸੰਗ ।

ਪੰਚ ਪਰਪੰਚ ਤਿਆਗਿ ਬਿਸਮ ਬਿਸ੍ਵਾਸੀ ਹੈ ।
ਖਟਦਰਸਨ ਪਰੈ ਪਾਰ ਹੁਇ ਸਪਤਸਰ ।
ਨਵਦੁਆਰ ਉਲੰਘਿ ਦਸਮਈ ਉਦਾਸੀ ਹੈ ॥੩੩੩॥

### ਉਨਮਨ

ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ ।
ਪ੍ਰੇਮੀ ਪ੍ਰਿਅ ਪ੍ਰੇਮ ਉਨਮਨ ਉਨਮਾਨੀ ਹੈ ॥੧੩੭.੩॥

ਅਕਥ ਕਥਾ ਬਿਸਮ ਜਾਨੀਐ ਨ ਜਾਇ ਕਛੁ ।
ਪਹੁਚੈ ਨ ਗਿਆਨ ਉਨਮਾਨੁ ਆਨ ਕਾਹੂ ਕੋ ॥੪੩੬.੪॥

### ਉਨਮਾਨੀ

ਵੇਖੋ : 'ਉਨਮਨ'

### ਉਪਕਾਰ (ਮਾਂ-ਬਾਪ ਦੇ)

ਮਾਤ ਪਿਤਾ ਮਿਲਿ ਨਿੰਮਿਆ ਆਸਾਵੰਤੀ ਉਦਰੁ ਮਝਾਰੇ ।
ਰਸ ਕਸ ਖਾਇ ਨਿਲਜ ਹੋਇ ਛੁਹ ਛੁਹ ਧਰਣਿ ਧਰੈ ਪਗ ਧਾਰੇ ।
ਪੇਟ ਵਿਚਿ ਦਸ ਮਾਹ ਰਖਿ ਪੀੜਾ ਖਾਇ ਜਣੈ ਪੁਤੁ ਪਿਆਰੇ ।
ਜਣ ਕੈ ਪਾਲੈ ਕਸਟ ਕਰਿ ਖਾਨ ਪਾਨ ਵਿਚਿ ਸੰਜਮ ਸਾਰੇ ।
ਗੁੜ੍ਹਤੀ ਦੇਇ ਪਿਆਲਿ ਦੁਧੁ ਘੁਟੀ ਵਟੀ ਦੇਇ ਨਿਹਾਰੇ ।
ਛਾਦਨੁ ਭੋਜਨੁ ਪੋਖਿਆ ਭਦਣਿ ਮੰਗਣਿ ਪੜ੍ਹਨਿ ਚਿਤਾਰੇ ।
ਪਾਂਧੇ ਪਾਸਿ ਪੜ੍ਹਾਇਆ ਖਟਿ ਲੁਟਾਇ ਹੋਇ ਸੁਚਿਆਰੇ ।
ਉਰਿਣਤ ਹੋਇ ਭਾਰੁ ਉਤਾਰੇ ॥ - ੩੭/੧੦.੧-੮

ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ ।
ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ ।
ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ ।
ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ ।
ਨੁਹੁ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹੁ ਸਸੁ ਵਿਗੋਈ ।
ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ ।
ਹੋਵੈ ਸਰਵਣ ਵਿਰਲਾ ਕੋਈ ॥ - ੩੭/੧੧.੧-੭

ਕਾਮਣਿ ਕਾਮਣਿਆਰੀਐ ਕੀਤੋ ਕਾਮਣੁ ਕੰਤ ਪਿਆਰੇ ।
ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾਂ ਪਿਅ ਵਿਸਾਰੇ ।
ਸੁਖਾਂ ਸੁਖਿ ਵਿਵਾਹਿਆ ਸਉਣੁ ਸੰਜੋਗੁ ਵਿਚਾਰਿ ਵਿਚਾਰੇ ।
ਪੁਤ ਨੂਹੈਂ ਦਾ ਮੇਲੁ ਵੇਖਿ ਅੰਗ ਨਾ ਮਾਵਨਿ ਮਾਂ ਪਿਉ ਵਾਰੇ ।

ਨੂੰਹ ਨਿਤ ਮੰਤ ਕੁਮੰਤ ਦੇਇ ਮਾਂ ਪਿਉ ਛਡਿ ਵਡੇ ਹਤਿਆਰੇ ।
ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ ।
ਲੋਕਾਚਾਰਿ ਹੋਇ ਵਡੇ ਕੁਚਾਰੇ ॥ - ੩੭/੧੨.੧-੭

ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣ ਵਾਣੀ ।
ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ ।
ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ ।
ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ ।
ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ ।
ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮਿ ਭੁਲਾਣੀ ।
ਗੁਰੁ ਪਰਮੇਸਰੁ ਸਾਰੁ ਨ ਜਾਣੀ ॥ - ੩੭/੧੩.੧-੭

ਉਪਦੇਸ਼ (ਨੈਤਿਕ)

ਜੈਸੇ ਤੌ ਸਮੁੰਦ ਬਿਖੈ ਬੋਹਥੈ ਬਹਾਇ ਦੀਜੈ ।
ਕੀਜੈ ਨ ਭਰੋਸੋ ਜੌ ਲੌ ਪਹੁਚੈ ਨ ਪਾਰ ਕੌ ।
ਜੈਸੇ ਤੌ ਕ੍ਰਿਸਾਨ ਖੇਤ ਹੇਤੁ ਕਰਿ ਜੋਤੈ ਬੋਵੈ ।
ਮਾਨਤ ਕੁਸਲ ਆਨ ਪੈਠੇ ਗ੍ਰਿਹ ਦ੍ਵਾਰ ਕੌ ।
ਜੈਸੇ ਪਿਰ ਸੰਗਮ ਕੈ ਹੋਤ ਗਰ ਹਾਰ ਨਾਰਿ ।
ਕਰਤ ਹੈ ਪ੍ਰੀਤ ਪੇਖਿ ਸੁਤ ਕੇ ਲਿਲਾਰ ਕੌ ।
ਤੈਸੇ ਉਸਤਤਿ ਨਿੰਦਾ ਕਰੀਐ ਨ ਕਾਹੂ ਕੇਰੀ ।
ਜਾਨੀਐ ਧੌ ਕੈਸੋ ਦਿਨ ਆਵੈ ਅੰਤਕਾਰ ਕੌ ॥੫੯੫॥

ਜੈਸੇ ਬਾਨ ਧਨੁਖ ਸਹਿਤ ਹ੍ਵੈ ਨਿਜ ਬਸ ।
ਛੂਟਤਿ ਨ ਆਵੈ ਫੁਨ ਜਤਨ ਸੈ ਹਾਥ ਜੀ ।
ਜੈਸੇ ਬਾਘ ਬੰਦਸਾਲਾ ਬਿਖੈ ਬਾਧਜੋ ਰਹੈ, ਪੁਨ ।
ਖੁਲੈ ਤਉ ਨ ਆਵੈ ਬਸ , ਬਸਹਿ ਨ ਸਾਥ ਜੀ ।
ਜੈਸੇ ਦੀਪ ਦਿਪਤ ਨ ਜਾਨੀਐ ਭਵਨ ਬਿਖੈ ।
ਦਾਵਾਨਲ ਭਏ ਨ ਦੁਰਾਏ ਦੁਰੈ ਨਾਥ ਜੀ ।
ਤੈਸੇ ਮੁਖ ਮਧ ਬਾਣੀ ਬਸਤ ਨ ਕੋਊ ਲਖੈ ।
ਬੋਲੀਐ ਬਿਚਾਰ, ਗੁਰਮਤਿ, ਗੁਨ ਗਾਥ ਜੀ ॥੬੩੦॥

ਅਸੰਗਤਿ (ਅਸਾਧ ਸੰਗ)

ਕਊਆ ਜਉ ਮਰਾਲ ਸਭਾ ਜਾਇ ਬੈਠੇ ਮਾਨਸਰ॥
ਦੁਚਿਤ ਉਦਾਸ ਬਾਸ ਆਸ ਦੁਰਗੰਧ ਕੀ ।
ਸ੍ਵਾਨ ਜਿਉ ਬੈਠਾਈਐ ਸੁਭਗ ਪ੍ਰਜੰਗ ਪਾਰ॥
ਤਿਆਗਿ ਜਾਇ ਚਾਕੀ ਚਾਟੈ ਹੀਨ ਮਤ ਅੰਧ ਕੀ ।
ਗਰਧਬ ਅੰਗ ਅਰਗਜਾ ਜਉ ਲੇਪਨ ਕੀਜੈ ।

ਲੋਟਤ ਭਸਮ ਸੰਗਿ ਹੈ ਕੁਟੇਵ ਕੰਧ ਕੀ ।
ਤੈਸੇ ਹੀ ਅਸਾਧ ਸਾਧਸੰਗਤਿ ਨ ਪ੍ਰੀਤਿ ਚੀਤਿ॥
ਮਨਸਾ ਉਪਾਧ ਅਪਰਾਧ ਸਨਬੰਧ ਕੀ ॥੩੯੬॥

ਕੋਇਲਾ ਸੀਤਲ ਕਰ ਕਰਤ ਸਿਆਮ ਗਹੇ
ਪਰਸ ਤਪਤ ਪਰਦਗਧ ਕਰਤ ਹੈ ।
ਕੂਕਰ ਕੇ ਚਾਟਤ ਕਲੇਵਰਹਿ ਲਾਗੈ ਛੋਤਿ
ਕਾਟਤ ਸਰੀਰ ਪੀਰ ਧੀਰ ਨ ਧਰਤ ਹੈ ।
ਫੂਟਤ ਜਿਉ ਗਾਗਰਿ ਪਰਤ ਹੀ ਪਖਾਨ ਪਰਿ
ਪਾਹਨ ਪਰਤਿ ਪੁਨਿ ਗਾਗਰਿ ਹਰਤ ਹੈ ।
ਤੈਸੇ ਹੀ ਅਸਾਧ ਸੰਗਿ ਪ੍ਰੀਤ ਹੁ ਬਿਰੋਧ ਬੁਰੋ
ਲੋਕ ਪਰਲੋਕ ਦੁਖ ਦੋਖ ਨ ਟਰਤ ਹੈ ॥੩੯੮॥

ਛਤ੍ਰ ਕੇ ਬਦਲੇ ਜੈਸੇ ਬੈਠੇ ਛਤਨਾ ਕੀ ਛਾਂਹ ।
ਹੀਰਾ ਅਮੋਲਕ ਬਦਲੇ ਫਟਕ ਕਉ ਪਾਈਐ ।
ਜੈਸੇ ਮਨ ਕੰਚਨ ਕੇ ਬਦਲੇ ਕਾਚੁ ਗੁੰਜਾਫਲੁ ।
ਕਾਬਰੀ ਪਟੰਬਰ ਕੇ ਬਦਲੇ ਓਢਾਈਐ ।
ਅੰਮ੍ਰਿਤ ਮਿਸਟਾਨ ਪਾਨ ਕੇ ਬਦਲੇ ਕਰੀਫਲ।
ਕੇਸਰ ਕਪੂਰ ਜਿਉ ਕਚੂਰ ਲੈ ਲਗਾਈਐ ।
ਭੇਟਤ ਅਸਾਧ ਸੁਖ ਸੁਕ੍ਰਿਤ ਸੂਖਮ ਹੋਤ।
ਸਾਗਰ ਅਥਾਹ ਜੈਸੇ ਬੇਲੀ ਮੈ ਸਮਾਈਐ ॥੩੯੯॥

ਜੈਸੇ ਚੂਨੋ ਖਾਂਡ ਸ੍ਵੇਤ ਏਕਸੇ ਦਿਖਾਈ ਦੇਤ ।
ਪਾਈਐ ਤੌ ਸ੍ਵਾਦ ਰਸ ਰਸਨਾ ਕੈ ਚਾਖੀਐ ।
ਜੈਸੇ ਪੀਤ ਬਰਨ ਹੀ ਹੇਮ ਅਰ ਪੀਤਰ ਹ੍ਵੈ ।
ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ ।
ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਜਾਮ ਤਨ ।
ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ ।
ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ ।
ਕਰਨੀ ਕਰਤੂਤ ਲਗ ਲਛਨ ਕੈ ਲਾਖੀਐ ॥੫੯੬॥

**ਅਸਲ ਇਸਤਰੀ**

ਵੇਖੋ :'ਨਿਹਚਲ ਨਾਰੀ'

**ਅਸਲ ਥਾਂ (ਗੁਰਦੇਵ-ਸ਼ਰਨ)**

ਬਾਹਰ ਕੀ ਅਗਨਿ ਬੂਝਤ ਜਲ ਸਰਤਾ ਕੈ ।
ਨਾਉ ਮੈ ਜਉ ਅਗਨਿ ਲਾਗੈ ਕੈਸੇ ਕੈ ਬੁਝਾਈਐ ।
ਬਾਹਰ ਸੈ ਭਾਗਿ ਓਟ ਲੀਜੀਅਤ ਕੋਟ ਗੜ ।

ਗੜ ਮੈ ਜਉ ਲੂਟਿ ਲੀਜੈ ਕਹੋ ਕਤ ਜਾਈਐ ।
ਚੋਰਨ ਕੈ ਤ੍ਰਾਸ ਜਾਇ ਸਰਨਿ ਗਹੈ ਨਰਿੰਦ ।
ਮਾਰੈ ਮਹੀਪਤਿ ਜੀਉ ਕੈਸੇ ਕੈ ਬਚਾਈਐ ।
ਮਾਇਆ ਡਰ ਡਰਪਤ ਹਾਰ ਗੁਰਦੁਅਰੈ ਜਾਵੈ ।
ਤਹਾ ਜਉ ਮਾਇਆ ਬਿਆਪੈ ਕਹਾ ਠਹਰਾਈਐ ॥੫੪੪॥

ਸਰਪ ਕੈ ਤ੍ਰਾਸ ਸਰਨਿ ਗਹੈ ਖਰਪਤਿ ਜਾਇ ।
ਤਹਾ ਜਉ ਸਰਪ ਗ੍ਰਾਸੈ ਕਹੋ ਕੈਸੇ ਜੀਜੀਐ ।
ਜੰਬਕ ਸੈ ਭਾਗਿ ਮ੍ਰਿਗਰਾਜ ਕੀ ਸਰਨਿ ਗਹੈ ।
ਤਹਾਂ ਜਉ ਜੰਬਕ ਹਰੈ ਕਹੋ ਕਹਾਂ ਕੀਜੀਐ ।
ਦਾਰਿਦ੍ਰ ਕੈ ਚਾਂਪੈ ਜਾਇ ਸਮਰ ਸਮੇਰ ਸਿੰਧ ।
ਤਹਾਂ ਜਉ ਦਾਰਿਦ੍ਰ ਦਹੈ ਕਾਹਿ ਦੋਸੁ ਦੀਜੀਐ ।
ਕਰਮ ਭਰਮ ਕੈ ਸਰਨਿ ਗੁਰਦੇਵ ਗਹੈ ।
ਤਹਾਂ ਨ ਮਿਟੈ ਕਰਮੁ ਕਉਨ ਓਟ ਲੀਜੀਐ ॥੫੪੫॥

ਅਸਾਧ ਤੇ ਸਾਧਸੰਗਤਿ (ਤੁਲਨਾ)

ਵੇਖੋ : ਸਾਧ ਤੇ ਅਸਾਧ ਸੰਗਤਿ

ਅਹਿਲਿਆ/ਗੋਤਮ

ਵੇਖੋ : ਗੋਤਮ/ਅਹਿਲਿਆ

ਅਕਿਰਤਘਣ /ਲੂਣਹਰਾਮੀ

ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ
ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ॥
ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ
ਨਾ ਤਿਸੁ ਭਾਰੇ ਤਰੁਵਰਾਂ ਫਲ ਸੁਫਲ ਫਲੰਦੇ॥
ਨਾ ਤਿਸੁ ਭਾਰੇ ਜੀਅ ਜੰਤ ਅਣਗਣਤ ਫਿਰੰਦੇ
ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ ॥ – ੩੫/੮. ੧-੬

ਮਦ ਵਿਚਿ ਰਿਧਾ ਪਾਇ ਕੈ ਕੁਤੇ ਦਾ ਮਾਸੁ॥
ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ॥
ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ॥
ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ॥
ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ॥
ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ ॥ –੩੫/੯. ੧-੬

ਚੋਰੁ ਗਇਆ ਘਰਿ ਸਾਹ ਦੈ ਘਰ ਅੰਦਰਿ ਵੜਿਆ॥
ਕੁਛਾ ਕੂਣੈ ਭਾਲਦਾ ਚਉਬਾਰੇ ਚੜ੍ਹਿਆ॥
ਸੁਇਨਾ ਰੁਪਾ ਪੰਡ ਬੰਨ੍ਹਿ ਅਗਲਾਈ ਅੜਿਆ॥
ਲੋਭ ਲਹਰਿ ਹਲਕਾਇਆ ਲੂਣ ਹਾਂਡਾ ਫੜਿਆ॥
ਚੁਖਕੁ ਲੈ ਕੇ ਚਖਿਆ ਤਿਸੁ ਕਖੁ ਨ ਖੜਿਆ॥
ਲੂਣਹਰਾਮੀ ਗੁਨਹਗਾਰੁ ਧੜੁ ਧੰਮੜ ਧੜਿਆ ॥ - ੩੫/੧੦. ੧-੬

ਖਾਧੇ ਲੂਣ ਗੁਲਾਮ ਹੋਇ ਪੀਹਿ ਪਾਣੀ ਢੋਵੈ॥
ਲੂਣ ਖਾਇ ਕਰਿ ਚਾਕਰੀ ਰਣਿ ਟੁਕ ਟੁਕ ਹੋਵੈ॥
ਲੂਣ ਖਾਇ ਧੀ ਪੁਤੁ ਹੋਇ ਸਭ ਲਜਾ ਧੋਵੈ॥
ਲੂਣੁ ਵਣੋਟਾ ਖਾਇ ਕੈ ਹਥ ਜੋੜਿ ਖੜੋਵੈ॥
ਵਾਟ ਵਟਾਊ ਲੂਣੁ ਖਾਇ ਗੁਣੁ ਕੰਠਿ ਪਰੋਵੈ॥
ਲੂਣਹਰਾਮੀ ਗੁਨਹਗਾਰ ਮਰਿ ਜਨਮੁ ਵਿਗੋਵੈ ॥ - ੩੫/੧੧ . ੧-੬

ਜਉ ਪੈ ਤੂੰਬਰੀ ਨ ਬੂਡੇ ਸਰਤ ਪਰਵਾਹ ਬਿਖੈ ।
ਬਿਖ ਮੈ ਤਊ ਨ ਤਜਤ ਹੈ ਮਨ ਤੇ ।
ਜਉ ਪੈ ਲਪਟੈ ਪਾਖਾਨ ਪਾਵਕ ਜਰੈ ਸੂਤ੍ਰ
ਜਲ ਮੈ ਲੈ ਬੋਰਿਤ ਰਿਦੈ ਕਠੋਰਪਨ ਤੇ ।
ਜਉ ਪੈ ਗੁਡੀ ਉਡੀ ਦੇਖੀਅਤ ਹੈ ਆਕਾਸਚਾਰੀ ।
ਬਰਕਤ ਮੇਹ ਬਾਚੀਐ ਨ ਬਾਲਕਨ ਤੇ ।
ਤੈਸੇ ਰਿਧਿ ਸਿਧਿ ਭਾਉ ਦੂਤੀਆ ਤ੍ਰਿਗੁਨ ਖੇਲ ।
ਗੁਰਮੁਖ ਸੁਖਫਲ ਨਾਹਿ ਕ੍ਰਿਤਘਨਿ ਤੇ ॥੪੭੮॥

ਪਰ ਧਨ ਪਰ ਤਨ ਪਰ ਅਪਵਾਦ ਬਾਦ ।
ਬਲਛਲ ਬੰਚ ਪਰਪੰਚ ਹੀ ਕਮਾਤ ਹੈ ।
ਮਿਤ੍ਰ ਗੁਰ ਸ੍ਵਾਮ ਦ੍ਰੋਹ ਕਾਮ ਕ੍ਰੋਧ ਲੋਭ ਮੋਹ ।
ਗੋਬਧ ਬਧੂ ਬਿਸ੍ਵਾਸ ਬੰਸ ਬਿਪ੍ਰ ਘਾਤ ਹੈ ।
ਰੋਗ ਸੋਗ ਹੁਇ ਬਿਓਗ ਆਪਦਾ ਦਰਿਦ੍ਰ ਛਿਦ੍ਰ ।
ਜਨਮੁ ਮਰਨ ਜਮਲੋਕ ਬਿਲਲਾਤ ਹੈ ।
ਕ੍ਰਿਤਘਨ ਬਿਸਿਖ ਬਿਖਿਆਦੀ ਕੋਟਿ ਦੋਖੀ ਦੀਨ ।
ਅਧਮ ਅਸੰਖ ਮਮ ਰੋਮ ਨ ਪੁਜਾਤ ਹੈ ॥੫੨੧॥

ਅਖਾਣ (ਪਰਮ ਸਚਾਈਆਂ)

ਜੇਹਾ ਬੀਉ ਤੇਹਾ ਫਲ ਪਾਯਾ ॥ - ੧/੧.੮

ਅਉਸਰ ਚੁਕਾ ਹਥ ਨ ਆਵੈ ॥ - ੧/੧੫.੮

ਚੜੇ ਸੂਰ ਮਿਟ ਜਾਇ ਅੰਧਾਰਾ ॥ - ੧/੧੭.੮

ਛਪੇ ਨਾਂਹਿ ਛਪਾਇਆ ਚੜਿਆ ਸੂਰਜ ਜਗ ਰੁਸ਼ਨਾਈ॥ - ੧/੩੪.੪

ਬਿਨ ਦਿਤੇ ਕਿਛ ਹਥ ਨ ਆਈ ॥ - ੧/੪੦ .੮

ਦਿਤਾ ਲਈਏ ਆਪਣਾ ਅਣ ਦਿਤਾ ਕਛ ਹਥ ਨ ਆਵੈ॥ - ੧/ ੪੭.੫

ਨੇਕੀ ਬਦੀ ਨ ਲੁਕੇ ਲੁਕਾਈ ॥ - ੮/੧੬.੭

ਦੁਨੀਆ ਆਵਣ ਜਾਵਣੀ ਕਿਤੜੀ ਕੋਈ ਕਿਤੜੀ ਹੋਗੀ॥ - ੮/੧੭.੫

ਜੇਹਾ ਬੀਜੈ ਸੋ ਲੁਣੈ ਫਲ ਅੰਬ ਲਸੂੜੀ॥ - ੯/੧੯ .੪

ਪੀਤੈ ਬੋਲ ਨ ਹੰਘਈ ਆਖਾਣ ਵਖਾਣਾ ॥ - ੧੩/੫.੬

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ॥
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ॥
ਸਾਹਿਬੁ ਓਹੁ ਨ ਸੇਵੀਐ ਜਮਡੰਡੁ ਸਹਾਈਐ॥
ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ॥
ਦੁਰਮਤਿ ਮੈਲੁ ਨ ਉਤਰੈ ਕਿਉਂ ਤੀਰਥਿ ਨਾਈਐ॥ - ੨੭/੧੫ .੧-੫

ਚਲਿ ਨ ਸਕੈ ਪਿੰਗੁਲਾ ਲੂਲ੍ਹਾ ਗਲਿ ਮਿਲਿ ਹੇਤੁ ਨ ਜਾਣੈ॥ - ੨੮/੨੧ .੩

ਜੋ ਬੀਜੈ ਸੋਈ ਫਲੁ ਖਾਏ ॥ - ੩੦/੨੦.੭

ਮੂਰਖ ਹੇਤੁ ਨ ਲਾਈਐ ਪਰਹਰਿ ਵੈਰੁ ਅਲਿਪਤੁ ਵਲਾਵੈ॥ - ੩੨/੯.੬

ਮੂਰਖ ਨਾਲਿ ਚੰਗੇਰੀ ਚੁਪਾ ॥ - ੩੨/੨੦.੭

ਦੁਬਿਧਾ ਅਉਗੁਣ ਹਾਰੁ ਪਰੋਵੈ ॥ -੩੩/੬.੭

ਹਸਤੀ ਦੰਦ ਵਖਾਣੀਅਨਿ ਹੋਰੁ ਦਿਖਾਲੈ ਹੋਰਤੁ ਖਾਵੈ ॥ - ੩੩/੧੨.੩

ਗਿਦੜ ਦਾਖ ਨ ਅਪੜੈ ਆਖੈ ਥੂਹ ਕਉੜੀ॥
ਨਚਣੁ ਨਚਿ ਨ ਜਾਣਈ ਆਖੈ ਭੁਇ ਸਉੜੀ॥
ਬੋਲੈ ਅਗੈ ਗਾਵੀਐ ਭੈਰਉ ਸੋ ਗਉੜੀ॥
ਹੰਸਾਂ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ॥
ਸਾਵਣਿ ਵਣ ਹਰੀਆਵਲੇ ਅਕੁ ਜੰਮੈ ਅਉੜੀ॥ - ੩੪/੬ .੧-੫

ਸਹਸ ਫਲਹੁ ਇਕੁ ਵਿਗੜੈ ਤਰਵਰ ਕੀ ਦੋਸੁ॥
ਟਿਬੈ ਨੀਰੁ ਨ ਠਾਹਰੈ ਘਣਿ ਵਰਸਿ ਗਇਓਸੁ॥

ਵਿਣੁ ਸੰਜਮਿ ਰੋਗੀ ਮਰੈ ਚਿਤਿ ਵੈਦ ਨ ਰੋਸੁ॥ – ੩੪/੮. ੨-੪

ਤੇਲ ਤਿਲਹੁ ਕਿਉ ਨਿਕਲੈ ਵਿਣੁ ਪੀੜੇ ਘਾਣੀ॥ – ੩੪/੧੩.੪

ਬਹੁਤੀ ਘਰੀਂ ਪਰਾਹੁਣਾ ਜਿਉ ਰਹੰਦਾ ਭੁਖਾ । – ੩੪/੧੯.੧

ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ ।
ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ ।
ਬੇੜਾ ਡੋਬੈ ਪਾਤਣੀ ਕਿਉ ਪਾਰਿ ਉਤਾਰਾ ।
ਆਗੂ ਲੈ ਉਝੜਿ ਪਵੇ ਕਿਸੁ ਕਰੈ ਪੁਕਾਰਾ ।
ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ ।
ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ ॥ – ੩੫/੨੨.੧-੬

ਜਨਨੀ ਸੁਤਹਿ ਬਿਖੁ ਦੇਤ ਹੇਤੁ ਕਉਨ ਰਾਖੈ।
ਘਰੁ ਮੁਸੈ ਪਾਹਰੂਆ ਕਹੋ ਕੈਸੇ ਰਾਖੀਐ ।
ਕਰੀਆ ਜਉ ਬੋਰੈ ਨਾਵ ਕਹੋ ਕੈਸੇ ਪਾਵੈ ਪਾਰੁ।
ਅਗੂਆ ਊਬਾਟ ਪਾਰੈ ਕਾਪੈ ਦੀਨੁ ਭਾਖੀਐ ।
ਖੇਤੇ ਜਉ ਖਾਇ ਬਾਰਿ ਕਉਨ ਧਾਇ ਰਾਖਨਹਾਰੁ
ਚਕ੍ਰਵੈ ਕਰੈ ਅਨਿਆਉ ਪੂਛੈ ਕਉਨੁ ਸਾਖੀਐ ।
ਰੋਗੀਐ ਜਉ ਬੈਦੁ ਮਾਰੈ ਮਿਤ੍ਰ ਜਉ ਕਮਾਵੈ ਦ੍ਰੋਹੁ।
ਗੁਰ ਨ ਮੁਕਤੁ ਕਾ ਪੈ ਅਭਲਾਖੀਐ ॥੨੨੧॥

## ਅਖੀਆਂ

ਏਈ ਅਖੀਆਂ ਜੁ ਪੇਖਿ ਪ੍ਰਥਮ ਅਨੂਪ ਰੂਪ ।
ਕਾਮਨਾ ਪੂਰਨ ਕਰਿ ਸਹਜ ਸਮਾਨੀ ਹੈ ।
ਏਈ ਅਖੀਆਂ ਜੁ ਲੀਲਾ ਲਾਲਨ ਕੀ ਇਕ ਟਕ ।
ਅਤਿ ਅਸਚਰਜ ਹ੍ਵੈ ਹੇਰਤ ਹਿਰਾਨੀ ਹੈ ।
ਏਈ ਅਖੀਆਂ ਜੁ ਬਿਛੁਰਤ ਪ੍ਰਿਯ ਪ੍ਰਾਨਪਤਿ।
ਬਿਰਹ ਬਿਯੋਗ ਰੋਗ ਪੀਰਾ ਕੈ ਪਿਰਾਨੀ ਹੈ ।
ਨਾਸਕਾ ਸ੍ਰਵਨ ਰਸਨਾ ਮੈ ਅਗ੍ਰਭਾਗ ਹੁਤੀ ।
ਏਈ ਅਖੀਆਂ ਸਗਲ ਅੰਗ ਮੈਂ ਬਿਰਾਨੀ ਹੈ ॥੬੬੯॥

## ਅੰਗਦ ਦੇਵ, ਗੁਰੂ

ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ ।
ਕਾਇਆ ਪਲਟਿ ਸਰੂਪੁ ਬਣਾਇਆ ॥– ੧/੪੫.੫-੮

ਸੋ ਟਿਕਾ ਸੋ ਛਤ੍ਰੁ ਸਿਰਿ ਸੋਈ ਸਚਾ ਤਖਤੁ ਟਿਕਾਈ ।
ਗੁਰ ਨਾਨਕ ਹੰਦੀ ਮੁਹਰਿ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ ।
ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ ।
ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ ।- ੧/੪੬.੧-੪

ਗੁਰਸਿਖੁ ਸਿਖੁ ਗੁਰ ਸੋਇ ਅਲਖੁ ਲਖਾਇਆ ।
ਗੁਰ ਦੀਖਿਆ ਲੈ ਸਿਖਿ ਸਿਖੁ ਸਦਾਇਆ ।
ਗੁਰਸਿਖ ਇਕੋ ਹੋਇ ਜੋ ਗੁਰ ਭਾਇਆ ।
ਹੀਰਾ ਕਣੀ ਪਰੋਇ ਹੀਰੁ ਬਿਧਾਇਆ ।
ਜਲ ਤਰੰਗੁ ਅਵਲੋਇ ਸਲਿਲ ਸਮਾਇਆ ।
ਜੋਤੀ ਜੋਤਿ ਸਮੋਇ ਦੀਪੁ ਦੀਪਾਇਆ ।
ਅਚਰਜ ਅਚਰਜੁ ਢੋਇ ਚਲਿਤੁ ਬਣਾਇਆ ।
ਦੁਧਹੁ ਦਹੀ ਵਿਲੋਇ ਘਿਉ ਕਢਾਇਆ ।
ਇਕੁ ਚਾਨਣੁ ਤ੍ਰਿਹੁ ਲੋਇ ਪ੍ਰਗਟੀਆਇਆ ॥-੩/੧੧.੧-੯

ਗੁਰਮੁਖਿ ਪਾਰਸੁ ਹੋਇ ਪੂਜ ਕਰਾਇਆ ।
ਅਸਟ ਧਾਤੁ ਇਕੁ ਧਾਤੁ ਜੋਤਿ ਜਗਾਇਆ ।
ਬਾਵਨ ਚੰਦਨੁ ਹੋਇ ਬਿਰਖੁ ਬੋਹਾਇਆ ।
ਗੁਰਸਿਖੁ ਸਿਖੁ ਗੁਰ ਹੋਇ ਅਚਰਜੁ ਦਿਖਾਇਆ ।
ਜੋਤੀ ਜੋਤਿ ਜਗਾਇ ਦੀਪੁ ਦੀਪਾਇਆ ।
ਨੀਰੈ ਅੰਦਰਿ ਨੀਰੁ ਮਿਲੈ ਮਿਲਾਇਆ ॥ - ੨੦/੨.੧-੬

ਇਕੁ ਗੁਰੂ ਇਕੁ ਸਿਖੁ ਗੁਰਮੁਖਿ ਜਾਣਿਆ ।
ਗੁਰ ਚੇਲਾ ਗੁਰ ਸਿਖੁ ਸਚਿ ਸਮਾਣਿਆ ।
ਸੋ ਸਤਿਗੁਰ ਸੋ ਸਿਖੁ ਸਬਦੁ ਵਖਾਣਿਆ ।
ਅਚਰਜ ਭੂਰ ਭਵਿਖ ਸਚੁ ਸੁਹਾਣਿਆ ।
ਲੇਖੁ ਅਲੇਖੁ ਅਲਿਖੁ ਮਾਣੁ ਨਿਮਾਣਿਆ ।
ਸਮਸਰਿ ਅੰਮ੍ਰਿਤੁ ਵਿਖੁ ਨ ਆਵਣ ਜਾਣਿਆ ।
ਨੀਸਾਣਾ ਹੋਇ ਲਿਖੁ ਹਦ ਨੀਸਾਣਿਆ ।
ਗੁਰ ਸਿਖਹੁ ਗੁਰਸਿਖੁ ਹੋਇ ਹੈਰਾਣਿਆ ॥ - ੨੨/੧੨.੧-੮

ਅੰਗਹੁ ਅੰਗੁ ਉਪਾਇਓਨੁ ਗੰਗਹੁ ਜਾਣੁ ਤਰੰਗੁ ਉਠਾਇਆ ।
ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਬਿੰਦੁ ਸਦਾਇਆ ।
ਦੁਖ ਸੁਖ ਦਾਤਾ ਦੇਣਿਹਾਰੁ ਦੁਖ ਸੁਖ ਸਮਸਰਿ ਲੇਪੁ ਨ ਲਾਇਆ ।
ਗੁਰ ਚੇਲਾ ਚੇਲਾ ਗੁਰੂ ਗੁਰੁ ਚੇਲੇ ਪਰਚਾ ਪਰਚਾਇਆ ।
ਬਿਰਖਹੁ ਫਲੁ ਫਲ ਤੇ ਬਿਰਖੁ ਪਿਉ ਪੁਤਹੁ ਪੁਤੁ ਪਿਉ ਪਤੀਆਇਆ ।

ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦੁ ਸੁਰਤਿ ਲਿਵ ਅਲਖ ਲਖਾਇਆ ।
ਬਾਬਾਣੇ ਗੁਰ ਅੰਗਦੁ ਆਇਆ ॥ – ੨੪/੫.੧-੭

ਪਾਰਸੁ ਹੋਆ ਪਾਰਸਹੁ ਸਤਿਗੁਰ ਪਰਚੇ ਸਤਿਗੁਰੁ ਕਹਣਾ ।
ਚੰਦਨੁ ਹੋਇਆ ਚੰਦਨਹੁ ਗੁਰ ਉਪਦੇਸ ਰਹਤ ਵਿਚਿ ਰਹਣਾ ।
ਜੋਤਿ ਸਮਾਣੀ ਜੋਤਿ ਵਿਚਿ ਗੁਰਮਤਿ ਸੁਖੁ ਦੁਰਮਤਿ ਦੁਖ ਦਹਣਾ ।
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਸਮਹਣਾ ।
ਅਪਿਉ ਪੀਅਣ ਨਿਝਰੁ ਝਰਣੁ ਅਜਰੁ ਜਰਣੁ ਅਸਹੀਅਣੁ ਸਹਣਾ ।
ਸਚੁ ਸਮਾਣਾ ਸਚੁ ਵਿਚਿ ਗਾਡੀ ਰਾਹੁ ਸਾਧਸੰਗਿ ਵਹਣਾ ।
ਬਾਬਾਣੈ ਘਰਿ ਚਾਨਣੁ ਲਹਣਾ ॥ -੨੪/੬.੧-੭

ਸਬਦੈ ਸਬਦੁ ਮਿਲਾਇਆ ਗੁਰਮੁਖਿ ਅਘੜੁ ਘੜਾਏ ਗਹਣਾ ।
ਭਾਇ ਭਗਤਿ ਭੈ ਚਲਣਾ ਆਪੁ ਗਣਾਇ ਨ ਖਲਹਲੁ ਖਹਣਾ ।
ਦੀਨ ਦੁਨੀ ਦੀ ਸਾਹਿਬੀ ਗੁਰਮੁਖਿ ਗੋਸ ਨਸੀਨੀ ਬਹਣਾ ।
ਕਾਰਣ ਕਰਣ ਸਮਰਥ ਹੈ ਹੋਇ ਅਛਲੁ ਛਲ ਅੰਦਰਿ ਛਹਣਾ ।
ਸਤੁ ਸੰਤੋਖੁ ਦਇਆ ਧਰਮ ਅਰਥ ਵੀਚਾਰਿ ਸਹਜਿ ਘਰਿ ਘਹਣਾ ।
ਕਾਮ ਕ੍ਰੋਧੁ ਵਿਰੋਧੁ ਛਡਿ ਲੋਭ ਮੋਹੁ ਅਹੰਕਾਰਹੁ ਤਹਣਾ ।
ਪੁਤੁ ਸਪੁਤੁ ਬਬਾਣੇ ਲਹਣਾ ॥ – ੨੪/੭.੧-੭

ਗੁਰੁ ਅੰਗਦ ਗੁਰੁ ਅੰਗ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ ।
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ ।
ਹੀਰੈ ਹੀਰਾ ਬੇਧਿਆ ਛਲੁ ਕਰਿ ਅਛੂਲੀ ਅਛਲੁ ਛਲਿਆ ।
ਕੋਇ ਬੁਝਿ ਨ ਹੰਘਈ ਪਾਣੀ ਅੰਦਰਿ ਪਾਣੀ ਰਲਿਆ ।
ਸਚਾ ਸਚੁ ਸੁਹਾਵੜਾ ਸਚੁ ਅੰਦਰਿ ਸਚੁ ਸਚਹੁ ਢਲਿਆ ।
ਨਿਹਚਲੁ ਸਚਾ ਤਖਤੁ ਹੈ ਅਬਿਚਲ ਰਾਜ ਨ ਹਲੈ ਹਲਿਆ ।
ਸਚ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ ।
ਸਿਧ ਨਾਥ ਅਵਤਾਰ ਸਭ ਹਥ ਜੋੜਿ ਕੈ ਹੋਏ ਖਲਿਆ ।
ਸਚਾ ਹੁਕਮੁ ਸੁ ਅਟਲੁ ਨ ਟਲਿਆ ॥ -੨੪/੮.੧-੯

ਅਦਭੁਤ ਅਤਿ ਹੀ ਅਨੂਪ ਰੂਪ ਪਾਰਸ ਕੈ ਪਾਰਸ ॥
ਗੁਰ ਅੰਗਦ ਮਿਲਿ ਅੰਗ ਸੰਗ ਮਿਲਿ ਸੰਗ ਉਧਾਰਸ ॥
ਅਕਲ ਕਲਾ ਭਰਪੂਰਿ ਸੂਤ੍ਰ ਗਤਿ ਓਤਿਪੋਤਿ ਮਹਿ ॥
ਜਗਮਗ ਜੋਤਿ ਸਰੂਪ ਜੋਤਿ ਮਿਲਿ ਜੋਤਿ ਜੋਤਿ ਮਹਿ ॥ ੩.੧-੪॥

## ਅੰਗਦ, ਗੁਰੂ ਜੀ ਦੇ ਸਿਖ

ਪਾਰੋ ਜੁਲਕਾ ਪਰਮਹੰਸੁ ਪੂਰੇ ਸਤਿਗੁਰ ਕਿਰਪਾ ਧਾਰੀ ।
ਮਲੂਸਾਹੀ ਸੂਰਮਾ ਵਡਾ ਭਗਤੁ ਭਾਈ ਕੇਦਾਰੀ ।

ਦੀਪਾ ਦੇਊ ਨਰਾਇਣਦਾਸੁ ਬੂਲੇ ਦੇ ਜਾਈਐ ਬਲਿਹਾਰੀ ।
ਲਾਲ ਸੁ ਲਾਲੂ ਬੁਧਿਵਾਨ ਦੁਰਗਾ ਜੀਵਣ ਪਰਉਪਕਾਰੀ ।
ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ ।
ਖਾਨੂ ਮਾਈਆ ਪਿਉ ਪੁਤੁ ਹੈਂ ਗੁਣ ਗਾਹਕ ਗੋਵਿੰਦ ਭੰਡਾਰੀ ।
ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰੁ ਤਾਰੀ ।
ਪੂਰੇ ਸਤਿਗੁਰ ਪੈਜ ਸਵਾਰੀ ॥ – ੧੧/੧੫.੧-੮

### ਅਗਿਆਨ

ਜੈਸੇ ਗਜਰਾਜ ਗਾਜਿ ਮਾਰਤ ਮਨੁਖ ਸਿਰਿ ।
ਡਾਰਤ ਹੈ ਛਾਰ ਤਾਹਿ ਕਹਤ ਅਰੋਗ ਜੀ ।
ਸੂਆ ਜਿਉ ਪਿੰਜਰ ਮੈ ਕਹਤ ਬਨਾਇ ਬਾਤੈ ।
ਪੇਖ ਸੁਨ ਕਹੈ ਤਾਹਿ ਰਾਜ ਗ੍ਰਿਹਿ ਜੋਗ ਜੀ ।
ਤੈਸੇ ਸੁਖ ਸੰਪਤਿ ਮਾਇਆ ਮਦੋਨ ਪਾਪ ਕਰੈ ।
ਤਾਹਿ ਕਹੈ ਸੁਖੀਆ ਰਮਤ ਰਸ ਭੋਗ ਜੀ ।
ਜਤੀ ਸਤੀ ਅਉ ਸੰਤੋਖੀ ਸਾਧਨ ਕੀ ਨਿੰਦਾ ਕਰੈ ।
ਉਲਟੋਈ ਗਿਆਨ ਧਿਆਨ ਹੈ ਅਗਿਆਨ ਲੋਗ ਜੀ ॥੫੨੬॥

### ਅਜਾਮਲ

ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ ਦੇ ਰਹਿਆ ।
ਗੁਰੁ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ ।
ਬਿਰਥਾ ਜਨਮੁ ਗਵਾਇਆ ਭਵਜਲ ਅੰਦਰਿ ਫਿਰਦਾ ਵਹਿਆ ।
ਛਿਅ ਪੁਤ ਜਾਏ ਵੇਸੁਆ ਪਾਪਾ ਦੇ ਫਲ ਇਛੇ ਲਹਿਆ ।
ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ ।
ਗੁਰੂ ਦੁਆਰੈ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ ।
ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ ।
ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡੁ ਨ ਸਹਿਆ ।
ਨਾਇ ਲਏ ਦੁਖੁ ਡੇਰਾ ਢਹਿਆ ॥੧੦/੨੦.੧-੯

### ਅਜਾਣ

ਅੰਙਨਿ ਪੁਤੁ ਗਵਾਂਢਣੀ ਕੂੜਾਵਾ ਮਾਣੁ ।
ਪਾਲੀ ਚਉਣਾ ਚਾਰਦਾ ਘਰ ਵਿਤੁ ਨ ਜਾਣੁ ।
ਬਦਰਾ ਸਿਰਿ ਵੇਗਾਰੀਐ ਨਿਰਧਨੁ ਹੈਰਾਣੁ ।
ਜਿਉ ਕਰਿ ਰਾਖਾ ਖੇਤ ਵਿਚਿ ਨਾਹੀ ਕਿਰਸਾਣੁ ।
ਪਰ ਘਰੁ ਜਾਣੈ ਆਪਣਾ ਮੂਰਖੁ ਮਿਹਮਾਣੁ ।
ਅਣਹੋਦਾ ਆਪੁ ਗਣਾਇਦਾ ਓਹੁ ਵਡਾ ਅਜਾਣੁ ॥ – ੩੬/੧੮.੧-੬

ਅਣਹੋਂਦਾ ਆਪੁ ਗਣਾਇ

ਵੇਖੋ : 'ਅਜਾਣ'; 'ਗਵਾਰ'

ਅਧਰਮ ਨਰ (ਹਾਲਤ)

ਜੈਸੇ ਨੀਰ ਖੀਰ ਅੰਨ ਭੋਜਨ ਖੁਵਾਇ ਅੰਤਿ ।
ਗਰੋ ਕਾਟਿ ਮਾਰਤ ਹੈ ਅਜਾ ਸ੍ਵਨ ਕਉ ।
ਜੈਸੇ ਬਹੁ ਭਾਰ ਡਾਰੀਅਤ ਲਘੁ ਨੌਕਾ ਮਾਹਿ ।
ਬੂਡਤ ਹੈ ਮਾਝਧਾਰ ਪਾਰ ਨ ਗਵਨ ਕਉ ।
ਜੈਸੇ ਬੁਰ ਨਾਰਿ ਧਾਰਿ ਭਰਨ ਸਿੰਗਾਰ ਤਨਿ
ਆਪਿ ਆਮੇ ਅਰਪਤ ਚਿੰਤਾ ਕੈ ਭਵਨ ਕਉ ।
ਤੈਸੇ ਹੀ ਅਧਰਮ ਕਰਮ ਕੈ ਅਧਰਮ ਨਰ
ਮਰਤ ਅਕਾਲ ਜਮਲੋਕਹਿ ਰਵਨ ਕਉ ॥੬੩੬॥

ਅਨਹਦਿ ਸਬਦਿ

ਅਨਹਦਿ ਸਬਦਿ ਅਗਾਜ ਬਾਣੀ ਗਾਵਣੀ ॥ – ੧੪/੧੮.੫

ਅਨਾਚਾਰੀ ਨਾਇਕਾ

ਐਸੀ ਨਾਇਕਾ ਮੈ ਕੁਆਰ ਪਾਤ੍ਰ ਹੀ ਸੁਪਾਤ੍ਰ ਭਲੀ॥
ਆਸ ਪਿਆਸੀ ਮਾਤਾ ਪਿਤਾ ਏਕੈ ਕਾਹ ਦੇਤ ਹੈ ।
ਐਸੀ ਨਾਇਕਾ ਮੈ ਦੀਨਤਾ ਕੈ ਦੁਹਾਗਨ ਭਲੀ॥
ਪਤਿਤ ਪਾਵਨ ਪ੍ਰਿਅ ਪਾਇ ਲਾਇ ਲੇਤ ਹੈ ।
ਐਸੀ ਨਾਇਕਾ ਮੈ ਭਲੋ ਬਿਰਹ ਬਿਓਗ ਸੋਗ
ਲਗਨ ਸਗਨ ਸੋਧੇ ਸਰਧਾ ਸਹੇਤ ਹੈ ।
ਐਸੀ ਨਾਇਕਾ ਮਾਤ ਗਰਭ ਹੀ ਗਲੀ ਭਲੀ॥
ਕਪਟ ਸਨੇਹ ਦੁਬਿਧਾ ਜਿਉ ਰਾਹ ਕੇਤ ਹੈ ॥੪੫੦॥

ਅਪਰਾਧੀ

ਅਪਰਾਧੀ ਅਪਰਾਧੁ ਕਮਾਵੈ ॥ – ੩੩/੧੬.੭

ਅੰਬਰੀਕ

ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ ।
ਭੀੜਾ ਓਸੁ ਉਪਾਰਣਾ ਓਹੁ ਉਠਿ ਨ੍ਹਾਵਣਿ ਨਦੀ ਸਿਧਾਇਆ ।

ਚਰਣੋਦਕੁ ਲੈ ਪੋਖਿਆ ਓਹੁ ਸਰਾਪੁ ਦੇਣ ਨੋ ਧਾਇਆ ।
ਚਕ੍ਰ ਸੁਦਰਸਨੁ ਕਾਲ ਰੂਪ ਹੋਇ ਭੀਹਾਵਲੁ ਗਰਬੁ ਗਵਾਇਆ ।
ਬਾਮ੍ਹਣੁ ਭੰਨਾ ਜੀਉ ਲੈ ਰਖਿ ਨ ਹੰਘਨਿ ਦੇਵ ਸਬਾਇਆ ।
ਇੰਦ੍ਰ ਲੋਕੁ ਸਿਵ ਲੋਕੁ ਤਜਿ ਬ੍ਰਹਮ ਲੋਕੁ ਬੈਕੁੰਠ ਤਜਾਇਆ ।
ਦੇਵਤਿਆਂ ਭਗਵਾਨੁ ਸਣੁ ਸਿਖਿ ਦੇਇ ਸਭਨਾਂ ਸਮਝਾਇਆ ।
ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕ ਛੁਡਾਇਆ ।
ਭਗਤਿ ਵਛਲੁ ਜਗਿ ਬਿਰਦੁ ਸਦਾਇਆ ॥ – ੧੦/੪.੧-੯

### ਅਭਿਆਸੀ

ਅਵਘਟਿ ਉਤਰਿ ਸਰੋਵਰਿ ਮਜਨੁ ਕਰੈ
ਜਪਤ ਅਜਪਾਜਾਪੁ ਅਨਭੈ ਅਭਿਆਸੀ ਹੈ॥੨੪੮.੧॥

### ਅਭਿਮਾਨੀ

ਅਧਮ ਅਸਾਧ ਸੰਗ ਚੋਰ ਜਾਰ ਅਉ ਜੁਆਰੀ
ਠਗ ਬਟਵਾਰਾ ਮਤਵਾਰਾ ਅਭਿਮਾਨੀ ਹੈ ॥੧੯੫.੩॥

### ਅਮਰਦਾਸ, ਗੁਰੂ

ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ ।
ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਦਿ ਇਲਾਹੀ ।
ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ ।
ਦਾਤਿ ਜੋਤਿ ਖਸਮੈ ਵਡਿਆਈ ॥ -੧/੪੬.੫-੮

ਅਛਲੁ ਅਛੇਦੁ ਅਭੇਦੁ ਹੈ ਭਗਤਿ ਵਛਲ ਹੋਇ ਅਛਲ ਛਲਾਇਆ ।
ਮਹਿਮਾ ਮਿਤਿ ਮਿਰਜਾਦ ਲੰਘਿ ਪਰਮਿਤਿ ਪਾਰਾਵਾਰੁ ਨ ਪਾਇਆ ।
ਰਹਰਾਸੀ ਰਹਰਾਸਿ ਹੈ ਪੈਰੀ ਪੈ ਜਗੁ ਪੈਰੀ ਪਾਇਆ ।
ਗੁਰਮੁਖਿ ਸੁਖ ਫਲੁ ਅਮਰਪਦੁ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲ ਲਾਇਆ ।
ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਉਪਾਇ ਸਮਾਇਆ ।
ਵਰਤਮਾਨ ਵੀਹਿ ਵਿਸਵੇ ਹੋਇ ਇਕੀਹ ਸਹਜਿ ਘਰਿ ਆਇਆ ।
ਸਚਾ ਅਮਰੁ ਅਮਰਿ ਵਰਤਾਇਆ ॥ -੨੪/੯.੧-੭

ਸਬਦੁ ਸੁਰਤਿ ਪਰਚਾਇ ਕੈ ਚੇਲੇ ਤੇ ਗੁਰੁ ਗੁਰੁ ਤੇ ਚੇਲਾ ।
ਵਾਣਾ ਤਾਣਾ ਆਖੀਐ ਸੂਤੁ ਇਕੁ ਹੁਇ ਕਪੜੁ ਮੇਲਾ ।
ਦੁਧਹੁ ਦਹੀ ਵਖਾਣੀਐ ਦਹੀਅਹੁ ਮਖਣੁ ਕਾਜੁ ਸੁਹੇਲਾ ।
ਮਿਸਰੀ ਖੰਡੁ ਵਖਾਣੀਐ ਜਾਣੁ ਕਮਾਦਹੁ ਰੇਲਾ ਪੇਲਾ ।
ਖੀਰਿ ਖੰਡੁ ਘਿਉ ਮੇਲਿ ਕਰਿ ਅਤਿ ਵਿਸਮਾਦੁ ਸਾਦ ਰਸ ਕੇਲਾ ।

ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ ਸੁਹੇਲਾ ।
ਪੋਤਾ ਪਰਵਾਣੀਕੁ ਨਵੇਲਾ ॥ -੨੪/੧੦.੧-੨

ਤਿਲਿ ਮਿਲਿ ਫੁਲ ਅਮੁਲ ਜਿਉ ਗੁਰਸਿਖ ਸੰਧਿ ਸੁਗੰਧ ਫੁਲੇਲਾ ।
ਖਾਸਾ ਮਲਮਲਿ ਸਿਰੀਸਾਫੁ ਸਾਹ ਕਪਾਹ ਚਲਤ ਬਹੁ ਖੇਲਾ ।
ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ ।
ਦੁਨੀਆ ਕੂੜੀ ਸਾਹਿਬੀ ਸਚ ਮਣੀ ਸਚ ਗਰਬਿ ਗਹੇਲਾ ।
ਦੇਵੀ ਦੇਵ ਦੁੜਾਇਅਨੁ ਜਿਉ ਮਿਰਗਾਵਲਿ ਦੇਖਿ ਬਘੇਲਾ ।
ਹੁਕਮਿ ਰਜਾਈ ਚਲਣਾ ਪਿਛੇ ਲਗੇ ਨਕਿ ਨਕੇਲਾ ।
ਗੁਰਮੁਖਿ ਸਚਾ ਅਮਰਿ ਸੁਹੇਲਾ ॥ ੨੪/੧੧.੧-੨

ਸਤਿਗੁਰ ਹੋਆ ਸਤਿਗੁਰਹੁ ਅਚਰਜੁ ਅਮਰ ਅਮਰਿ ਵਰਤਾਇਆ ।
ਸੋ ਟਿਕਾ ਸੋ ਬੈਹਣਾ ਸੋਈ ਸਚਾ ਹੁਕਮੁ ਚਲਾਇਆ ।
ਖੋਲਿ ਖਜਾਨਾ ਸਬਦੁ ਦਾ ਸਾਧਸੰਗਤਿ ਸਚੁ ਮੇਲਿ ਮਿਲਾਇਆ ।
ਗੁਰ ਚੇਲਾ ਪਰਵਾਣੁ ਕਰਿ ਚਾਰਿ ਵਰਨ ਲੈ ਪੈਰੀ ਪਾਇਆ ।
ਗੁਰਮੁਖਿ ਇਕੁ ਧਿਆਈਐ ਦੁਰਮਤਿ ਦੂਜਾ ਭਾਉ ਮਿਟਾਇਆ ।
ਕੁਲਾ ਧਰਮ ਗੁਰਸਿਖ ਸਭ ਮਾਇਆ ਵਿਚਿ ਉਦਾਸੁ ਰਹਾਇਆ ।
ਪੂਰੇ ਪੂਰਾ ਥਾਟੁ ਬਣਾਇਆ ॥ - ੨੪/੧੨.੧-੨

ਆਦਿ ਪੁਰਖੁ ਆਦੇਸੁ ਕਰਿ ਆਦਿ ਜੁਗਾਦਿ ਸਬਦ ਵਰਤਾਇਆ ।
ਨਾਮੁ ਦਾਨੁ ਇਸਨਾਨੁ ਦਿੜੁ ਗੁਰੁ ਸਿਖ ਦੇ ਸੈਂਸਾਰੁ ਤਰਾਇਆ ।
ਕਲੀਕਾਲ ਇਕ ਪੈਰ ਹੁਇ ਚਾਰ ਚਰਨ ਕਰਿ ਧਰਮੁ ਧਰਾਇਆ ।
ਭਲਾ ਭਲਾ ਭਲਿਆਈਅਹੁ ਪਿਉ ਦਾਦੇ ਦਾ ਰਾਹੁ ਚਲਾਇਆ ।
ਅਗਮ ਅਗੋਚਰ ਗਹਣ ਗਤਿ ਸਬਦ ਸੁਰਤਿ ਲਿਵ ਅਲਖੁ ਲਖਾਇਆ ।
ਅਪਰੰਪਰ ਆਗਾਧਿ ਬੋਧਿ ਪਰਮਿਤਿ ਪਾਰਾਵਾਰ ਨ ਪਾਇਆ ।
ਆਪੇ ਆਪਿ ਨ ਆਪੁ ਜਣਾਇਆ ॥ - ੨੪/੧੩.੧-੨

## ਅਮਰਦਾਸ, ਗੁਰੂ ਦੇ ਸਿਖ

ਪਿਰਥੀ ਮਲੁ ਤੁਲਸਾ ਭਲਾ ਮਲਣੁ ਗੁਰ ਸੇਵਾ ਹਿਤਕਾਰੀ ।
ਰਾਮੁ ਦੀਪਾ ਉਗ੍ਰਸੈਣੁ ਨਾਗਉਰੀ ਗੁਰ ਸਬਦ ਵੀਚਾਰੀ ।
ਮੋਹਣੁ ਰਾਮੁ ਮਹਤਿਆ ਅਮਰੂ ਗੋਪੀ ਹਉਮੈ ਮਾਰੀ ।
ਸਾਹਾਰੂ ਗੰਗੂ ਭਲੇ ਭਾਗੂ ਭਗਤੁ ਭਗਤਿ ਹੈ ਪਿਆਰੀ ।
ਖਾਨੁ ਛੁਰਾ ਤਾਰੂ ਤਰੇ ਵੇਗਾ ਪਾਸੀ ਕਰਣੀ ਸਾਰੀ ।
ਉਗਰੂ ਨੰਦੂ ਸੂਦਨਾ ਪੂਰੋ ਝਟਾ ਪਾਰਿ ਉਤਾਰੀ ।
ਮਲੀਆ ਸਾਹਾਰੂ ਭਲੇ ਛੀਂਬੇ ਗੁਰ ਦਰਗਹ ਦਰਬਾਰੀ ।
ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ ।

ਡਲੇ ਵਾਸੀ ਸੰਗਤਿ ਭਾਰੀ ॥ - ੧੧/੧੬.੧-੯

## ਅੰਮ੍ਰਿਤ ਵੇਲਾ

ਸਿਫਤਿ ਸਲਾਹਣੁ ਅੰਮ੍ਰਿਤੁ ਵੇਲਾ ॥ - ੭/੨੦.੭

## ਅਰਜਨ ਦੇਵ, ਗੁਰੂ

ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ ।
ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ ।
ਘਰ ਹੀ ਕੀ ਵਥੁ ਘਰੇ ਰਹਾਵੈ ॥ - ੧/੪੭.੬-੮

ਅਲਖ ਨਿਰੰਜਨੁ ਆਖੀਐ ਅਕਲ ਅਜੋਨਿ ਅਕਾਲ ਅਪਾਰਾ ।
ਰਵਿ ਸਸਿ ਜੋਤਿ ਉਦੋਤ ਲੰਘਿ ਪਰਮ ਜੋਤਿ ਪਰਮੇਸਰੁ ਪਿਆਰਾ ।
ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈ ਕਾਰਾ ।
ਨਮਸਕਾਰ ਸੰਸਾਰ ਵਿਚਿ ਆਦਿ ਪੁਰਖ ਆਦੇਸੁ ਉਧਾਰਾ ।
ਚਾਰਿ ਵਰਨ ਛਿਅ ਦਰਸਨਾਂ ਗੁਰਮੁਖਿ ਮਾਰਗਿ ਸਚੁ ਅਚਾਰਾ ।
ਨਾਮੁ ਦਾਨੁ ਇਸਨਾਨੁ ਦ੍ਰਿੜਿ ਗੁਰਮੁਖਿ ਭਾਇ ਭਗਤਿ ਨਿਸਤਾਰਾ ।
ਗੁਰੁ ਅਰਜਨੁ ਸਚੁ ਸਿਰਜਣਹਾਰਾ ॥ -੨੪/੧੮.੧-੭

ਪਿਉ ਦਾਦਾ ਪੜਦਾਦਿਅਹੁ ਕੁਲ ਦੀਪਕੁ ਅਜਰਾਵਰ ਨਤਾ ।
ਤਖਤੁ ਬਖਤੁ ਲੈ ਮਲਿਆ ਸਬਦ ਸੁਰਤਿ ਵਾਪਾਰਿ ਸਪਤਾ ।
ਗੁਰਬਾਣੀ ਭੰਡਾਰੁ ਭਰਿ ਕੀਰਤਨੁ ਕਥਾ ਰਹੈ ਰੰਗ ਰਤਾ ।
ਧੁਨਿ ਅਨਹਦਿ ਨਿਝਰੁ ਝਰੈ ਪੂਰਨ ਪ੍ਰੇਮਿ ਅਮਿਓ ਰਸ ਮਤਾ ।
ਸਾਧਸੰਗਤਿ ਹੈ ਗੁਰੁ ਸਭਾ ਰਤਨ ਪਦਾਰਥ ਵਣਜ ਸਹਤਾ ।
ਸਚੁ ਨੀਸਾਣੁ ਦੀਬਾਣੁ ਸਚੁ ਸਚੁ ਤਾਣੁ ਸਚੁ ਮਾਣੁ ਮਹਤਾ ।
ਅਬਚਲੁ ਰਾਜੁ ਹੋਆ ਸਣਖਤਾ ॥ - ੨੪/੧੯.੧-੭

ਚਾਰੇ ਚਕ ਨਿਵਾਇਓਨੁ ਸਿਖ ਸੰਗਤਿ ਆਵੈ ਅਗਣਤਾ ।
ਲੰਗਰੁ ਚਲੈ ਗੁਰ ਸਬਦਿ ਪੂਰੇ ਪੂਰੀ ਬਣੀ ਬਣਤਾ ।
ਗੁਰਮੁਖਿ ਛਤ੍ਰੁ ਨਿਰੰਜਨੀ ਪੂਰਨ ਬ੍ਰਹਮ ਪਰਮਪਦ ਪਤਾ ।
ਵੇਦ ਕਤੇਬ ਅਗੋਚਰਾ ਗੁਰਮੁਖਿ ਸਬਦੁ ਸਾਧਸੰਗੁ ਸਤਾ ।
ਮਾਇਆ ਵਿਚਿ ਉਦਾਸੁ ਕਰਿ ਗੁਰੁ ਸਿਖ ਜਨਕ ਅਸੰਖ ਭਗਤਾ ।
ਕੁਦਰਤਿ ਕੀਮ ਨ ਜਾਣੀਐ ਅਕਥ ਕਥਾ ਅਬਿਗਤ ਅਬਿਗਤਾ ।
ਗੁਰਮੁਖਿ ਸੁਖ ਫਲੁ ਸਹਜ ਜੁਗਤਾ ॥ -੨੪/੨੦.੧-੭

ਹਰਖਹੁ ਸੋਗਹੁ ਬਾਹਰਾ ਹਰਣ ਭਰਣ ਸਮਰਥੁ ਸਰੰਦਾ ।
ਰਸ ਕਸ ਰੂਪ ਨ ਰੇਖਿ ਵਿਚਿ ਰਾਗ ਰੰਗ ਨਿਰਲੇਪੁ ਰਹੰਦਾ ।

ਗੋਸਟਿ ਗਿਆਨ ਅਗੋਚਰਾ ਬੁਧਿ ਬਲ ਬਚਨ ਬਿਬੇਕ ਨ ਛੰਦਾ। -੨੪/੨੧.੧-੩

ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।
ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।
ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।
ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।
ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।
ਗੁਰ ਅਰਜਨ ਵਿਟਹੁ ਕੁਰਬਾਣੀ॥ -੨੪/੨੩.੧-੭

## ਅਰਜਨ ਦੇਵ, ਗੁਰੂ ਦੇ ਸਿਖ

ਪੁਰੀਆ ਚੂਹੜੁ ਚਉਧਰੀ ਪੈੜਾ ਦਰਗਹ ਦਾਤਾ ਭਾਰਾ।
ਬਾਲਾ ਕਿਸਨਾ ਝਿੰਗਰਣਿ ਪੰਡਿਤ ਰਾਇ ਸਭਾ ਸੀਗਾਰਾ।
ਸੁਹੜੁ ਤਿਲੋਕਾ ਸੂਰਮਾ ਸਿਖੁ ਸਮੁੰਦਾ ਸਨਮੁਖੁ ਸਾਰਾ।
ਕੂਲਾ ਭੂਲਾ ਝੰਝੀਆ ਭਾਗੀਰਥੁ ਸੁਇਨੀ ਸਚਿਆਰਾ।
ਲਾਲੂ ਬਾਲੂ ਵਿਜ ਹਨਿ ਹਰਖਵੰਤੁ ਹਰਿਦਾਸ ਪਿਆਰਾ।
ਧੀਰੁ ਨਿਹਾਲੂ ਤੁਲਸੀਆ ਬੂਲਾ ਚੰਡੀਆ ਬਹੁ ਗੁਣਿਆਰਾ।
ਗੋਖੂ ਟੋਡਾ ਮਹਤਿਆ ਤੋਤਾ ਮਦੂ ਸਬਦ ਵੀਚਾਰਾ।
ਝਾਂਝੂ ਅਤੇ ਮੁਕੰਦੁ ਹੈ ਕੀਰਤਨੁ ਕਰੈ ਹਜੂਰਿ ਕਿਦਾਰਾ।
ਸਾਧਸੰਗਤਿ ਪਰਗਟੁ ਪਾਹਾਰਾ॥ - ੧੧/੧੮.੧-੯

ਗੰਗੂ ਨਾਊ ਸਹਗਲਾ ਰਾਮਾ ਧਰਮਾ ਉਦਾ ਭਾਈ।
ਜਟੂ ਭਟੂ ਵੰਤਿਆ ਫਿਰਣਾ ਸੂਦੁ ਵਡਾ ਸਤ ਭਾਈ।
ਭੋਲੂ ਭਟੂ ਜਾਣੀਅਨਿ ਸਨਮੁਖ ਤੇਵਾੜੀ ਸੁਖਦਾਈ।
ਡਲਾ ਭਾਗੀ ਭਗਤੁ ਹੈ ਜਾਪੂ ਨਿਵਲਾ ਗੁਰ ਸਰਣਾਈ।
ਮੂਲਾ ਸੁਜਾ ਧਾਵਣੇ ਚੰਦੂ ਚਉਝੜ ਸੇਵ ਕਮਾਈ।
ਰਾਮਦਾਸੁ ਭੰਡਾਰੀਆ ਬਾਲਾ ਸਾਈਂਦਾਸੁ ਧਿਆਈ।
ਗੁਰਮੁਖਿ ਬਿਸਨੁ ਬੀਬੜਾ ਮਾਛੀ ਸੁੰਦਰਿ ਗੁਰਮਤਿ ਪਾਈ।
ਸਾਧ ਸੰਗਤਿ ਵਡੀ ਵਡਿਆਈ॥ - ੧੧/੧੯.੧-੮

ਜਟੂ ਭਾਨੂ ਤੀਰਥਾ ਚਾਇ ਚਈਲੇ ਚਢੇ ਚਾਰੇ।
ਸਣੇ ਨਿਹਾਲੇ ਜਾਣੀਅਨਿ ਸਨਮੁਖ ਸੇਵਕ ਗੁਰੂ ਪਿਆਰੇ।
ਸੇਖੜ ਸਾਧ ਵਖਾਣੀਅਹਿ ਨਾਉ ਭੁਲੂ ਸਿਖ ਸੁਚਾਰੇ।
ਜਟੂ ਭੀਵਾ ਜਾਣੀਅਨਿ ਮਹਾਂ ਪੁਰਖੁ ਮੂਲਾ ਪਰਵਾਰੇ।
ਚਤੁਰਦਾਸੁ ਮੂਲਾ ਕਪੂਰੁ ਹਾੜੂ ਗਾੜੂ ਵਿਜ ਵਿਚਾਰੇ।
ਫਿਰਣਾ ਬਹਿਲੁ ਵਖਾਣੀਐ ਜੇਠਾ ਚੰਗਾ ਕੁਲੁ ਨਿਸਤਾਰੇ।

ਵਿਸਾ ਗੋਪੀ ਤੁਲਸੀਆ ਭਾਰਦੁਆਜੀ ਸਨਮੁਖ ਸਾਰੇ ।
ਵਡਾ ਭਗਤੁ ਹੈ ਭਾਈਅੜਾ ਗੋਇੰਦੁ ਘੇਈ ਗੁਰੂ ਦੁਆਰੇ ।
ਸਤਿਗੁਰਿ ਪੂਰੇ ਪਾਰਿ ਉਤਾਰੇ ॥ - ੧੧/੨੦.੧-੯

ਕਾਲੂ ਚਾਊ ਬੰਮੀਆ ਮੂਲੇ ਨੋ ਗੁਰ ਸਬਦੁ ਪਿਆਰਾ ।
ਹੋਮਾ ਵਿਚਿ ਕਪਾਹੀਆ ਗੋਬਿੰਦੁ ਘੇਈ ਗੁਰ ਨਿਸਤਾਰਾ ।
ਭਿਖਾ ਟੋਡਾ ਭਟ ਦੁਇ ਧਾਰੂ ਸੂਦ ਮਹਲੁ ਤਿਸੁ ਭਾਰਾ ।
ਗੁਰਮੁਖਿ ਰਾਮੂ ਕੋਹਲੀ ਨਾਲਿ ਨਿਹਾਲੂ ਸੇਵਕੁ ਸਾਰਾ ।
ਛਜੂ ਭਲਾ ਜਾਣੀਐ ਮਾਈ ਦਿਤਾ ਸਾਧੁ ਵਿਚਾਰਾ ।
ਤੁਲਸਾ ਵਹੁਰਾ ਭਗਤ ਹੈ ਦਾਮੋਦਰੁ ਆਕੁਲ ਬਲਿਹਾਰਾ ।
ਭਾਨਾ ਆਵਲ ਵਿਗਹਮਲੁ ਬੁਧੋ ਛੀਂਬਾ ਗੁਰ ਦਰਬਾਰਾ ।
ਸੁਲਤਾਨੇ ਪੁਰਿ ਭਗਤਿ ਭੰਡਾਰਾ ॥ - ੧੧/੨੧.੧-੮

ਦੀਪਕੁ ਦੀਪਾ ਕਾਸਰਾ ਗੁਰੂ ਦੁਆਰੈ ਹੁਕਮੀ ਬੰਦਾ ।
ਪਟੀ ਅੰਦਰਿ ਚਉਧਰੀ ਢਿਲੋ ਲਾਲੁ ਲੰਗਾਹੁ ਸੁਹੰਦਾ ।
ਅਜਬੁ ਅਜਾਇਬੁ ਸੰਙਿਆ ਉਮਰਸਾਹੁ ਗੁਰ ਸੇਵ ਕਰੰਦਾ ।
ਪੈੜਾ ਛਜਲੁ ਜਾਣੀਐ ਕੰਦੂ ਸੰਘਰੁ ਮਿਲੈ ਹਸੰਦਾ ।
ਪੁਤੁ ਸਪੁਤੁ ਕਪੂਰਿ ਦੇਉ ਸਿਖੈ ਮਿਲਿਆਂ ਮਨਿ ਵਿਗਸੰਦਾ ।
ਸੰਮਣੁ ਹੈ ਸਾਹਬਾਜ ਪੁਰਿ ਗੁਰਸਿਖਾਂ ਦੀ ਸਾਰ ਲਹੰਦਾ ।
ਜੋਧਾ ਜਲੋ ਤੁਲਸ ਪੁਰਿ ਮੋਹਣ ਆਲਮੁ ਗੰਜਿ ਰਹੰਦਾ ।
ਗੁਰਮੁਖਿ ਵਡਿਆ ਵਡੇ ਮਸੰਦਾ ॥ - ੧੧/੨੨.੧-੮

ਢੇਸੀ ਜੋਧੁਹੁ ਸੰਗੁ ਹੈ ਗੋਇੰਦੁ ਗੋਲਾ ਹਸਿ ਮਿਲੰਦਾ ।
ਮੋਹਣੁ ਕੁਕੁ ਵਖਾਣੀਐ ਧੁਟੇ ਜੋਧੇ ਜਾਮੁ ਸੁਹੰਦਾ ।
ਮੰਝੁ ਪੰਨੂ ਪਰਵਾਣੁ ਹੈ ਪੀਰਾਣਾ ਗੁਰ ਭਾਇ ਚਲੰਦਾ ।
ਹਮਜਾ ਜਜਾ ਜਾਣੀਐ ਬਾਲਾ ਮਰਵਾਹਾ ਵਿਗਸੰਦਾ ।
ਨਿਰਮਲ ਨਾਨੋ ਓਹਰੀ ਨਾਲਿ ਸੂਰੀ ਚਉਧਰੀ ਰਹੰਦਾ ।
ਪਰਬਤਿ ਕਾਲਾ ਮੇਹਰਾ ਨਾਲਿ ਨਿਹਾਲੂ ਸੇਵ ਕਰੰਦਾ ।
ਕਕਾ ਕਾਲਉ ਸੂਰਮਾ ਕਦੁ ਰਾਮਦਾਸੁ ਬਚਨ ਮੰਨਦਾ ।
ਸੇਠ ਸਭਾਗਾ ਚੁਹਣੀਅਹੁ ਆਰੋੜੇ ਭਾਗ ਉਗਵੰਦਾ ।
ਸਨਮੁਖ ਇਕਦੂ ਇਕ ਚੜ੍ਹੰਦਾ ॥ - ੧੧/੨੩.੧-੯

ਪੈੜਾ ਜਾਤਿ ਚੰਡਾਲੀਆ ਜੇਠੇ ਸੇਠੀ ਕਾਮ ਕਮਾਈ ।
ਲਟਕਣੁ ਘੂਰਾ ਜਾਣੀਐ ਗੁਰਦਿਤਾ ਗੁਰਮਤਿ ਗੁਰਭਾਈ ।
ਕਟਾਰਾ ਸਰਾਫ ਹੈ ਭਗਤੁ ਵਡਾ ਭਗਵਾਨ ਸੁਭਾਈ ।
ਸਿਖ ਭਲਾ ਰਵਿਤਾਸ ਵਿਚਿ ਧਉਣੁ ਮੁਰਾਰੀ ਗੁਰ ਸਰਣਾਈ ।
ਆਡਿਤ ਸੁਇਨੀ ਸੂਰਮਾ ਚਰਣ ਸਰਣਿ ਚੂਹੜੁ ਜੇ ਸਾਈ ।

ਲਾਲਾ ਸੇਠੀ ਜਾਣੀਐ ਜਾਣੁ ਰਿਹਾਣੁ ਸਬਦਿ ਲਿਵ ਲਾਈ ।
ਰਾਮਾ ਝੰਝੀ ਆਖੀਐ ਹੇਮੂ ਸੋਈ ਗੁਰਮਤਿ ਪਾਈ ।
ਜਟੂ ਭੰਡਾਰੀ ਭਲਾ ਸਾਹਦਰੈ ਸੰਗਤਿ ਸੁਖਦਾਈ ।
ਪੰਜਾਬੈ ਗੁਰ ਦੀ ਵਡਿਆਈ ॥ – ੧੧/੨੪.੧-੯

ਸਨਮੁਖਿ ਸਿਖ ਲਾਹੌਰ ਵਿਚਿ ਸੋਢੀ ਆਇਣੁ ਤਾਇਆ ਸੰਹਾਰੀ ।
ਸਾਈਂ ਦਿਤਾ ਝੰਝੀਆ ਸੈਦੋ ਜਟੂ ਸਬਦੁ ਵੀਚਾਰੀ ।
ਸਾਧੂ ਮਹਿਤਾ ਜਾਣੀਅਹਿ ਕੁਲ ਕੁਮ੍ਹਿਆਰ ਭਗਤਿ ਨਿਰੰਕਾਰੀ ।
ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪੁਕਾਰੀ ।
ਕਾਲੂ ਨਾਨੋ ਰਾਜ ਦੁਇ ਹਾੜੀ ਕੋਹਲੀਆ ਵਿਚਿ ਭਾਰੀ ।
ਸੂਦੁ ਕਲਿਆਣਾ ਸੂਰਮਾ ਭਾਨੂ ਭਗਤੁ ਸਬਦੁ ਵੀਚਾਰੀ ।
ਮੂਲਾ ਬੇਰੀ ਜਾਣੀਐ ਤੀਰਥੁ ਅਤੈ ਮੁਕੰਦੁ ਅਪਾਰੀ ।
ਕਹੁ ਕਿਸਨਾ ਮੁਹੰਜਗੀਆ ਸੇਠ ਮੰਗੀਣੇ ਨੋ ਬਲਿਹਾਰੀ ।
ਸਨਮੁਖੁ ਸੁਨਿਆਰਾ ਭਲਾ ਨਾਉ ਨਿਹਾਲੂ ਸਪਰਵਾਰੀ ।
ਗੁਰਮੁਖਿ ਸੁਖ ਫਲ ਕਰਣੀ ਸਾਰੀ ॥ – ੧੧/੨੫.੧-੧੦

ਭਾਨਾ ਮਲਣੁ ਜਾਣੀਐ ਕਾਬਲਿ ਰੇਖ ਰਾਉ ਗੁਰਭਾਈ ।
ਮਾਧੋ ਸੋਢੀ ਕਾਸਮੀਰ ਗੁਰ ਸਿਖੀ ਦੀ ਚਾਲ ਚਲਾਈ ।
ਭਾਈ ਭੀਵਾਂ ਸੀਹਰੰਦਿ ਰੂਪਚੰਦੁ ਸਨਮੁਖ ਸਤ ਭਾਈ ।
ਪਰਤਾਪੂ ਸਿਖੁ ਸੂਰਮਾ ਨੰਦੈ ਵਿਠੜਿ ਸੇਵ ਕਮਾਈ ।
ਸਾਮੀਦਾਸ ਵਡੇਰੁ ਹੈ ਥਾਨੇਸੁਰਿ ਸੰਗਤਿ ਬਹਲਾਈ ।
ਗੋਪੀ ਮਹਤਾ ਜਾਣੀਐ ਤੀਰਥੁ ਨਥਾ ਗੁਰ ਸਰਣਾਈ ।
ਭਾਊ ਮੋਕਲੁ ਆਖੀਅਹਿ ਢਿਲੀ ਮੰਡਲਿ ਗੁਰਮਤਿ ਪਾਈ ।
ਜੀਵਦੂ ਜਗਸੀ ਫਤੇ ਪੁਰਿ ਸੇਠਿ ਤਲੋਕੇ ਸੇਵ ਕਮਾਈ ।
ਸਤਿਗੁਰ ਦੀ ਵਡੀ ਵਡਿਆਈ ॥ – ੧੧/੨੬.੧-੯

ਮਹਤਾ ਸਕਤੁ ਆਗਰੈ ਚਢਾ ਹੋਆ ਨਿਹਾਲੁ ਨਿਹਾਲਾ ।
ਗੜ੍ਹੀਅਲੁ ਮਥਰਾ ਦਾਸੁ ਹੈ ਸਪਰਵਾਰਾ ਲਾਲ ਗੁਲਾਲਾ ।
ਗੰਗਾ ਸਹਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ ।
ਅਣਦੁ ਮੁਰਾਰੀ ਮਹਾਂਪੁਰਖੁ ਕਲਿਆਣਾ ਕੁਲਿ ਕਵਲੁ ਰਸਾਲਾ ।
ਨਾਨੋ ਲਟਕਣੁ ਬਿੰਦਰਾਉ ਸੇਵਾ ਸੰਗਤਿ ਪੂਰਣ ਘਾਲਾ ।
ਹੰਡਾ ਆਲਮਚੰਦੁ ਹੈ ਸੈਸਾਰਾ ਤਲਵਾੜੂ ਸੁਖਾਲਾ ।
ਜਗਨਾ ਨੰਦਾ ਸਾਧ ਹੈ ਭਾਨੂ ਸੁਹੜੁ ਹੰਸਾਂ ਦੀ ਢਾਲਾ ।
ਗੁਰਭਾਈ ਰਤਨਾਂ ਦੀ ਮਾਲਾ ॥ – ੧੧/੨੭.੧-੮

ਸੀਗਾਰੂ ਜੈਤਾ ਭਲਾ ਸੂਰਬੀਰ ਮਨਿ ਪਰਉਪਕਾਰਾ ।
ਜੈਤਾ ਨੰਦਾ ਜਾਣੀਐ ਪੁਰਖ ਪਿਰਾਗਾ ਸਬਦਿ ਅਧਾਰਾ ।

ਤਿਲਕੁ ਤਿਲੋਕਾ ਪਾਠਕਾ ਸਾਧੁ ਸੰਗਤਿ ਸੇਵਾ ਹਿਤਕਾਰਾ ।
ਤੋਤਾ ਮਹਤਾ ਮਹਾਂਪੁਰਖੁ ਗੁਰਮੁਖਿ ਸੁਖ ਫਲ ਸਬਦੁ ਪਿਆਰਾ ।
ਜੜੀਆ ਸਾਈਂਦਾਸੁ ਹੈ ਸਭ ਕੁਲੁ ਹੀਰੇ ਲਾਲ ਅਪਾਰਾ ।
ਮਲਕੁ ਪੈੜਾ ਹੈ ਕੋਹਲੀ ਦਰਗਹੁ ਭੰਡਾਰੀ ਅਤਿ ਭਾਰਾ ।
ਮੀਆਂ ਜਮਾਲੁ ਨਿਹਾਲੁ ਹੈ ਭਗਤੂ ਭਗਤ ਕਮਾਵੈ ਕਾਰਾ ।
ਪੂਰਾ ਗੁਰ ਪੂਰਾ ਵਰਤਾਰਾ ॥ - ੧੧/੨੮.੧-੮

## ਅਰੋਗੀ

ਸਬਦ ਸੁਰਤਿ ਬੈਰਾਗੁ ਹੈ ਸੁਖ ਸਹਜ ਅਰੋਗੀ । - ੧੩/੩.੨

## ਅਵਗੁਣਿਆਰਾ

ਗੁਰਮਤਿ ਦੁਰਮਤਿ ਵਰਤਣਾ ਸਾਧੁ ਅਸਾਧੁ ਸੰਗਤਿ ਵਿਚਿ ਵਸੈ ।
ਤਿੰਨ ਵੇਸ ਜਮਵਾਰ ਵਿਚਿ ਹੋਇ ਸੰਜੋਗੁ ਵਿਜੋਗੁ ਮੁਣਸੈ ।
ਸਹਸ ਕੁਬਾਣ ਨ ਵਿਸਰੈ ਸਿਰਜਣਹਾਰੁ ਵਿਸਾਰਿ ਵਿਗਸੈ ।
ਪਰ ਨਾਰੀ ਪਰ ਦਰਬੁ ਹੇਤੁ ਪਰ ਨਿੰਦਾ ਪਰਪੰਚ ਰਹਸੈ ।
ਨਾਮ ਦਾਨ ਇਸਨਾਨੁ ਤਜਿ ਕੀਰਤਨ ਕਥਾ ਨ ਸਾਧੁ ਪਰਸੈ ।
ਕੁਤਾ ਚਉਕ ਚੜ੍ਹਾਈਐ ਚਕੀ ਚਟਣਿ ਕਾਰਣ ਨਸੈ ।
ਅਵਗੁਣਿਆਰਾ ਗੁਣ ਨ ਸਰਸੈ ॥ - ੩੭/੧੬.੧-੭

## ਅਵਤਾਰ, ਦਸ

ਬਿਸਨ ਲਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ ।
ਮਛ ਕਛ ਵੈਰਾਹ ਰੂਪਿ ਹੋਇ ਨਰਸਿੰਘੁ ਬਾਵਨ ਬਉਧਾਰੇ ।
ਪਰਸਰਾਮੁ ਰਾਮੁ ਕਿਸਨੁ ਹੋਇ ਕਿਲਕਿ ਕਲੰਕੀ ਅਤਿ ਅਹੰਕਾਰੇ ।
ਖਤ੍ਰੀ ਮਾਰਿ ਇਕੀਹ ਵਾਰ ਰਾਮਾਇਣ ਕਰਿ ਭਾਰਥ ਭਾਰੇ ।
ਕਾਮ ਕਰੋਧੁ ਨ ਸਾਧਿਓ ਲੋਭੁ ਮੋਹ ਅਹੰਕਾਰੁ ਨ ਮਾਰੇ ।
ਸਤਿਗੁਰ ਪੁਰਖੁ ਨ ਭੇਟਿਆ ਸਾਧਸੰਗਤਿ ਸਹਲੰਗ ਨ ਸਾਰੇ ।
ਹਉਮੈ ਅੰਦਰਿ ਕਾਰਿ ਵਿਕਾਰੇ ॥ - ੧੨/੮.੧-੭

## ਆਸਾ, ਮਨਸਾ

ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ । - ੫/੨੦.੩

ਆਸਾ ਮਨਸਾ ਮੋਹਣੀ ਤਾਮਸੁ ਤ੍ਰਿਸਨਾ ਸਾਂਤਿ ਨ ਆਵੈ । - ੧੫/੯.੫

ਆਕਾਰ

ਵੇਖੋ : 'ਸ੍ਰਿਸਟੀ/ਰਚਨਾ'

ਆਤਮਾ

ਬੇਦ ਕਤੇਬਹੁੰ ਬਾਹਰਾ ਜੰਮਨ ਮਰਨ ਅਲਿਪਤ ਰਹਾਈ॥ – ੫/੧੪.੬

ਜੈਸੇ ਜਲ ਸਿੰਚ ਸਿੰਚ ਕਾਸਟ ਸਮਥ ਕੀਨੇ
ਜਲ ਸਨਬੰਧ ਪੁਨ ਬੋਹਿਥਾ ਬਿਸ੍ਰਾਸ ਹੈ ।
ਪਵਨ ਪ੍ਰਸੰਗ ਸੋਈ ਕਾਸਟ ਸ੍ਰੀਖੰਡ ਹੋਤ
ਮਲਯਾਗਿਰ ਬਾਸਨਾ ਸੁ ਮੰਡ ਪਰਗਾਸ ਹੈ ।
ਪਾਵਕ ਪਰਸ ਭਸਮੀ ਕਰਤ ਦੇਹ ਗੇਹ ।
ਮਿਤ੍ਰ ਸਤ੍ਰ ਸਗਲ ਸੰਸਾਰ ਹੀ ਬਿਨਾਸ ਹੈ ।
ਤੈਸੇ ਆਤਮਾ ਤ੍ਰਿਗੁਨ ਤ੍ਰਿਬਿਧ ਸਕਲ ਸਿਵ
ਸਾਧਸੰਗ ਭੇਟਤ ਹੀ ਸਾਧ ਕੋ ਅਭਯਾਸ ਹੈ ॥੬੨੫॥

ਆਨਸਰ/ਮਾਨਸਰ (ਤੁਲਨਾ)

ਵੇਖੋ : 'ਮਾਨਸਰ/ਆਨਸਰ'

ਆਨ ਗਿਆਨ (ਬਿਨਾਂ ਸਤਿਗੁਰੂ)

ਲੋਚਨ ਪਤੰਗ ਦੀਪ ਦਰਸ ਦੇਖਨ ਗਏ॥
ਜੋਤੀ ਜੋਤਿ ਮਿਲਿ ਪੁਨ ਊਤਰ ਨ ਆਨੇ ਹੈ ।
ਨਾਦ ਬਾਦ ਸੁਨਬੇ ਕਉ ਸ੍ਰਵਨ ਹਰਿਨ ਗਏ॥
ਸੁਨਿ ਧੁਨਿ ਥਕਤ ਭਏ ਨ ਬਹੁਰਾਨੇ ਹੈ ।
ਚਰਨਕਮਲ ਮਕਰੰਦ ਰਸਿ ਰਸਕਿ ਹੁਇ॥
ਮਨ ਮਧੁਕਰ ਸੁਖ ਸੰਪਟ ਸਮਾਨੇ ਹੈ ।
ਰੂਪ ਗੁਨ ਪ੍ਰੇਮਰਸ ਪੂਰਨ ਪਰਮਪਦ ।
ਆਨ ਗਿਆਨ ਧਿਆਨ ਰਸ ਭਰਮ ਭੁਲਾਨੇ ਹੈ ॥੪੩੧॥

ਆਨਦੇਵ (ਹਾਲਤ)

ਜੈਸੇ ਜਲ ਕੂਪ ਨਿਕਸਤ ਜਤਨ ਕੀਏ ।
ਸੀਚੀਅਤ ਖੇਤ ਏਕੈ ਪਹੁਚਤ ਨ ਆਨ ਕਉ ।
ਪਥਿਕ ਪਪੀਹਾ ਪਿਆਸੇ ਆਸ ਲਗਿ ਢਿਗ ਬੈਠਿ ।
ਬਿਨੁ ਗੁਨੁ ਭਾਂਜਨ ਤ੍ਰਿਪਤਿ ਕਤ ਪ੍ਰਾਨ ਕਉ ।
ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ ।
ਸੇਵਾ ਕੀਏ ਦੇਤ ਫਲ ਕਾਮਨਾ ਸਮਾਨਿ ਕਉ ।

ਪੂਰਨ ਬ੍ਰਹਮ ਗੁਰ ਬਰਖਾ ਅੰਮ੍ਰਿਤ ਹਿਤਿ ।
ਬਰਖ ਹਰਖਿ ਦੇਤ ਸਰਬ ਨਿਧਾਨ ਕਉ ॥੪੫੧॥

ਜੈਸੇ ਤਉ ਸਕਲ ਦ੍ਰੁਮ ਆਪਨੀ ਆਪਨੀ ਭਾਂਤਿ ।
ਚੰਦਨ ਚੰਦਨ ਕਰੈ ਸਰਬ ਤਮਾਲ ਕਉ ।
ਤਾਂਬਾ ਹੀ ਸੈ ਹੋਤ ਜੈਸੇ ਕੰਚਨ ਕਲੰਕੁ ਡਾਰੈ ।
ਪਾਰਸ ਪਰਸੁ ਧਾਤੁ ਸਕਲ ਉਜਾਲ ਕਉ ।
ਸਰਿਤਾ ਅਨੇਕ ਜੈਸੇ ਬਿਬਿਧਿ ਪ੍ਰਵਾਹ ਗਤਿ ।
ਸੁਰਸਰੀ ਸੰਗਮ ਸਮ ਜਨਮ ਸੁਢਾਲ ਕਉ।
ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ ।
ਸਤਿਗੁਰ ਅਸਰਨ ਸਰਨਿ ਅਕਾਲ ਕਉ ॥੪੫੯॥

ਸੂਰਜ ਪ੍ਰਗਾਸ ਨਾਸ ਉਡਗਨ ਅਗਨਿਤ ਜਉ॥
ਆਨਦੇਵ ਸੇਵ ਗੁਰਦੇਵ ਕੇ ਧਿਆਨ ਕੈ ।
ਹਾਟ ਬਾਟ ਘਾਟ ਠਾਠੁ ਘਟੈ ਘਟੈ ਨਿਸ ਦਿਨੁ॥
ਤੈਸੋ ਲੋਗ ਬੇਦ ਭੇਦ ਸਤਿਗੁਰ ਗਿਆਨ ਕੈ ।
ਚੋਰ ਜਾਰ ਅਉ ਜੂਆਰ ਮੋਹ ਦ੍ਰੋਹ ਅੰਧਕਾਰ॥
ਪ੍ਰਾਤ ਸਮੈ ਸੋਭਾ ਨਾਮ ਦਾਨ ਇਸਨਾਨ ਕੈ ।
ਆਨ ਸਰ ਮੇਡੁਕ ਸਿਵਾਲ ਘੋਘਾ ਮਾਨਸਰ॥
ਪੂਰਨਬ੍ਰਹਮ ਗੁਰ ਸਰਬ ਨਿਧਾਨ ਕੈ ॥੪੯੬॥

**ਆਨਦੇਵ ਤੇ ਗੁਰਸਿਖ**

ਵੇਖੋ : 'ਗੁਰਸਿਖ ਤੇ ਆਨਦੇਵ'

**ਆਨਦੇਵ ਤੇ ਗੁਰਦੇਵ**

ਵੇਖੋ : 'ਗੁਰਦੇਵ ਤੇ ਆਨਦੇਵ'

**ਆਪੀਨੈ ਆਪਿ ਸਾਜਿਓ...**

ਵੇਖੋ : 'ਵਿਆਖਿਆ, ਗੁਰਬਾਣੀ'

**ਇਸਤਰੀ**

ਵੇਖੋ : 'ਨਿਹਚਉ ਨਾਰੀ'

**ਇੰਦਰੇ (ਸਾਰਥਿਕਤਾ)**

ਦਰਸ ਧਿਆਨ ਬਿਰਹਾ ਬਿਆਪੈ ਦ੍ਰਿਗਨ ਹੁਇ ।

ਸ੍ਰਵਨ ਬਿਰਹੁ ਬਿਆਪੈ ਮਧੁਰ ਬਚਨ ਕੈ ।
ਸੰਗਮ ਸਮਾਗਮ ਬਿਰਹੁ ਬਿਆਪੈ ਜਿਹਬਾ ਕੈ ।
ਪਾਰਸ ਪਰਸ ਅੰਕਮਾਲ ਕੀ ਰਚਨ ਕੈ ।
ਸਿਹਜਾ ਗਵਨ ਬਿਰਹਾ ਬਿਆਪੈ ਚਰਨ ਹੁਇ ।
ਪ੍ਰੇਮਰਸ ਬਿਰਹ ਸ੍ਰਬੰਗ ਹੁਇ ਸਚਨ ਕੈ ।
ਰੋਮ ਰੋਮ ਬਿਰਹ ਬ੍ਰਿਥਾ ਕੈ ਬਿਹਬਲ ਭਈ ।
ਸਸਾ ਜਿਉ ਬਹੀਰ ਪੀਰ ਪ੍ਰਬਲ ਤਚਨ ਕੈ ॥੨੦੩॥

ਗੁਰਮਤਿ ਸਤਿ ਰਿਦੈ ਸਤਿਰੂਪ ਦੇਖੇ ਦ੍ਰਿਗ ।
ਸਤਿਨਾਮ ਜਿਹਬਾ ਕੈ ਪ੍ਰੇਮਰਸ ਪਾਏ ਹੈ ।
ਸਬਦ ਬਿਬੇਕ ਸਤਿ ਸ੍ਰਵਨ ਸੁਰਤਿ ਨਾਦ ।
ਨਾਸਕਾ ਸੁਗੰਧਿ ਸਤਿ ਆਘ੍ਰਨ ਅਘਾਏ ਹੈ ।
ਸੰਤ ਚਰਨਾਮ੍ਰਿਤ ਹਸਤ ਅਵਲੰਬ ਸਤਿ ।
ਪਾਰਸ ਪਰਸਿ ਹੋਇ ਪਾਰਸ ਦਿਖਾਏ ਹੈ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਗੁਰ ਸਿਖ ਸੰਧਿ ਮਿਲੇ ਅਲਖ ਲਖਾਏ ਹੈ ॥੨੨੬॥

ਸੀਸ ਗੁਰ , ਚਰਨ ਕਰਨ ਉਪਦੇਸ ਦੀਖਿਆ ।
ਲੋਚਨ ਦਰਸ ਅਵਲੋਕ ਸੁਖ ਪਾਈਐ ।
ਰਸਨਾ ਸਬਦ ਗੁਰ ਹਸਤ ਸੇਵਾ ਡੰਡੌਤ ।
ਰਿਦੈ ਗੁਰ ਗਜਾਨ ਉਨਮਨ ਲਿਵ ਲਾਈਐ ।
ਚਰਨ ਗਵਨ ਸਾਧਸੰਗਤਿ ਪਰਕ੍ਰਮਾ ਲਉ ।
ਦਾਸਨ ਦਾਸਾਨ ਮਤਿ ਨਿੰਮ੍ਰਿਤਾ ਸਮਾਈਐ ।
ਸੰਤ ਰੇਨ ਮਜਨ, ਭਗਤਿ ਭਾਉ ਭੋਜਨ ਦੈ ।
ਸ੍ਰੀਗੁਰ ਕ੍ਰਿਪਾ ਕੈ ਪ੍ਰੇਮ ਪੈਜ ਪ੍ਰਗਟਾਈਐ ॥੬੨੮॥

## ਇੰਦ੍ਰ

ਵਡੀ ਆਰਜਾ ਇੰਦ੍ਰ ਦੀ ਇੰਦ੍ਰਪੁਰੀ ਵਿਚਿ ਰਾਜੁ ਕਮਾਵੈ ।
ਚਉਦਹ ਇੰਦ੍ਰ ਵਿਣਾਸੁ ਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ ।
ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕੁ ਰੋਮ ਛਿਜਾਵੈ ।
ਸੇਸ ਮਹੇਸ ਵਖਾਣੀਅਨਿ ਚਿਰੰਜੀਵ ਹੋਇ ਸਾਂਤਿ ਨ ਆਵੈ ।
ਜੋਗ ਭੋਗ ਜਪ ਤਪ ਘਣੇ ਲੋਕ ਵੇਦ ਸਿਮਰਣੁ ਨ ਸੁਹਾਵੈ ।
ਆਪੁ ਗਣਾਏ ਨ ਸਹਜਿ ਸਮਾਵੈ ॥ – ੧੨/੧੦.੧-੬

## ਏਤੁ ਰਾਹਿ ਪਤਿ...

ਵੇਖੋ : 'ਵਿਆਖਿਆ, ਗੁਰਬਾਣੀ'

### ਸਹਿਜ

ਵੀਹ ਇਕੀਹ ਉਲੰਘਿ ਕੈ ਹੋਇ ਸਹਜਿ ਸਮਾਈ ॥ – ੯/੯.੬

ਗੁਰਮੁਖਿ ਸੋਈ ਸਹਜਿ ਸਮਾਵੈ ॥ – ੧੨/੪.੭

ਆਪੁ ਗਣਾਏ ਨ ਸਹਜਿ ਸਮਾਵੈ ॥ – ੧੨/੧੦.੬

### ਸਚਹੁ ਓਰੈ ਸਭੁ...

ਵੇਖੋ : 'ਵਿਆਖਿਆ, ਗੁਰਬਾਣੀ'

### ਸਚਖੰਡਿ

ਵੇਖੋ : 'ਸਤਿਸੰਗਤਿ'

### ਸਚ ਤੇ ਕੂੜ (ਤੁਲਨਾ)

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਸਚਾ ਪੰਥੁ ਸੁਹੇਲਾ ।
ਮਨਮੁਖ ਕਰਮ ਕਮਾਂਵਦੇ ਦੁਰਮਤਿ ਦੂਜਾ ਭਾਉ ਦੁਹੇਲਾ ।
ਗੁਰਮੁਖਿ ਸੁਖਫਲੁ ਸਾਧਸੰਗ ਭਾਇ ਭਗਤਿ ਕਰਿ ਗੁਰਮੁਖਿ ਮੇਲਾ ।
ਕੂੜ ਕੁਸਤੁ ਅਸਾਧ ਸੰਗੁ ਮਨਮੁਖ ਦੁਖ ਫਲੁ ਹੈ ਵਿਹੁ ਵੇਲਾ ।
ਗੁਰਮੁਖਿ ਆਪੁ ਗਵਾਵਣਾ ਪੈਰੀ ਪਾਉਣਾ ਨੇਹੁ ਨਵੇਲਾ ।
ਮਨਮੁਖ ਆਪੁ ਗਣਾਵਣਾ ਗੁਰਮਤਿ ਗੁਰ ਤੇ ਉਕੜੁ ਚੇਲਾ ।
ਕੂੜੁ ਸਚੁ ਸੀਹ ਬਕਰ ਖੇਲਾ ॥ – ੩੦/੧.੧-੭

ਗੁਰਮੁਖਿ ਸੁਖ ਫਲੁ ਸਚੁ ਹੈ ਮਨਮੁਖ ਦੁਖ ਫਲੁ ਕੂੜੁ ਕੂੜਾਵਾ ।
ਗੁਰਮੁਖਿ ਸਚੁ ਸੰਤੋਖੁ ਰੁਖੁ ਦੁਰਮਤਿ ਦੂਜਾ ਭਾਉ ਪਛਾਵਾ ।
ਗੁਰਮੁਖਿ ਸਚੁ ਅਡੋਲੁ ਹੈ ਮਨਮੁਖ ਫੇਰਿ ਫਿਰੰਦੀ ਛਾਵਾਂ ।
ਗੁਰਮੁਖਿ ਕੋਇਲ ਅੰਬ ਵਣ ਮਨਮੁਖ ਵਣਿ ਵਣਿ ਹੰਢਨਿ ਕਾਵਾਂ ।
ਸਾਧਸੰਗਤਿ ਸਚੁ ਬਾਗ ਹੈ ਸਬਦ ਸੁਰਤਿ ਗੁਰ ਮੰਤੁ ਸਚਾਵਾਂ ।
ਵਿਹੁ ਵਣੁ ਵਲਿ ਅਸਾਧ ਸੰਗਿ ਬਹੁਤੁ ਸਿਆਣਪ ਨਿਗੋਸਾਵਾਂ ।
ਜਿਉ ਕਰਿ ਵੇਸੁਆ ਵੰਸੁ ਨਿਨਾਵਾਂ ॥ – ੩੦/੨.੧-੭

ਗੁਰਮੁਖਿ ਹੋਇ ਵੀਆਹੀਐ ਦੁਹੀ ਵਲੀ ਮਿਲਿ ਮੰਗਲ ਚਾਰਾ ।
ਦੁਹੁ ਮਿਲਿ ਜੰਮੈ ਜਾਣੀਐ ਪਿਤਾ ਜਾਤਿ ਪਰਵਾਰ ਸਧਾਰਾ ।
ਜੰਮਦਿਆਂ ਰੁਣਝੁੰਝਣਾ ਵੰਸਿ ਵਧਾਈ ਰੁਣ ਝੁਣਕਾਰਾ ।
ਨਾਨਕ ਦਾਦਕ ਸੋਹਿਲੇ ਵਿਰਤੀਸਰ ਬਹੁ ਦਾਨ ਦਤਾਰਾ ।

ਬਹੁ ਮਿਤੀ ਹੋਇ ਵੇਸੁਆ ਨਾ ਪਿਉ ਨਾਉਂ ਨਿਨਾਉਂ ਪੁਕਾਰਾ ।
ਗੁਰਮੁਖਿ ਵੰਸੀ ਪਰਮ ਹੰਸ ਮਨਮੁਖਿ ਠਗ ਬਗ ਵੰਸ ਹਤਿਆਰਾ ।
ਸਚਿ ਸਚਿਆਰ ਕੂੜਹੁ ਕੂੜਿਆਰਾ ॥ - ੩੦/੩.੧-੭

ਮਾਨ ਸਰੋਵਰੁ ਸਾਧਸੰਗੁ ਮਾਣਕ ਮੋਤੀ ਰਤਨ ਅਮੋਲਾ ।
ਗੁਰਮੁਖਿ ਵੰਸੀ ਪਰਮ ਹੰਸ ਸਬਦ ਸੁਰਤਿ ਗੁਰਮਤਿ ਅਡੋਲਾ ।
ਖੀਰਹੁ ਨੀਰ ਨਿਕਾਲਦੇ ਗੁਰਮੁਖਿ ਗਿਆਨੁ ਧਿਆਨੁ ਨਿਰੋਲਾ ।
ਗੁਰਮੁਖਿ ਸਚੁ ਸਲਾਹੀਐ ਤੁਲੁ ਨ ਤੋਲਣਹਾਰੁ ਅਤੋਲਾ ।
ਮਨਮੁਖ ਬਗੁਲ ਸਮਾਧਿ ਹੈ ਘੁਟਿ ਘੁਟਿ ਜੀਆਂ ਖਾਇ ਅਬੋਲਾ ।
ਹੋਇ ਲਖਾਉ ਟਿਕਾਇ ਜਾਇ ਛਪੜਿ ਊਹੁ ਪੜੈ ਮੁਹਚੋਲਾ ।
ਸਚੁ ਸਾਉ ਕੂੜੁ ਗਹਿਲਾ ਗੋਲਾ ॥- ੩੦/੪.੧-੭

ਗੁਰਮੁਖ ਸਚੁ ਸੁਲਖਣਾ ਸਭਿ ਸੁਲਖਣ ਸਚੁ ਸੁਹਾਵਾ ।
ਮਨਮੁਖ ਕੂੜੁ ਕੁਲਖਣਾ ਸਭ ਕੁਲਖਣ ਕੂੜੁ ਕੁਦਾਵਾ ।
ਸਚੁ ਸੁਇਨਾ ਕੂੜੁ ਕਚੁ ਹੈ ਕਚੁ ਨ ਕੰਚਨ ਮੁਲਿ ਮੁਲਾਵਾ ।
ਸਚੁ ਭਾਰਾ ਕੂੜੁ ਹਉਲੜਾ ਪਵੈ ਨ ਰਤਕ ਰਤਨੁ ਭੁਲਾਵਾ ।
ਸਚੁ ਹੀਰਾ ਕੂੜੁ ਫਟਕੁ ਹੈ ਜੜੈ ਜੜਾਵ ਨ ਜੁੜੈ ਜੁੜਾਵਾ ।
ਸਚ ਦਾਤਾ ਕੂੜੁ ਮੰਗਤਾ ਦਿਹੁ ਰਾਤੀ ਚੋਰ ਸਾਹ ਮਿਲਾਵਾ ।
ਸਚੁ ਸਾਬਤੁ ਕੂੜਿ ਫਿਰਦਾ ਫਾਵਾ ॥ -੩੦/੫.੧-੭

ਗੁਰਮੁਖਿ ਸਚੁ ਸੁਰੰਗੁ ਹੈ ਮੂਲੁ ਮਜੀਠ ਨ ਟਲੈ ਟਲੰਦਾ ।
ਮਨਮੁਖੁ ਕੂੜੁ ਕੁਰੰਗ ਹੈ ਫੁਲ ਕੁਸੁੰਭੈ ਥਿਰ ਨ ਰਹੰਦਾ ।
ਥੋਮ ਕਥੂਰੀ ਵਾਸੁ ਲੈ ਨਕੁ ਮਰੋੜੈ ਮਨਿ ਭਾਵੰਦਾ ।
ਕੂੜੁ ਸਚੁ ਅਕ ਅੰਬ ਫਲ ਕਉੜਾ ਮਿਠਾ ਸਾਉ ਲਹੰਦਾ ।
ਸਾਹ ਚੋਰ ਸਚੁ ਕੂੜੁ ਹੈ ਸਾਹੁ ਸਵੈ ਚੋਰੁ ਫਿਰੈ ਭਵੰਦਾ ।
ਸਾਹ ਫੜੈ ਉਠਿ ਚੋਰ ਨੋ ਤਿਸੁ ਨੁਕਸਾਨ ਦੀਬਾਣੁ ਕਰੰਦਾ ।
ਸਚੁ ਕੂੜੈ ਲੈ ਨਿਹਨਿ ਬਹੰਦਾ ॥ - ੩੦/੬.੧-੭

ਸਚੁ ਸੋਹੈ ਸਿਰ ਪਗ ਜਿਉ ਕੋੜਾ ਕੂੜੁ ਕੁਥਾਇ ਕਛੋਟਾ ।
ਸਚੁ ਸਤਾਣਾ ਸਾਰਦੂਲੁ ਕੂੜੁ ਜਿਵੈ ਹੀਣਾ ਹਰਣੋਟਾ ।
ਲਾਹਾ ਸਚੁ ਵਣੰਜੀਐ ਕੂੜੁ ਕਿ ਵਣਜਹੁ ਆਵੈ ਤੋਟਾ ।
ਸਚੁ ਖਰਾ ਸਾਬਾਸਿ ਹੈ ਕੂੜੁ ਨ ਚਲੈ ਦਮੜਾ ਖੋਟਾ ।
ਤਾਰੇ ਲਖ ਅਮਾਵਸੈ ਘੇਰਿ ਅਨੇਰਿ ਚਨਾਇਣੁ ਹੋਟਾ ।
ਸੂਰਜ ਇਕੁ ਚੜ੍ਹੰਦਿਆ ਹੋਇ ਅਠ ਖੰਡ ਪਵੈ ਫਲਫੋਟਾ ।
ਕੂੜੁ ਸਚੁ ਜਿਉਂ ਵਟੁ ਘੜੋਟਾ ॥ - ੩੦/੭.੧-੭

ਸੁਹਣੇ ਸਾਮਰਤਖ ਜਿਉ ਕੂੜੁ ਸਚੁ ਵਰਤੈ ਵਰਤਾਰਾ ।

ਹਰਿਚੰਦਉਰੀ ਨਗਰ ਵਾਂਗੁ ਕੂੜੁ ਸਚੁ ਪਰਗਟੁ ਪਾਹਾਰਾ ।
ਨਦੀ ਪਛਾਵਾਂ ਮਾਣਸਾ ਸਿਰ ਤਲਵਾਇਆ ਅੰਬਰੁ ਤਾਰਾ ।
ਧੂਅਰੁ ਧੁੰਧੂਕਾਰੁ ਹੋਇ ਤੁਲਿ ਨ ਘਣਹਰਿ ਵਰਸਣਹਾਰਾ ।
ਸਾਉ ਨ ਸਿਮਰਣਿ ਸੰਕਰੈ ਦੀਪਕ ਬਾਝੁ ਨ ਮਿਟੈ ਅੰਧਾਰਾ ।
ਲੜੇ ਨ ਕਾਗਲਿ ਲਿਖਿਆ ਚਿਤੁ ਚਿਤੇਰੇ ਸੈ ਹਥੀਆਰਾ ।
ਸਚੁ ਕੂੜੁ ਕਰਤੂਤਿ ਵੀਚਾਰਾ ॥ - ੩੦/੮.੧-੭

ਸਚੁ ਸਮਾਇਣੁ ਦੁਧ ਵਿਚਿ ਕੂੜ ਵਿਗਾੜੁ ਕਾਂਜੀ ਦੀ ਚੁਖੈ ।
ਸਚੁ ਭੋਜਨੁ ਮੁਹਿ ਖਾਵਣਾ ਇਕੁ ਦਾਣਾ ਨਕੈ ਵਲਿ ਦੁਖੈ ।
ਫਲਹੁ ਰੁਖ ਰੁਖਹੁ ਸੁ ਫਲੁ ਅੰਤਿ ਕਾਲਿ ਖਉ ਲਾਖਹੁ ਰੁਖੈ ।
ਸਉ ਵਰਿਆ ਅਗਿ ਰੁਖ ਵਿਚਿ ਭਸਮ ਕਰੈ ਅਗਿ ਬਿੰਦਕੁ ਧੁਖੈ ।
ਸਚੁ ਦਾਰੂ ਕੂੜੁ ਰੋਗੁ ਹੈ ਵਿਣੁ ਗੁਰ ਵੈਦ ਵੇਦਨਿ ਮਨਮੁਖੈ ।
ਸਚੁ ਸਥੋਈ ਕੂੜ ਠਗੁ ਲਗੈ ਦੁਖੁ ਨ ਗੁਰਮੁਖਿ ਸੁਖੈ ।
ਕੂੜੁ ਪਚੈ ਸਚੈ ਦੀ ਭੁਖੈ ॥ - ੩੦/੯.੧-੭

ਕੂੜੁ ਕਪਟ ਹਥਿਆਰ ਜਿਉ ਸਚੁ ਰਖਵਾਲਾ ਸਿਲਹ ਸੰਜੋਆ ।
ਕੂੜੁ ਵੈਰੀ ਨਿਤ ਜੋਹਦਾ ਸਚੁ ਸੁਮਿਤੁ ਹਿਮਾਇਤਿ ਹੋਆ ।
ਸੂਰਵੀਰੁ ਵਰੀਆਮੁ ਸਚੁ ਕੂੜੁ ਕੂੜਾਵਾ ਕਰਦਾ ਢੋਆ ।
ਨਿਹਚਲੁ ਸਚੁ ਸੁਥਾਇ ਹੈ ਲਰਜੈ ਕੂੜੁ ਕੁਥਾਇ ਖੜੋਆ ।
ਸਚਿ ਫੜਿ ਕੂੜੁ ਪਛਾੜਿਆ ਚਾਰਿ ਚਕ ਵੇਖਨ ਤ੍ਰੈ ਲੋਆ ।
ਕੂੜੁ ਕਪਟੁ ਰੋਗੀ ਸਦਾ ਸਚੁ ਸਦਾ ਹੀ ਨਵਾਂ ਨਿਰੋਆ ।
ਸਚੁ ਸਚਾ ਕੂੜੁ ਵਿਖੋਆ ॥ -੩੦/੧੦.੧-੭

ਸਚੁ ਸੂਰਜੁ ਪਰਗਾਸੁ ਹੈ ਕੂੜਹੁ ਘੁਘੂ ਕੁਝੁ ਨ ਸੁਝੈ ।
ਸਚ ਵਣਸਪਤਿ ਬੋਹੀਐ ਕੂੜਹੁ ਵਾਸ ਨ ਚੰਦਨ ਬੁਝੈ ।
ਸਚਹੁ ਸਫਲ ਤਰੋਵਰਾ ਸਿੰਮਲੁ ਅਫਲੁ ਵਡਾਈ ਲੁਝੈ ।
ਸਾਵਣਿ ਵਣ ਹਰੀਆਵਲੇ ਸੁਕੈ ਅਕੁ ਜਵਾਹਾਂ ਰੁਝੈ ।
ਮਾਣਕ ਮੋਤੀ ਮਾਨਸਰਿ ਸੰਖਿ ਨਿਸਖਣ ਹਸਤਨ ਦੁਝੈ ।
ਸਚੁ ਗੰਗੋਦਕੁ ਨਿਰਮਲਾ ਕੂੜਿ ਰਲੈ ਮਦ ਪਰਗਟੁ ਗੁਝੈ ।
ਸਚੁ ਸਚਾ ਕੂੜੁ ਕੂੜਹੁ ਖੁਝੈ ॥ - ੩੦/੧੧.੧-੭

ਸਚੁ ਕੂੜ ਦੁਇ ਝਾਗੜੂ ਝਗੜਾ ਕਰਦਾ ਚਉਤੈ ਆਇਆ ।
ਅਗੇ ਸਚਾ ਸਚਿ ਨਿਆਇ ਆਪ ਹਜੂਰਿ ਦੋਵੈ ਝਗੜਾਇਆ ।
ਸਚੁ ਸਚਾ ਕੂੜਿ ਕੂੜਿਆਰੁ ਪੰਚਾ ਵਿਚਿਦੋ ਕਰਿ ਸਮਝਾਇਆ ।
ਸਚਿ ਜਿਤਾ ਕੂੜਿ ਹਾਰਿਆ ਕੂੜੁ ਕੂੜਾ ਕਰਿ ਸਹਰਿ ਫਿਰਾਇਆ ।
ਸਚਿਆਰੈ ਸਾਬਾਸਿ ਹੈ ਕੂੜਿਆਰੈ ਫਿਟੁ ਫਿਟੁ ਕਰਾਇਆ ।
ਸਚ ਲਹਣਾ ਕੂੜਿ ਦੇਵਣਾ ਖਤੁ ਸਤਾਗਲੁ ਲਿਖਿ ਦੇਵਾਇਆ ।

ਆਪ ਠਗਾਇ ਨ ਠਗੀਐ ਠਗਣਹਾਰੈ ਆਪੁ ਠਗਾਇਆ ।
ਵਿਰਲਾ ਸਚੁ ਵਿਹਾਝਣ ਆਇਆ ॥ - ੩੦/੧੨.੧-੭

ਕੂੜੁ ਸੁਤਾ ਸਚੁ ਜਾਗਦਾ ਸਚੁ ਸਾਹਿਬ ਦੇ ਮਨਿ ਭਾਇਆ ।
ਸਚੁ ਸਚੈ ਕਰਿ ਪਾਹਰੂ ਸਚ ਭੰਡਾਰ ਉਤੇ ਬਹਿਲਾਇਆ ।
ਸਚੁ ਆਗੂ ਆਨ੍ਹੇਰ ਕੂੜ ਉਝੜਿ ਦੂਜਾ ਭਾਉ ਚਲਾਇਆ ।
ਸਚੁ ਸਚੇ ਕਰਿ ਫਉਜਦਾਰੁ ਰਾਹੁ ਚਲਾਵਣੁ ਜੋਗੁ ਪਠਾਇਆ ।
ਜਗ ਭਵਜਲੁ ਮਿਲਿ ਸਾਧਸੰਗਿ ਗੁਰ ਬੋਹਿਥੈ ਚਾੜ੍ਹਿ ਤਰਾਇਆ ।
ਕਾਮ ਕ੍ਰੋਧ ਲੋਭੁ ਮੋਹੁ ਫੜਿ ਅਹੰਕਾਰੁ ਗਰਦਨਿ ਮਰਵਾਇਆ ।
ਪਾਰਿ ਪਏ ਗੁਰੁ ਪੂਰਾ ਪਾਇਆ ॥ - ੩੦/੧੩.੧-੭

ਲੂਣੁ ਸਾਹਿਬ ਦਾ ਖਾਇ ਕੈ ਰਣ ਅੰਦਰਿ ਲੜਿ ਮਰੈ ਸੁ ਜਾਪੈ ।
ਸਿਰ ਵਢੈ ਹਥੀਆਰੁ ਕਰਿ ਵਰੀਆਮਾ ਵਰਿਆਮੁ ਸਿਞਾਪੈ ।
ਤਿਸੁ ਪਿਛੈ ਜੋ ਇਸਤਰੀ ਥਪਿ ਥੇਈ ਦੇ ਵਰੈ ਸਰਾਪੈ ।
ਪੋਤੈ ਪੁਤ ਵਡੀਰੀਅਨਿ ਪਰਵਾਰੈ ਸਾਧਾਰੁ ਪਰਾਪੈ ।
ਵਖਤੈ ਉਪਰਿ ਲੜਿ ਮਰੈ ਅੰਮ੍ਰਿਤ ਵੇਲੈ ਸਬਦੁ ਅਲਾਪੈ ।
ਸਾਧਸੰਗਤਿ ਵਿਚਿ ਜਾਇ ਕੈ ਹਉਮੈ ਮਾਰਿ ਮਰੈ ਆਪੁ ਆਪੈ ।
ਲੜਿ ਮਰਣਾ ਤੈ ਸਤੀ ਹੋਣੁ ਗੁਰਮੁਖਿ ਪੰਥੁ ਪੂਰਣ ਪਰਤਾਪੈ ।
ਸਚਿ ਸਿਦਕ ਸਚ ਪੀਰੁ ਪਛਾਪੈ ॥ - ੩੦/੧੪.੧-੮

ਨਿਹਚਲੁ ਸਚਾ ਥੇਹੁ ਹੈ ਸਾਧਸੰਗੁ ਪੰਜੇ ਪਰਧਾਨਾ ।
ਸਤਿ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ ਸਭੋ ਬੰਧਾਨਾ ।
ਗੁਰ ਉਪਦੇਸੁ ਕਮਾਵਣਾ ਗੁਰਮੁਖਿ ਨਾਮੁ ਦਾਨੁ ਇਸਨਾਨਾ ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਣ ਭਗਤਿ ਗੁਰ ਗਿਆਨਾ ।
ਦੁਹੀ ਸਰਾਈ ਸੁਰਖਰੂ ਸਚੁ ਸਬਦੁ ਵਜੈ ਨੀਸਾਨਾ ।
ਚਲਣੁ ਜਿਨ੍ਹੀ ਜਾਣਿਆ ਜਗ ਅੰਦਰਿ ਵਿਰਲੇ ਮਿਹਮਾਨਾ ।
ਆਪ ਗਵਾਏ ਤਿਸੁ ਕੁਰਬਾਨਾ ॥ - ੩੦/੧੫.੧-੭

ਕੂੜ ਅਹੀਰਾਂ ਪਿੰਡੁ ਹੈ ਪੰਜ ਦੂਤ ਵਸਨਿ ਬੁਰਿਆਰਾ ।
ਕਾਮ ਕਰੋਧੁ ਵਿਰੋਧੁ ਨਿਤ ਲੋਭ ਮੋਹ ਧ੍ਰੋਹ ਅਹੰਕਾਰਾ ।
ਖਿੰਜੋਤਾਣੁ ਅਸਾਧੁ ਸੰਗੁ ਵਰਤੈ ਪਾਪੈ ਦਾ ਵਰਤਾਰਾ ।
ਪਰ ਧਨ ਪਰ ਨਿੰਦਾ ਪਿਆਰੁ ਪਰ ਨਾਰੀ ਸਿਉ ਵਡੇ ਵਿਕਾਰਾ ।
ਖਲੁਹਲੁ ਮੂਲਿ ਨ ਚੁਕਈ ਰਾਜ ਡੰਡੁ ਜਮ ਡੰਡੁ ਕਰਾਰਾ ।
ਦੁਹੀ ਸਰਾਈ ਜਰਦਰੂ ਜੰਮਣ ਮਰਣ ਨਰਕਿ ਅਵਤਾਰਾ ।
ਅਗੀ ਫਲ ਹੋਵਨਿ ਅੰਗਿਆਰਾ ॥ - ੩੦/੧੬.੧-੭

ਸਚੁ ਸਪੂਰਣ ਨਿਰਮਲਾ ਤਿਸੁ ਵਿਚਿ ਕੂੜੁ ਨ ਰਲਦਾ ਰਾਈ ।
ਅਖੀ ਕਤੁ ਨ ਸੰਜਰੈ ਤਿਣੁ ਅਉਖਾ ਦੁਖਿ ਰੈਣਿ ਵਿਹਾਈ ।
ਭੋਜਣ ਅੰਦਰਿ ਮਖਿ ਜਿਉ ਹੋਇ ਦੁਕੁਧਾ ਫੇਰਿ ਕਢਾਈ ।
ਰੂਈ ਅੰਦਰਿ ਚਿਣਗ ਵਾਂਗ ਦਾਹਿ ਭਸਮੰਤੁ ਕਰੇ ਦੁਖਦਾਈ ।
ਕਾਂਜੀ ਦੁਧੁ ਕੁਸੁਧ ਹੋਇ ਫਿਟੈ ਸਾਦਹੁ ਵੰਨਹੁ ਜਾਈ ।
ਮਹੁਰਾ ਚੁਖਕੁ ਚਖਿਆ ਪਾਤਿਸਾਹਾ ਮਾਰੈ ਸਹਮਾਈ ।
ਸਚਿ ਅੰਦਰਿ ਕਿਉ ਕੂੜੁ ਸਮਾਈ ॥ - ੩੦/੧੭.੧-੭

ਗੁਰਮੁਖਿ ਸਚੁ ਅਲਿਪਤੁ ਹੈ ਕੂੜਹੁ ਲੇਪੁ ਨ ਲਗੈ ਭਾਈ ।
ਚੰਦਨ ਸਪੀਂ ਵੇੜਿਆ ਚੜ੍ਹੈ ਨ ਵਿਸੁ ਨ ਵਾਸੁ ਘਟਾਈ ।
ਪਾਰਸੁ ਅੰਦਰਿ ਪਥਰਾਂ ਅਸਟ ਧਾਤੁ ਮਿਲਿ ਵਿਗੜਿ ਨ ਜਾਈ ।
ਗੰਗ ਸੰਗਿ ਅਪਵਿਤ੍ਰ ਜਲੁ ਕਰਿ ਨ ਸਕੈ ਅਪਵਿਤ੍ਰ ਮਿਲਾਈ ।
ਸਾਇਰ ਅਗਿ ਨ ਲਗਈ ਮੇਰੁ ਸੁਮੇਰੁ ਨ ਵਾਉ ਡੁਲਾਈ ।
ਬਾਣੁ ਨ ਧੁਰਿ ਅਸਮਾਣਿ ਜਾਇ ਵਾਹੇਂਦੜੁ ਪਿਛੈ ਪਛੁਤਾਈ ।
ਓੜਕਿ ਕੂੜੁ ਕੂੜੋ ਹੁਇ ਜਾਈ ॥ - ੩੦/੧੮.੧-੭

ਸਚੁ ਸਚਾਵਾ ਮਾਣੁ ਹੈ ਕੂੜ ਕੂੜਾਵੀ ਮਣੀ ਮਨੂਰੀ ।
ਕੂੜੇ ਕੂੜ ਪਾਇ ਹੈ ਸਚੁ ਸਚਾਵੀ ਗੁਰਮਤਿ ਪੂਰੀ ।
ਕੂੜੈ ਕੂੜੀ ਜੋਰਿ ਹੈ ਸਚਿ ਸਤਾਣੀ ਗਰਬ ਗਰੂਰੀ ।
ਕੂੜੁ ਨ ਦਰਗਹ ਮੰਨੀਐ ਸਚੁ ਸੁਹਾਵਾ ਸਦਾ ਹਜੂਰੀ ।
ਸੁਕਰਾਨਾ ਹੈ ਸਚੁ ਘਰਿ ਕੂੜੁ ਕੁਫਰ ਘਰਿ ਨਾ ਸਾਬੂਰੀ ।
ਹਸਤਿ ਚਾਲ ਹੈ ਸਚ ਦੀ ਕੂੜਿ ਕੁਢੰਗੀ ਚਾਲ ਭੇਡੂਰੀ ।
ਮੂਲੀ ਪਾਨ ਡਿਕਾਰ ਜਿਉ ਮੁਲਿ ਨ ਤੁਲਿ ਲਸਣੁ ਕਸਤੂਰੀ ।
ਬੀਜੈ ਵਿਸੁ ਨ ਖਾਵੈ ਚੂਰੀ ॥ - ੩੦/੧੯.੧-੮

ਸਚੁ ਸੁਭਾਉ ਮਜੀਠ ਦਾ ਸਹੈ ਅਵਟਣ ਰੰਗੁ ਚੜ੍ਹਾਏ ।
ਸਣ ਜਿਉ ਕੂੜੁ ਸੁਭਾਉ ਹੈ ਖਲ ਕਢਾਇ ਵਟਾਇ ਬਨਾਏ ।
ਚੰਨਣ ਪਰਉਪਕਾਰੁ ਕਰਿ ਅਫਲ ਸਫਲ ਵਿਚਿ ਵਾਸੁ ਵਸਾਏ ।
ਵਡਾ ਵਿਕਾਰੀ ਵਾਂਸੁ ਹੈ ਹਉਮੈ ਜਲੈ ਗਵਾਂਢੁ ਜਲਾਏ ।
ਜਾਣ ਅਮਿਓ ਰਸੁ ਕਾਲਕੂਟੁ ਖਾਧੈ ਮਰੈ ਮੁਏ ਜੀਵਾਏ ।
ਦਰਗਹ ਸਚੁ ਕਬੂਲੁ ਹੈ ਕੂੜਹੁ ਦਰਗਹ ਮਿਲੈ ਸਜਾਏ ।
ਜੋ ਬੀਜੈ ਸੋਈ ਫਲੁ ਖਾਏ ॥ - ੩੦/੨੦.੧-੬

## ਸਚੀ ਪ੍ਰੀਤ

ਮੀਨ ਕਉ ਨ ਸੁਰਤਿ ਜਲ ਕਉ ਸਬਦ ਗਿਆਨੁ।
ਦੁਬਿਧਾ ਮਿਟਾਇ ਨ ਸਕਤ ਜਲੁ ਮੀਨ ਕੀ ।
ਸਰ ਸਰਿਤਾ ਅਥਾਹ ਪ੍ਰਬਲ ਪ੍ਰਵਾਹ ਬਸੈ।

ਗੁਸੈ ਲੋਹ ਰਾਖਿ ਨ ਸਕਾ ਮਤਿ ਹੀਨ ਕੀ ।
ਜਲੁ ਬਿਨੁ ਤਰਫਿ ਤਜਤ ਪ੍ਰਿਅ ਪ੍ਰਾਨ ਮੀਨ ।
ਜਾਨਤ ਨ ਪੀਰ ਨੀਰ ਦੀਨਤਾਈ ਦੀਨ ਕੀ ।
ਦੁਖਦਾਈ ਪ੍ਰੀਤਿ ਕੀ ਪ੍ਰਤੀਤ ਮੀਨ ਕੁਲ ਦ੍ਰਿੜ ।
ਗੁਰਸਿਖ ਬੰਸ ਧ੍ਰਿਗੁ ਪ੍ਰੀਤਿ ਪਰਧੀਨ ਕੀ ॥੩੧੭॥

ਦੀਪਕ ਪੈ ਆਵਤ ਪਤੰਗ ਪ੍ਰੀਤਿ ਰੀਤਿ ਲਗਿ॥
ਦੀਪਕਹਿ ਮਹਾ ਬਿਪਰੀਤ ਮਿਲੇ ਜਾਰਿ ਹੈ ।
ਅਲਿ ਚਲਿ ਆਵਤ ਕਮਲ ਪੈ ਸਨੇਹ ਕਰਿ॥
ਕਮਲ ਸੰਪਟ ਬਾਂਧਿ ਪ੍ਰਾਨ ਪਰਹਾਰਿ ਹੈ ।
ਮਨ ਬਚ ਕ੍ਰਮ ਜਲ ਮੀਨ ਲਿਵਲੀਨ ਗਤਿ ।
ਬਿਛੁਰਤ ਰਾਖਿ ਨ ਸਕਤ ਗਹਿ ਡਾਰਿ ਹੈ ।
ਦੁਖਦਾਈ ਪ੍ਰੀਤਿ ਕੀ ਪ੍ਰਤੀਤਿ ਕੈ ਮਰੈ ਨ ਟਰੈ।
ਗੁਰਸਿਖ ਸੁਖਦਾਈ ਪ੍ਰੀਤਿ ਕਿਉ ਬਿਸਾਰਿ ਹੈ ॥੩੧੮॥

**ਸੰਜੋਗ/ਗੀ**

ਦਰਸਨ ਦਿਸਟਿ ਸੰਜੋਗ ਹੈ ਭੈ ਭਾਇ ਸੰਜੋਗੀ॥ - ੧੩/੩.੧

**ਸੰਤਨ ਦੋਖੀ**

ਜੈਸੇ ਗਜ ਮਜਨ ਕੇ ਡਾਰਤ ਹੈ ਛਾਰੁ ਸਿਰਿ
ਸੰਤਨ ਕੈ ਦੋਖੀ ਸੰਤ ਸੰਗੁ ਨ ਸੁਹਾਤ ਹੈ ॥੩੩੨॥

**ਸਤਿ (ਕੌਣ)**

ਗੁਰਮਤਿ ਸਤਿ ਰਿਦੈ ਸਤਿਰੂਪ ਦੇਖੇ ਦ੍ਰਿਗ ।
ਸਤਿਨਾਮ ਜਿਹਬਾ ਕੈ ਪ੍ਰੇਮਰਸ ਪਾਏ ਹੈ ।
ਸਬਦ ਬਿਬੇਕ ਸਤਿ ਸ੍ਰਵਨ ਸੁਰਤਿ ਨਾਦ ।
ਨਾਸਕਾ ਸੁਗੰਧਿ ਸਤਿ ਆਘ੍ਰਨ ਅਘਾਏ ਹੈ ।
ਸੰਤ ਚਰਨਾਮ੍ਰਤ ਹਸਤ ਅਵਲੰਬ ਸਤਿ ।
ਪਾਰਸ ਪਰਸਿ ਹੋਇ ਪਾਰਸ ਦਿਖਾਏ ਹੈ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਗੁਰ ਸਿਖ ਸੰਧਿ ਮਿਲੇ ਅਲਖ ਲਖਾਏ ਹੈ ॥੨੨੬॥

**ਸਤਿਸੰਗਤਿ**

ਚਾਰ ਵੀਚਾਰ ਸੰਸਾਰ ਵਿਚਿ ਸਾਧਸੰਗਤਿ ਮਿਲਿ ਦੁਰਮਤਿ ਖੋਈ । - ੫/੧੨.੫

ਸਾਧਸੰਗਤਿ ਸਚੁ ਸੋਹਿਲਾ ਗੁਰਮੁਖਿ ਸਾਧਸੰਗਤਿ ਲਿਵ ਲਾਈ ।- ੫/੧੪.੫

ਸੁਧਿ ਨ ਹੋਵੈ ਬਾਲ ਬੁਧਿ ਬਾਲਕ ਲੀਲਾ ਵਿਚਿ ਵਿਹਾਵੈ ।
ਭਰ ਜੋਬਨਿ ਭਰਮਾਈਐ ਪਰ ਤਨ ਧਨ ਪਰ ਨਿੰਦ ਲੁਭਾਵੈ ।
ਬਿਰਧਿ ਹੋਆ ਜੰਜਾਲ ਵਿਚਿ ਮਹਾ ਜਾਲੁ ਪਰਵਾਰੁ ਫਹਾਵੈ ।
ਬਲ ਹੀਣਾ ਮਤਿ ਹੀਣੁ ਹੋਇ ਨਾਉ ਬਹਤਰਿਆ ਬਰੜਾਵੈ ।
ਅੰਨ੍ਹਾ ਬੋਲਾ ਪਿੰਗਲਾ ਤਨੁ ਥਕਾ ਮਨੁ ਦਹ ਦਿਸੁ ਧਾਵੈ ।
ਸਾਧਸੰਗਤਿ ਗੁਰ ਸਬਦ ਵਿਣੁ ਲਖ ਚਉਰਾਸੀਹ ਜੂਨਿ ਭਵਾਵੈ ।
ਅਉਸਰੁ ਚੁਕਾ ਹਥਿ ਨ ਆਵੈ ॥ -੫/੧੮.੧-੭

ਗਾਈ ਬਾਹਲੇ ਰੰਗ ਜਿਉ ਖੜੁ ਚਰਿ ਦੁਧੁ ਦੇਨਿ ਇਕ ਰੰਗੀ ।
ਬਾਹਲੇ ਬਿਰਖ ਵਣਾਸਪਤਿ ਅਗਨੀ ਅੰਦਰਿ ਹੈ ਬਹੁ ਰੰਗੀ ।
ਰਤਨਾ ਵੇਖੈ ਸਭੁ ਕੋ ਰਤਨ ਪਾਰਖੂ ਵਿਰਲਾ ਸੰਗੀ ।
ਹੀਰੇ ਹੀਰਾ ਬੇਧਿਆ ਰਤਨ ਮਾਲ ਸਤਿਸੰਗਤਿ ਚੰਗੀ ।
ਅੰਮ੍ਰਿਤੁ ਨਦਰਿ ਨਿਹਾਲਿਓਨੁ ਹੋਇ ਨਿਹਾਲੁ ਨ ਹੋਰ ਸੁ ਮੰਗੀ ।
ਦਿਬ ਦੇਹ ਦਿਬ ਦਿਸਟਿ ਹੋਇ ਪੂਰਨ ਬ੍ਰਹਮ ਜੋਤਿ ਅੰਗ ਅੰਗੀ ।
ਸਾਧਸੰਗਤਿ ਸਤਿਗੁਰ ਸਹਲੰਗੀ ॥ - ੬/੯.੧-੭

ਅਸਟ ਕੁਲੀ ਬਿਖੁ ਸਾਧਨਾ ਸਿਮਰਣਿ ਸੇਖ ਨ ਕੀਮਤਿ ਪਾਈ ।
ਮਣੁ ਹੋਇ ਅਠ ਪੈਸੇਰੀਆ ਪੰਜੂ ਅਠੇ ਚਾਲੀਹ ਭਾਈ ।
ਜਿਉ ਚਰਖਾ ਅਠ ਖੰਭੀਆ ਇਕਤੁ ਸੂਤਿ ਰਹੈ ਲਿਵ ਲਾਈ ।
ਅਠ ਪਹਿਰ ਅਸਟਾਂਗੁ ਜੋਗੁ ਚਾਵਲ ਰਤੀ ਮਾਸਾ ਰਾਈ ।
ਸਾਧਸੰਗਤਿ ਵਡੀ ਵਡਿਆਈ ॥ - ੭/੮.੧-੬

ਸੰਨਿਆਸੀ ਦਸ ਨਾਵ ਧਰਿ ਸਚ ਨਾਵ ਵਿਣੁ ਨਾਵ ਗਣਾਇਆ ।
ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ ।
ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀਂ ਗੁਰ ਪੁਰਬਿ ਨ ਪਾਇਆ ।
ਇਕ ਮਨਿ ਇਕ ਨ ਚੇਤਿਓ ਸਾਧਸੰਗਤਿ ਵਿਣੁ ਦਹਦਿਸਿ ਧਾਇਆ ।-੭/੧੦.੧-੪

ਸਾਧਸੰਗਤਿ ਚੰਨਣ ਬਿਰਖੁ ਮਿਲਿ ਚੰਨਣੁ ਹੋਈ ॥ - ੯/੧੨.੬

ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ ।
ਰਤਨ ਪਦਾਰਥ ਗੁਰਸਬਦੁ ਕਰਿ ਕੀਰਤਨੁ ਖਾਹੁ ॥ - ੯/੧੪.੬-੭

ਸਹਜਿ ਸਰੋਵਰਿ ਸਚ ਖੰਡਿ ਸਾਧਸੰਗਤਿ ਸਚ ਤਖਤਿ ਹਰੀੜੀ । - ੧੧/੫.੭

ਸਾਧਸੰਗਤਿ ਹੈ ਸਹਜ ਘਰਿ ਸਿਮਰਣੁ ਦਰਸਿ ਪਰਸਿ ਗੁਣ ਗੋਈ ।
ਲੋਹਾ ਸੁਇਨਾ ਹੋਇ ਕੈ ਸੁਇਨਿਅਹੁ ਸੁਇਨਾ ਜਿਉਂ ਅਵਿਲੋਈ ।

ਚੰਦਨੁ ਬੋਹੈ ਨਿੰਮੁ ਵਣੁ ਨਿੰਮਹੁ ਚੰਦਨੁ ਬਿਰਖੁ ਪਲੋਈ ।
ਗੰਗੋਦਕ ਚਰਣੋਦਕਹੁ ਗੰਗੋਦਕ ਮਿਲਿ ਗੰਗਾ ਹੋਈ ।
ਕਾਗਹੁ ਹੰਸੁ ਸੁਵੰਸੁ ਹੋਇ ਹੰਸਹੁ ਪਰਮ ਹੰਸੁ ਵਿਰਲੋਈ । - ੧੧/੧੧.੨-੬

ਸਾਧਸੰਗਤਿ ਵਡੀ ਵਡਿਆਈ ॥ - ੧੧/੧੯.੮

ਸੁਖ ਸਾਗਰੁ ਹੈ ਸਾਧਸੰਗੁ ਸੋਭਾ ਲਹਰਿ ਤਰੰਗ ਅਤੋਲੇ ।
ਮਾਣਕ ਮੋਤੀ ਹੀਰਿਆ ਗੁਰ ਉਪਦੇਸੁ ਅਵੇਸੁ ਅਮੋਲੇ ।
ਰਾਗ ਰਤਨ ਅਨਹਦ ਧੁਨੀ ਸਬਦਿ ਸੁਰਤਿ ਲਿਵ ਅਗਮ ਅਲੋਲੇ ।
ਰਿਧਿ ਸਿਧਿ ਨਿਧਿ ਸਭ ਗੋਲੀਆਂ ਚਾਰਿ ਪਦਾਰਥ ਗੋਇਲ ਗੋਲੇ ।
ਲਖ ਲਖ ਚੰਦ ਚਰਾਗਚੀ ਲਖ ਲਖ ਅੰਮ੍ਰਿਤ ਪੀਚਨਿ ਝੋਲੇ ।
ਕਾਮਧੇਨੁ ਲਖ ਪਾਰਿਜਾਤ ਜੰਗਲ ਅੰਦਰਿ ਚਰਨਿ ਅਡੋਲੇ ।
ਗੁਰਮੁਖਿ ਸੁਖ ਫਲੁ ਬੋਲ ਅਬੋਲੇ ॥ - ੧੨/੨੦.੧-੭

ਇਕੁ ਸਿਖੁ ਦੁਇ ਸਾਧਸੰਗੁ ਪੰਜੀਂ ਪਰਮੇਸਰੁ । - ੧੩/੧੯.੧

ਸਾਧਸੰਗਤਿ ਸਚੁ ਥਾਉ ਸਬਦਿ ਵਖਾਣੀਐ । - ੧੪/੧.੧

ਵਣਿ ਵਣਿ ਵਾਸੁ ਵਣਾਸਪਤਿ ਚੰਦਨੁ ਬਾਝੁ ਨ ਚੰਦਨੁ ਹੋਈ ।
ਪਰਬਤਿ ਪਰਬਤਿ ਅਸਟ ਧਾਤੁ ਪਾਰਸ ਬਾਝੁ ਨ ਕੰਚਨੁ ਸੋਈ ।
ਚਾਰਿ ਵਰਣਿ ਛਿਅ ਦਰਸਨਾ ਸਾਧਸੰਗਤਿ ਵਿਣੁ ਸਾਧੁ ਨ ਕੋਈ ।
ਗੁਰ ਉਪਦੇਸੁ ਅਵੇਸੁ ਕਰਿ ਗੁਰਮੁਖਿ ਸਾਧਸੰਗਤਿ ਜਾਣੋਈ । -੧੫/੨੦.੧-੪

ਸਾਧਸੰਗਤਿ ਸਚਖੰਡਿ ਹੈ ਨਿਰੰਕਾਰੁ ਗੁਰਸਬਦੁ ਸਿਵਾਣੈ । - ੧੬/੧੨.੬

ਸਾਧਸੰਗਤਿ ਰਹਰਾਸਿ ਹੈ ਹਰਿਚੰਦਉਰੀ ਨਗਰੁ ਵਸੰਦਾ । - ੧੬/੧੩.੩

ਕਿਰਤਿ ਵਿਰਤਿ ਮਨੁ ਧਰਮੁ ਸਚੁ ਦਿੜਾਇਆ ।
ਸਚੁ ਨਾਉ ਕਰਤਾਰੁ ਆਪੁ ਉਪਾਇਆ ।
ਸਤਿਗੁਰ ਪੁਰਖੁ ਦਇਆਲੁ ਦਇਆ ਕਰਿ ਆਇਆ ।
ਨਿਰੰਕਾਰ ਆਕਾਰੁ ਸਬਦੁ ਸੁਣਾਇਆ ।
ਸਾਧਸੰਗਤਿ ਸਚੁਖੰਡ ਥੇਹੁ ਵਸਾਇਆ ।
ਸਚਾ ਤਖਤੁ ਬਣਾਇ ਸਲਾਮੁ ਕਰਾਇਆ ॥ - ੨੦/੯.੧-੬

ਸਾਧਸੰਗਤਿ ਸਚਖੰਡੁ ਆਮਰ ਨ ਮਰਸਣਾ ॥- ੨੨/੨੧.੮

ਸਾਧਸੰਗਤਿ ਹੈ ਗੁਰੁ ਸਭਾ ਰਤਨ ਪਦਾਰਥ ਵਣਜ ਸਹਤਾ । - ੨੪/੧੯.੫

ਗੁਰਮੂਰਤਿ ਗੁਰਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ । -੨੪/੨੫.੭

ਕਾਮ ਕ੍ਰੋਧੁ ਅਹੰਕਾਰ ਸਾਧਿ ਲੋਭ ਮੋਹ ਦੀ ਜੋਹ ਮਿਟਾਈ ।
ਸਤੁ ਸੰਤੋਖੁ ਦਇਆ ਧਰਮੁ ਅਰਥੁ ਸਮਰਥੁ ਸੁਗਰਥੁ ਸਮਾਈ ।
ਪੰਜੇ ਤਤ ਉਲੰਘਿਆ ਪੰਜਿ ਸਬਦ ਵਜੀ ਵਾਧਾਈ ।
ਪੰਜੇ ਮੁਦ੍ਰਾ ਵਸਿ ਕਰਿ ਪੰਚਾਇਣੁ ਹੁਇ ਦੇਸ ਦੁਹਾਈ ।
ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ ।
ਪੰਜ ਮਿਲੇ ਪਰਪੰਚ ਤਜਿ ਅਨਹਦ ਸਬਦ ਸਬਦਿ ਲਿਵ ਲਾਈ ।
ਸਾਧਸੰਗਤਿ ਸੋਹਨਿ ਗੁਰ ਭਾਈ ॥ -੨੯/੬.੧-੭

ਸਤੇ ਪੁਰੀਆ ਸੋਧੀਆ ਸਹਜ ਪੁਰੀ ਸਚੀ ਧਰਮਸਾਲਾ ।- ੨੯/੮.੩

ਸਾਧਸੰਗਤਿ ਮਿਲਿ ਮਨ ਵਸਿ ਆਇਆ ॥ - ੨੯/੯.੭

ਲਖ ਬ੍ਰਹਮੇ ਲਖ ਵੇਦ ਪੜਿ ਨੇਤ ਨੇਤ ਕਰਿ ਕਰਿ ਸਭ ਥਕੇ ।
ਮਹਾਦੇਵ ਅਵਧੂਤ ਲਖ ਜੋਗ ਧਿਆਨ ਉਣੀਦੈ ਅਕੇ ।
ਲਖ ਬਿਸਨ ਅਵਤਾਰ ਲੈ ਗਿਆਨ ਖੜਗੁ ਫੜਿ ਪਹੁਚਿ ਨ ਸਕੇ ।
ਲਖ ਲੋਮਸੁ ਚਿਰ ਜੀਵਣੇ ਆਦਿ ਅੰਤਿ ਵਿਚਿ ਧੀਰਕ ਧਕੇ ।
ਤਿਨਿ ਲੋਅ ਜੁਗ ਚਾਰਿ ਕਰਿ ਲਖ ਬ੍ਰਹਮੰਡ ਖੰਡ ਕਰ ਢਕੇ ।
ਲਖ ਪਰਲਉ ਉਤਪਤਿ ਲਖ ਹਰਹਟ ਮਾਲਾ ਅਖਿ ਫਰਕੇ ।
ਸਾਧਸੰਗਤਿ ਆਸਕੁ ਹੋਇ ਤਕੇ ॥ - ੨੯/੧੬.੧-੭

ਸਾਧਸੰਗਤਿ ਸਚੁ ਬਾਗ ਹੈ ਸਬਦ ਸੁਰਤਿ ਗੁਰ ਮੰਤੁ ਸਚਾਵਾਂ ।- ੩੦/੨.੫

ਸਉਦਾ ਇਕਤੁ ਹਟਿ ਹੈ ਪੀਰਾਂ ਪੀਰੁ ਗੁਰਾਂ ਗੁਰੁ ਪੂਰਾ ।
ਪਤਿਤ ਉਧਾਰਣੁ ਦੁਖ ਹਰਣੁ ਅਸਰਣੁ ਸਰਣਿ ਵਚਨ ਦਾ ਸੂਰਾ ।
ਅਉਗਣ ਲੈ ਗੁਣ ਵਿਕਣੈ ਸੁਖ ਸਾਗਰੁ ਵਿਸਰਾਇ ਵਿਸੂਰਾ ।
ਕਟਿ ਵਿਕਾਰ ਹਜਾਰ ਲਖ ਪਰਉਪਕਾਰੀ ਸਦਾ ਹਜੂਰਾ ।
ਸਤਿਨਾਮੁ ਕਰਤਾ ਪੁਰਖੁ ਸਤਿ ਸਰੂਪੁ ਨ ਕਦਹੀ ਊਰਾ ।
ਸਾਧਸੰਗਤਿ ਸਚਖੰਡ ਵਸਿ ਅਨਹਦ ਸਬਦ ਵਜਾਏ ਤੂਰਾ ।
ਦੂਜਾ ਭਾਉ ਕਰੇ ਚਕਚੂਰਾ ॥ - ੪੦/੧.੧-੭

ਪਾਰਸ ਪਰਉਪਕਾਰ ਕਰਿ ਜਾਤ ਨ ਅਸਟ ਧਾਤੁ ਵੀਚਾਰੈ ।
ਬਾਵਨ ਚੰਦਨ ਬੋਹਿੰਦਾ ਅਫਲ ਸਫਲੁ ਨ ਜੁਗਤਿ ਉਰ ਧਾਰੈ ।
ਸਭ ਤੇ ਇੰਦਰ ਵਰਸਦਾ ਥਾਉਂ ਕੁਥਾਉਂ ਨ ਅੰਮ੍ਰਿਤ ਧਾਰੈ ।
ਸੂਰਜ ਜੋਤਿ ਉਦੋਤ ਕਰਿ ਓਤਪੋਤਿ ਹੋ ਕਿਰਣ ਪਸਾਰੈ ।

ਧਰਤੀ ਅੰਦਰਿ ਸਹਨ ਸੀਲ ਪਰ ਮਲ ਹਰੈ ਅਵਗੁਣ ਨ ਚਿਤਾਰੈ ।
ਲਾਲ ਜਵਾਹਰ ਮਣਿ ਲੋਹਾ ਸੁਇਨਾ ਪਾਰਸ ਜਾਤਿ ਬਿਚਾਰੈ ।
ਸਾਧਸੰਗਤਿ ਕਾ ਅੰਤੁ ਨ ਪਾਰੈ ॥ – ੪੦/੨.੧-੭

ਸੂਰਜ ਚੜਿਐ ਲੁਕ ਜਾਨਿ ਉਲੂ ਅੰਧ ਕੰਧ ਜਗਿ ਮਾਹੀ ।
ਬੁਕੇ ਸਿੰਘ ਉਦਿਆਨ ਮਹਿ ਜੰਬੁਕ ਮਿਰਗ ਨ ਖੋਜੇ ਪਾਹੀ ।
ਚੜ੍ਹਿਆ ਚੰਦ ਅਕਾਸ ਤੇ ਵਿਚਿ ਕੁਨਾਲੀ ਲੁਕੈ ਨਾਹੀ ।
ਪੰਖੀ ਜੇਤੇ ਬਨ ਬਿਖੈ ਡਿਠੇ ਬਾਜ ਨ ਠਉਰਿ ਰਹਾਹੀ ।
ਚੋਰ ਜਾਰ ਹਰਾਮਖੋਰ ਦਿਹੁ ਚੜ੍ਹਿਆ ਕੋ ਦਿਸੈ ਨਾਹੀ ।
ਜਿਨ ਕੇ ਰਿਦੈ ਗਿਆਨ ਹੋਇ ਲਖ ਅਗਿਆਨੀ ਸੁਧ ਕਰਾਹੀ ।
ਸਾਧਸੰਗਤਿ ਕੈ ਦਰਸਨੈ ਕਲਿ ਕਲੇਸਿ ਸਭ ਬਿਨਸ ਬਿਨਾਹੀ ।
ਸਾਧਸੰਗਤਿ ਵਿਟਹੁੰ ਬਲਿ ਜਾਹੀ ॥ – ੪੦/੫.੧-੮

ਸੂਆ ਗਹਿ ਨਲਿਨੀ ਕਉ ਉਲਟਿ ਗਹਾਵੈ ਆਪੁ ।
ਹਾਥ ਸੈ ਛਡਾਏ ਪਰ ਬੀਸ ਆਵਈ ।
ਤੈਸੇ ਬਾਰੰਬਾਰ ਟੇਰਿ ਟੇਰਿ ਕਹੇ ਪਟੇ ਪਟੇ ।
ਆਪਨੇ ਹੀ ਨਾਓ ਸੀਖਿ ਆਪ ਹੀ ਪੜਾਈ ।
ਰਘੁਬੰਸੀ ਰਾਮ ਨਾਮੁ ਗਾਲ ਜਾਮਨੀ ਸੁ ਭਾਖ ।
ਸੰਗਤਿ ਸੁਭਾਵ ਗਤਿ ਬੁਧਿ ਪ੍ਰਗਟਾਵਈ ।
ਤੈਸੇ ਗੁਰਚਰਨ ਸਰਨਿ ਸਾਧ ਸੰਗ ਮਿਲੇ ।
ਆਪਾ ਆਪੁ ਚੀਨਿ ਗੁਰਮੁਖਿ ਸੁਖ ਪਾਵਈ ॥੪੪॥

ਅੰਤ ਕਾਲ ਏਕ ਘਰੀ ਨਿਗ੍ਰਹ ਕੈ ਸਤੀ ਹੋਇ ।
ਧੰਨਿ ਧੰਨਿ ਕਹਤ ਹੈ ਸਕਲ ਸੰਸਾਰ ਜੀ ।
ਅੰਤ ਕਾਲ ਏਕ ਘਰੀ ਨਿਗ੍ਰਹ ਕੈ ਜੋਧਾ ਜੂਝੈ ।
ਇਤ ਉਤ ਜਤ ਕਤ ਹੋਤ ਜੈ ਜੈ ਕਾਰ ਜੀ ।
ਅੰਤ ਕਾਲ ਏਕ ਘਰੀ ਨਿਗ੍ਰਹ ਕੈ ਚੋਰੁ ਮਰੈ ।
ਫਾਸੀ ਕੈ ਸੂਰੀ ਚਢਾਏ ਜਗ ਮੈ ਧਿਕਾਰ ਜੀ ।
ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ ।
ਸੰਗਤਿ ਸੁਭਾਵ ਗਤਿ ਮਾਨਸ ਅਉਤਾਰ ਜੀ ॥੭੦॥

ਸਬਦ ਸੁਰਤਿ ਅਵਗਾਹਨ ਕੈ ਸਾਧ ਸੰਗਿ ।
ਆਤਮ ਤਰੰਗ ਗੰਗ ਸਾਗਰ ਲਹਰਿਹੈ ।
ਅਗਮ ਅਥਾਹਿ ਆਹਿ ਅਪਰ ਅਪਾਰ ਅਤਿ ।
ਰਤਨ ਪ੍ਰਗਾਸ ਨਿਧਿ ਪੂਰਨ ਗਹਰਿ ਹੈ ।
ਹੰਸ ਮਰਜੀਵਾ ਗੁਨ ਗਾਹਕ ਚਾਹਕ ਸੰਤ ।
ਨਿਸ ਦਿਨ ਘਟਿਕਾ ਮਹੂਰਤ ਪਹਰਹੈ ।
ਸ੍ਵਾਂਤ ਬੂੰਦ ਬਰਖਾ ਜਿਉ ਗਵਨ ਘਟਾ ਘਮੰਡ ।
ਹੋਤ ਮੁਕਤਾਹਲ ਅਉ ਨਰ ਨਰਹਰ ਹੈ ॥੭੬॥

ਗੁਰਸਿਖ ਸਾਧਸੰਗ ਰੰਗ ਮੈ ਰੰਗੀਲੇ ਭਏ ।
ਬਾਰਨੀ ਬਿਗੰਧ ਗੰਗ ਸੰਗ ਮਿਲਿ ਗੰਗ ਹੈ ।
ਸੁਰਸੁਰੀ ਸੰਗਮ ਹੁਇ ਪ੍ਰਬਲ ਪ੍ਰਵਾਹ ਲਿਵ ।
ਸਾਗਰ ਅਥਾਹ ਸਤਿਗੁਰ ਸੰਗ ਸੰਗਿ ਹੈ ।
ਚਰਨ ਕਮਲ ਮਕਰੰਦ ਨਿਹਚਲ ਚਿਤ ।
ਦਰਸਨ ਸੋਭਾ ਨਿਧਿ ਲਹਰਿ ਤਰੰਗ ਹੈ ।
ਅਨਹਦਸਬਦ ਕੈ ਸਰਬਿ ਨਿਧਾਨ ਦਾਨ ।
ਗਿਆਨ ਅੰਸ ਹੰਸ ਗਤਿ ਸੁਮਤਿ ਸ੍ਰਬੰਗ ਹੈ ॥੯੮॥

ਸਾਧਸੰਗ ਗੰਗ ਮਿਲਿ ਸ੍ਰੀਗੁਰ ਸਾਗਰ ਮਿਲੇ ।
ਗਿਆਨ ਧਿਆਨ ਪਰਮ ਨਿਧਾਨ ਲਿਵ ਲੀਨ ਹੈ ।
ਚਰਨ ਕਮਲ ਮਕਰੰਦ ਮਧੁਕਰ ਗਤਿ ।
ਚੰਦ੍ਰਮਾ ਚਕੋਰ ਗੁਰ ਧਿਆਨ ਰਸ ਭੀਨ ਹੈ ।
ਸਬਦ ਸੁਰਤਿ ਮੁਕਤਾਹਲ ਅਹਾਰ ਹੰਸ ।
ਪ੍ਰੇਮ ਪਰਮਾਰਥ ਬਿਮਲ ਜਲ ਮੀਨ ਹੈ ।
ਅੰਮ੍ਰਿਤ ਕਟਾਛ ਅਮਰਾਪਦ ਕ੍ਰਿਪਾ ਕ੍ਰਿਪਾਲ ।
ਕਮਲਾ ਕਲਪਤਰ ਕਾਮਧੇਨਾਧੀਨ ਹੈ ॥੯੭॥

ਨਹੀਂ ਦਦਸਾਰ ਪਿਤ ਪਿਤਾਮਾ ਪਰਪਿਤਾਮਾ ।
ਸੁਜਨ ਕੁਟੰਬ ਸੁਤ ਬਾਧਵ ਨ ਭ੍ਰਾਤਾ ਹੈ ।
ਨਹੀ ਨਨਸਾਰ ਮਾਤਾ ਪਰਮਾਤਾ ਬਿਰਧਿ ਪਰਮਾਤਾ ।
ਮਾਮੂ ਮਾਮੀ ਮਾਸੀ ਔ ਮੌਸਾ ਬਿਬਿਧ ਬਿਖ੍ਯਾਤਾ ਹੈ ।
ਨਹੀ ਸਸੁਰਾਰ ਸਾਸੁ ਸੁਸਰਾ ਸਾਰੋ ਅਉ ਸਾਰੀ ।
ਨਹੀ ਬਿਰਤੀਸੁਰ ਮੈ ਜਾਚਿਕ ਨ ਦਾਤਾ ਹੈ ।
ਅਸਨ ਬਸਨ ਧਨ ਧਾਮ ਕਾਹੂ ਮੈ ਨ ਦੇਖਿਓ ।
ਜੈਸਾ ਗੁਰਸਿਖ ਸ਼ਾਧਸੰਗਤ ਕੋ ਨਾਤਾ ਹੈ ॥੧੦੦॥

ਹਰਦੀ ਅਉ ਚੂਨਾ ਮਿਲਿ ਅਰੁਨ ਬਰਨ ਜੈਸੇ ।
ਚਤੁਰ ਬਰਨ ਕੈ ਤੰਬੋਲ ਰਸ ਰੂਪ ਹੈ ।
ਦੂਧ ਮੈ ਜਾਵਨੁ ਮਿਲੈ ਦਧਿ ਕੈ ਬਖਾਨੀਅਤ ।
ਖਾਂਡ ਘ੍ਰਿਤ ਚੂਨ ਮਿਲਿ ਬਿੰਜਨ ਅਨੂਪ ਹੈ ।
ਕੁਸਮ ਸੁਗੰਧ ਮਿਲਿ ਤਿਲ ਸੈ ਫੁਲੇਲ ਹੋਤ ।
ਸਕਲ ਸੁਗੰਧ ਮਿਲਿ ਅਰਗਜਾ ਧੂਪ ਹੈ ।
ਦੋਇ ਸਿਖ ਸਾਧਸੰਗੁ ਪੰਚ ਪਰਮੇਸਰ ਹੈ ।
ਦਸ ਬੀਸ ਤੀਸ ਮਿਲੇ ਅਬਿਗਤਿ ਊਪ ਹੈ ॥੧੨੨॥

ਏਕ ਹੀ ਗੋਰਸ ਮੈ ਅਨੇਕ ਰਸ ਕੋ ਪ੍ਰਗਾਸ ।
ਦਹਿਓ ਮਹਿਓ ਮਾਖਨੁ ਅਉ ਘ੍ਰਿਤ ਉਨਮਾਨੀਐ ।
ਏਕ ਹੀ ਉਖਾਰੀ ਮੈ ਮਿਠਾਸ ਕੋ ਨਿਵਾਸ ਗੁੜ ।
ਖਾਂਡ ਮਿਸਰੀ ਅਉ ਕਲੀਕੰਦ ਪਹਿਚਾਨੀਐ ।

ਏਕ ਹੀ ਗੇਹੂ ਸੈ ਹੋਤ ਨਾਨਾ ਬਿੰਜਨਾਦ ਸ੍ਵਾਦ ।
ਭੂਨੇ ਭੀਜੇ ਪੀਸੇ ਅਉ ਉਸੇਈ ਬਿਬਿਧਾਨੀਐ ।
ਪਾਵਕ ਸਲਿਲ ਏਕ ਏਕਹਿ ਗੁਨ ਅਨੇਕ ।
ਪੰਚ ਕੈ ਪੰਚਾਮ੍ਰਿਤ ਸਾਧਸੰਗੁ ਜਾਨੀਐ ॥੧੨੩॥

ਸਹਜ ਸਮਾਧਿ ਸਾਧਸੰਗਤਿ ਮੈ ਸਾਚੁਖੰਡ ।
ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ ।
ਦਰਸ ਧਿਆਨ ਸਰਗੁਨ ਅਕਾਲ ਮੂਰਤਿ ।
ਪੂਜਾ ਫੂਲ ਫਲ ਚਰਨਾਮ੍ਰਿਤ ਬਿਸ੍ਵਾਸ ਹੈ ।
ਨਿਰੰਕਾਰ ਚਾਰ ਪਰਮਾਰਥ ਪਰਮਪਦ
ਸਬਦ ਸੁਰਤਿ ਅਵਗਾਹਨ ਅਭਿਆਸ ਹੈ ।
ਸਰਬ ਨਿਧਾਨ ਦਾਨ ਦਇਕ ਭਗਤਿ ਭਾਇ ।
ਕਾਮ ਨਿਹਕਾਮ ਧਾਮ ਪੂਰਨ ਪ੍ਰਗਾਸ ਹੈ ॥੧੨੫॥

ਸਹਜ ਸਮਾਧਿ ਸਾਧਸੰਗਤਿ ਸੁਕ੍ਰਿਤ ਭੂਮੀ ।
ਚਿਤ ਚਿਤਵਤ ਫਲ ਪ੍ਰਾਪਤਿ ਉਧਾਰ ਹੈ ।
ਬਜਰ ਕਪਾਟ ਖੁਲੇ ਹਾਟ ਸਾਧਸੰਗਤਿ ਮੈ ।
ਸਬਦ ਸੁਰਤਿ ਲਾਭ ਰਾਤ ਬਿਉਹਾਰ ਹੈ ।
ਸਾਧੁਸੰਗਿ ਬ੍ਰਹਮ ਸਥਾਨ ਗੁਰਦੇਵ ਸੇਵ ।
ਅਲਖ ਅਭੇਵ ਪਰਮਾਰਥ ਆਚਾਰ ਹੈ ।
ਸਫਲ ਸੁਖੇਤ ਹੇਤ ਬਨਤ ਅਮਿਤਿ ਲਾਭ ।
ਸੇਵਕ ਸਹਾਈ ਬਰਦਾਈ ਉਪਕਾਰ ਹੈ॥੧੨੬॥

ਸਹਜ ਸਮਾਧਿ ਸਾਧਸੰਗਤਿ ਸਖਾ ਮਿਲਾਪ ।
ਗਗਨ ਘਟਾ ਘਮੰਡ ਜੁਗਤਿ ਕੈ ਜਾਨੀਐ ।
ਸਹਜ ਸਮਾਧਿ ਕੀਰਤਨ ਗੁਰ ਸਬਦ ਕੈ ।
ਅਨਹਦ ਨਾਦ ਗਰਜਤ ਉਨਮਾਨੀਐ ।
ਸਹਜ ਸਮਾਧਿ ਸਾਧਸੰਗਤਿ ਜੋਤੀ ਸਰੂਪ ।
ਦਾਮਨੀ ਚਮਤਕਾਰ ਉਨਮਨ ਮਾਨੀਐ ।
ਸਹਜ ਸਮਾਧਿ ਲਿਵ ਨਿਝਰ ਅਪਾਰ ਧਾਰ ।
ਬਰਖਾ ਅੰਮ੍ਰਿਤ ਜਲ ਸਰਬ ਨਿਧਾਨੀਐ ॥੧੨੮॥

ਜੈਸੇ ਤਉ ਗੋਬੰਸ ਤਿਨ ਖਾਇ ਦੁਹੇ ਗੋਰਸ ਦੈ ।
ਗੋਰਸ ਅਉਟਾਏ ਦਧਿ ਮਾਖਨ ਪ੍ਰਗਾਸ ਹੈ ।
ਊਖ ਮੈ ਪਿਊਖ ਤਨ ਖੰਡ ਖੰਡ ਕੇ ਪਰਾਏ ।
ਰਸ ਕੇ ਅਉਟਾਏ ਖਾਂਡ ਮਿਸਰੀ ਮਿਠਾਸ ਹੈ ।
ਚੰਦਨ ਸੁਗੰਧ ਸਨਬੰਧ ਕੈ ਬਨਾਸਪਤੀ ।
ਢਾਕ ਅਉ ਪਲਾਸ ਜੈਸੇ ਚੰਦਨ ਸੁਬਾਸ ਹੈ ।
ਸਾਧੁਸੰਗਿ ਮਿਲਤ ਸੰਸਾਰੀ ਨਿਰੰਕਾਰੀ ਹੋਤ ।
ਗੁਰਮਤਿ ਪਰਉਪਕਾਰ ਕੇ ਨਿਵਾਸ ਹੈ ॥੧੨੯॥

ਗੁਰਮੁਖਿ ਸਾਧਸੰਗੁ ਸਬਦ ਸੁਰਤਿ ਲਿਵ ।
ਪੂਰਨ ਬ੍ਰਹਮ ਸਰਬਾਤਮ ਕੈ ਜਾਨੀਐ ।
ਸਹਜ ਸੁਭਾਇ ਰਿਦੈ ਭਾਵਨੀ ਭਗਤਿ ਭਾਇ।
ਬਿਹਸਿ ਮਿਲਨ ਸਮਦਰਸ ਧਿਆਨੀਐ ।
ਨਿਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ ।
ਮਧੁਰ ਬਚਨ ਮੁਖ ਬੇਨਤੀ ਬਖਾਨੀਐ ।
ਪੂਜਾ ਪ੍ਰਾਨ ਗਿਆਨ ਗੁਰ ਆਗਿਆਕਾਰੀ ਅਗ੍ਰਭਾਗ ।
ਆਤਮ ਅਵੇਸ ਪਰਮਾਤਮ ਨਿਧਾਨੀਐ ॥੧੩੭॥

ਸਬਦ ਸੁਰਤਿ ਲਿਵਲੀਨ ਅਕੁਲੀਨ ਭਏ ।
ਚਤਰ ਬਰਨ ਮਿਲਿ ਸਾਧਸੰਗ ਜਾਨੀਐ ।
ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ ।
ਗੁਹਜ ਗਵਨ ਜਲ ਪਾਨ ਉਨਮਾਨੀਐ ।
ਸਬਦ ਸੁਰਤਿ ਲਿਵਲੀਨ ਪਰਬੀਨ ਭਏ ।
ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ ।
ਸਬਦ ਸੁਰਤਿ ਲਿਵਲੀਨ ਪਗ ਰੀਨ ਭਏ ।
ਗੁਰਮੁਖਿ ਸਬਦ ਸੁਰਤਿ ਉਰ ਆਨੀਐ ॥੧੪੭॥

ਸਤਿਗੁਰ ਸਤਿ ਸਤਿਗੁਰ ਕੋ ਸਬਦੁ ਸਤਿ।
ਸਤਿ ਸਾਧਸੰਗਤਿ ਹੈ ਗੁਰਮੁਖਿ ਜਾਨੀਐ ।
ਦਰਸਨ ਧਿਆਨ ਸਤਿ ਸਬਦ ਸੁਰਤਿ ਸਤਿ ।
ਗੁਰਸਿਖ ਸੰਗ ਸਤਿ ਸਤਿ ਕਰ ਮਾਨੀਐ ।
ਦਰਸ ਬ੍ਰਹਮ ਧਿਆਨ ਸਬਦ ਬ੍ਰਹਮ ਗਿਆਨ ।
ਸੰਗਤਿ ਬ੍ਰਹਮਥਾਨ ਪ੍ਰੇਮ ਪਹਿਚਾਨੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਕਾਮ ਨਿਹਕਾਮ ਉਨਮਨ ਉਨਮਾਨੀਐ ॥੧੫੧॥

ਜੈਸੇ ਸੂਆ ਉਡਤ ਫਿਰਤ ਬਨ ਬਨ ਪ੍ਰਤਿ ।
ਜੈਸੇ ਈ ਬਿਰਖ ਬੈਠੇ ਤੈਸੋ ਫਲੁ ਚਾਖਈ ।
ਪਰਬਸਿ ਹੋਇ ਜੈਸੀ ਜੈਸੀ ਐ ਸੰਗਤਿ ਮਿਲੈ ।
ਸੁਨਿ ਉਪਦੇਸ ਤੈਸੀ ਭਾਖਾ ਲੈ ਸਭਾਖਈ ।
ਤੈਸੇ ਚਿਤ ਚੰਚਲ ਚਪਲ ਜਲ ਕੋ ਸੁਭਾਉ ।
ਜੈਸੇ ਰੰਗ ਸੰਗ ਮਿਲੈ ਤੈਸੇ ਰੰਗ ਰਾਖਈ ।
ਅਧਮ ਅਸਾਧ ਜੈਸੇ ਬਾਰੁਨੀ ਬਿਨਾਸ ਕਾਲ ।
ਸਾਧਸੰਗ ਗੰਗ ਮਿਲਿ ਸੁਜਨ ਭਿਲਾਖਈ ॥੧੫੫॥

ਜੈਸੇ ਰੰਗ ਸੰਗ ਮਿਲਤ ਸਲਿਲ ਮਿਲ ।
ਹੋਇ ਤੈਸੋ ਤੈਸੋ ਰੰਗ ਜਗਤ ਮੈ ਜਾਨੀਐ ।
ਚੰਦਨ ਸੁਗੰਧ ਮਿਲਿ ਪਵਨ ਸੁਗੰਧ ਸੰਗਿ ।
ਮਲ ਮੂਤ੍ਰ ਸੂਤ੍ਰ ਬ੍ਰਿਗੰਧ ਉਨਮਾਨੀਐ ।

ਜੈਸੇ ਜੈਸੇ ਪਾਕ ਸਾਕ ਬਿੰਜਨ ਮਿਲਤ ਘ੍ਰਿਤ ।
ਤੈਸੋ ਤੈਸੋ ਸੌਦ ਰਸੁ ਰਸਨਾ ਕੈ ਮਾਨੀਐ ।
ਤੈਸੇ ਹੀ ਅਸਾਧ ਸਾਧਸੰਗਤਿ ਸੁਭਾਵ ਗਤਿ ।
ਪੂਰੀ ਅਉ ਤੰਬੋਲ ਰਸ ਖਾਏ ਤੇ ਪਹਿਚਾਨੀਐ ॥੧੫੮॥

ਬਾਲਕ ਕਿਸੋਰ ਜੋਬਨਾਦਿ ਅਉ ਜਰਾ ਬਿਵਸਥਾ ।
ਏਕ ਹੀ ਜਨਮ ਹੋਤ ਅਨਿਕ ਪ੍ਰਕਾਰ ਹੈ ।
ਜੈਸੇ ਨਿਸਿ ਦਿਨਿ ਤਿਥਿ ਵਾਰ ਪਛ ਮਾਸੁ ਰੁਤਿ ।
ਚਤੁਰ ਮਾਸਾ ਤ੍ਰਿਬਿਧਿ ਬਰਖ ਬਿਥਾਰ ਹੈ ।
ਜਾਗਤ ਸੁਪਨ ਅਉ ਸਖੋਪਤਿ ਅਵਸਥਾ ਕੈ ।
ਤੁਰੀਆ ਪ੍ਰਗਾਸ ਗੁਰ ਗਿਆਨ ਉਪਕਾਰ ਹੈ ।
ਮਾਨਸ ਜਨਮ ਸਾਧਸੰਗ ਮਿਲਿ ਸਾਧ ਸੰਤ ।
ਭਗਤ ਬਿਬੇਕੀ ਜਨ ਬ੍ਰਹਮ ਬੀਚਾਰ ਹੈ ॥੧੫੯॥

ਜੈਸੇ ਤਉ ਅਸਟਧਾਤੁ ਡਾਰੀਅਤ ਨਾਉ ਬਿਖੇ ।
ਪਾਰਿ ਪਰੈ ਤਾਹਿ ਤਉ ਵਾਰ ਪਾਰ ਸੋਈ ਹੈ ।
ਸੋਈ ਧਾਤੁ ਅਗਨਿ ਮੈ ਹਤ ਹੈ ਅਨਿਕ ਰੂਪ ।
ਤਉ ਜੋਈ ਸੋਈ ਪੈ ਸੁ ਘਾਟਿ ਲਾਟ ਹੋਈ ਹੈ ।
ਸੋਈ ਧਾਤੁ ਪਾਰਸਿ ਪਰਸ ਪੁਨਿ ਕੰਚਨ ਹੁਇ ।
ਮੋਲਕੈ ਅਮੋਲਾਨੂਪ ਰੂਪ ਅਵਲੋਈ ਹੈ ।
ਪਰਮ ਪਾਰਸ ਗੁਰ ਪਰਸਿ ਪਾਰਸ ਹੋਤ ।
ਸੰਗਤਿ ਹੁਇ ਸਾਧਸੰਗ ਸਤਸੰਗ ਪੋਈ ਹੈ ॥੧੬੬॥

ਤਨਕ ਹੀ ਜਾਵਨ ਕੈ ਦੂਧ ਦਧ ਹੋਤ ਜੈਸੇ ।
ਤਨਕ ਹੀ ਕਾਂਜੀ ਪਰੈ ਦੂਧ ਫਟ ਜਾਤ ਹੈ ।
ਤਨਕ ਹੀ ਬੀਜ ਬੋਇ ਬਿਰਖ ਬਿਥਾਰ ਹੋਇ ।
ਤਨਕ ਹੀ ਚਿਨਗ ਪਰੇ ਭਸਮ ਹੁਇ ਸਮਾਤ ਹੈ ।
ਤਨਕ ਹੀ ਖਾਇ ਬਿਖੁ ਹੋਤ ਹੈ ਬਿਨਾਸ ਕਾਲ ।
ਤਨਕ ਹੀ ਅੰਮ੍ਰਿਤ ਕੈ ਅਮਰੁ ਹੋਇ ਗਾਤ ਹੈ ।
ਸੰਗਤਿ ਅਸਾਧ ਸਾਧ ਗਨਿਕਾ ਬਿਵਾਹਿਤਾ ਜਿਉ ।
ਤਨਕ ਮੈ ਉਪਕਾਰ ਅਉਬਿਕਾਰ ਘਾਤ ਹੈ ॥੧੭੪॥

ਗੁਰਸਿਖ ਏਕਮੇਕ ਰੋਮ ਕੀ ਅਕਥ ਕਥਾ ।
ਗੁਰਸਿਖ ਸਾਧਸੰਗਿ ਮਹਿਮਾ ਕੋ ਪਾਵਈ ।
ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ ।
ਸਬਦ ਸੁਰਤਿ ਸਾਧਸੰਗਤਿ ਸਮਾਵਈ ।
ਪੂਰਨ ਬ੍ਰਹਮ ਗੁਰ ਸਾਧ ਸੰਗਿ ਮੈ ਨਿਵਾਸ ।
ਦਾਸਨ ਦਾਸਾਨ ਮਤਿ ਆਪਾ ਨ ਜਤਾਵਈ ।
ਸਤਿਗੁਰ ਗੁਰ ਗੁਰਸਿਖ ਸਾਧਸੰਗਤਿ ਹੈ ।
ਓਤਿਪੋਤਿ ਜੋਤਿ ਵਾਕੀ ਵਾਹੀ ਬਨਿ ਆਵਈ ॥੧੯੫॥

ਨਿਹਫਲ ਜਿਹਬਾ ਹੈ ਸਬਦ ਸੁਆਦਿ ਹੀਨ ।
ਨਿਹਫਲ ਸੁਰਤਿ ਨ ਅਨਹਦ ਨਾਦ ਹੈ ।
ਨਿਹਫਲ ਦ੍ਰਿਸਟਿ ਨ ਆਪਾ ਆਪੁ ਦੇਖੀਅਤਿ ।
ਨਿਹਫਲ ਸੰਸੇ ਨਹੀ ਬਾਸੁ ਪਰਮਾਦੁ ਹੈ ।
ਨਿਹਫਲ ਕਰ ਗੁਰ ਪਾਰਸ ਪਰਸ ਬਿਨੁ ।
ਗੁਰਮੁਖਿ ਮਾਰਗ ਬਿਹੂਨ ਪਗ ਬਾਦਿ ਹੈ ।
ਗੁਰਮੁਖਿ ਅੰਗ ਅੰਗ ਪੰਗ ਸਰਬੰਗ ਲਿਵ ।
ਸਬਦ ਸੁਰਤਿ ਸਾਧਸੰਗਤਿ ਪ੍ਰਸਾਦਿ ਹੈ ॥੧੯੯॥

ਸਤਿ ਬਿਨੁ ਸੰਜਮੁ ਨ ਪਤਿ ਬਿਨੁ ਪੂਜਾ ਹੋਇ ।
ਸਚ ਬਿਨੁ ਸੋਚ ਨ ਜਨੇਊ ਜਤਹੀਨ ਹੈ ।
ਬਿਨੁ ਗੁਰਦੀਖਿਆ ਗਿਆਨ ਬਿਨੁ ਦਰਸਨ ਧਿਆਨ ।
ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ ।
ਸਾਂਤਿ ਨ ਸੰਤੋਖ ਬਿਨੁ ਸੁਖੁ ਨ ਸਹਜ ਬਿਨੁ ।
ਸਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ ।
ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ ।
ਬਿਨੁ ਸਾਧਸੰਗਤ ਨ ਰੰਗ ਲਿਵ ਲੀਨ ਹੈ ॥੨੧੫॥

ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤਰਪਨ ।
ਚਿਤ੍ਰਹਿ ਚਿਤੈ ਚਿਤੈ ਚਿਤੇਰਾ ਉਰ ਆਨੀਐ ।
ਬਚਨ ਬਿਬੇਕ ਟੇਕ ਏਕ ਹੀ ਅਨੇਕਮੇਕ ।
ਸੁਨਿ ਧੁਨਿ ਜੰਤ੍ਰ ਜੰਤ੍ਰਧਾਰੀ ਉਨਮਾਨੀਐ ।
ਅਸਨ ਬਸਨ ਧਨ ਸਰਬ ਨਿਧਾਨ ਦਾਨ ।
ਕਰੁਨਾਨਿਧਾਨ ਸੁਖਦਾਈ ਪਹਿਚਾਨੀਐ ।
ਕਥਤਾ ਬਕਤਾ ਸ੍ਰੋਤਾ ਦਾਤਾ ਭੁਗਤਾ ।
ਸ੍ਰਬਗਿ ਪੂਰਨਬ੍ਰਹਮ ਗੁਰ ਸਾਧਸੰਗਿ ਜਾਨੀਐ ॥੨੪੪॥

ਸਾਧ ਕੀ ਸੁਜਨਤਾਈ ਪਾਹਨ ਕੀ ਰੇਖ ਪ੍ਰੀਤਿ ।
ਬੈਰ ਜਲ ਰੇਖ ਹੁਇ ਬਿਸੇਖ ਸਾਧਸੰਗ ਮੈ ।
ਦੁਰਜਨਤਾ ਅਸਾਧ ਪ੍ਰੀਤਿ ਜਲ ਰੇਖ ਅਰੁ ।
ਬੈਰੁ ਤਉ ਪਾਖਾਨ ਰੇਖ ਸੇਖ ਅੰਗ ਅੰਗ ਮੈ ।
ਕਾਸਟ ਅਗਨਿ ਗਤਿ ਪ੍ਰੀਤਿ ਬਿਪਰੀਤਿ ।
ਸੁਰਸਰੀ ਜਲ ਬਾਰੁਨੀ ਸਰੂਪ ਜਲ ਗੰਗ ਮੈ ।
ਦੁਰਮਤਿ ਗੁਰਮਤਿ ਅਜਯਾ ਸਰਪ ਗਤਿ ।
ਉਪਕਾਰੀ ਅਉ ਬਿਕਾਰੀ ਢੰਗ ਹੀ ਕੁਢੰਗ ਮੈ ॥੨੯੭॥

ਕਿੰਚਤ ਕਟਾਛ ਮਾਇਆ ਮੋਹੇ ਬ੍ਰਹਮੰਡ ਖੰਡ॥
ਸਾਧਸੰਗ ਰੰਗ ਮੈ ਬਿਮੋਹਤ ਮਗਨ ਹੈ ।
ਜਾਕੇ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ॥
ਕੀਰਤਨ ਸਮੈ ਸਾਧਸੰਗ ਸੋ ਲਗਨ ਹੈ ।

ਸਿਵ ਸਨਕਾਦਿ ਬ੍ਰਹਮਾਦਿ ਆਗਿਆਕਾਰੀ ਜਾਕੇ॥
ਅਗ੍ਰਭਾਗ ਸਾਧਸੰਗ ਗੁਨਨੁ ਅਗਨ ਹੈ ।
ਅਗਮ ਅਪਾਰ ਸਾਧ ਮਹਿਮਾ ਅਪਾਰ ਬਿਖੈ॥
ਅਤਿ ਲਿਵ ਲੀਨ ਜਲ ਮੀਨ ਅਭਗਨ ਹੈ ॥੩੦੨॥

ਨਿਜਘਰ ਮੇਰੋ ਸਾਧਸੰਗਤਿ ਨਾਰਦਮੁਨਿ॥
ਦਰਸਨ ਸਾਧਸੰਗ ਮੇਰੋ ਨਿਜ ਰੂਪ ਹੈ ।
ਸਾਧਸੰਗਿ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ॥
ਸਾਧਸੰਗਿ ਮੇਰੋ ਸੁਤੁ ਸ੍ਰੇਸਟ ਅਨੂਪੁ ਹੈ ।
ਸਾਧਸੰਗ ਸਰਬ ਨਿਧਾਨੁ ਪ੍ਰਾਨ ਜੀਵਨ ਮੈ॥
ਸਾਧਸੰਗਿ ਨਿਜੁ ਪਦ ਸੇਵਾ ਦੀਪ ਧੂਪ ਹੈ ।
ਸਾਧਸੰਗਿ ਰੰਗ ਰਸ ਭੋਗ ਸੁਖ ਸਹਜ ਮੈ॥
ਸਾਧਸੰਗਿ ਸੋਭਾ ਅਤਿ ਉਪਮਾ ਅਉ ਊਪ ਹੈ ॥੩੦੩॥

ਅਗਮ ਅਪਾਰ ਦੇਵ ਅਲਖ ਅਭੇਵ ਅਤਿ ।
ਅਨਿਕ ਜਤਨ ਕਰਿ ਨਿਗ੍ਰਹ ਨ ਪਾਈਐ ।
ਪਾਈਐ ਨ ਜਗ ਭੋਗ ਪਾਈਐ ਨ ਰਾਜ ਜੋਗ ।
ਨਾਦ ਬਾਦ ਬੇਦ ਕੈ ਅਗਹੁ ਨ ਗਹਾਈਐ ।
ਤੀਰਥ-ਪੁਰਬ ਦੇਵ ਦੇਵ ਸੇਵਕੈ ਨ ਪਾਈਐ ।
ਕਰਮ ਧਰਮ ਬ੍ਰਤ ਨੇਮ ਲਿਵ ਲਾਈਐ ।
ਨਿਹਫਲ਼ ਅਨਿਕ ਪ੍ਰਕਾਰ ਕੈ ਅਚਾਰ ਸਬੈ ।
ਸਾਵਧਾਨ ਸਾਧਸੰਗ ਹੁਇ ਸਬਦ ਗਾਈਐ ॥੩੦੪॥

ਸਕਲ ਬਨਾਸਪਤੀ ਬਿਖੈ ਦ੍ਰੁਮ ਦੀਰਘ ਦੁਇ॥
ਨਿਹਫਲ ਭਏ ਬੂਡੇ ਬਹੁਤ ਬਡਾਈ ਕੈ ।
ਚੰਦਨ ਸੁਬਾਸਨਾ ਕੈ ਸੇਂਬੁਲ ਸੁਬਾਸ ਹੋਤ ।
ਬਾਂਸੁ ਨਿਰਗੰਧ ਬਹੁ ਗਾਂਠਨੁ ਢਿਠਾਈ ਕੈ ।
ਸੇਂਬਲ ਕੇ ਫਲ ਤੂਲ ਖਗ ਮ੍ਰਿਗ ਛਾਇਆ ਤਾਕੈ ।
ਬਾਂਸੁ ਤਉ ਬਰਨ ਦੋਖੀ ਜਾਰਤ ਬੁਰਾਈ ਕੈ ।
ਤੈਸੇ ਹੀ ਅਸਾਧ ਸਾਧ ਹੋਤਿ ਸਾਧਸੰਗਤਿ ਕੈ ।
ਤ੍ਰਿਸਟੈ ਨ ਗੁਰ ਗੋਪਿ ਦ੍ਰੋਹ ਗੁਰਭਾਈ ਕੈ ॥੩੦੭॥

ਜੈਸੇ ਬੋਝ ਭਰੀ ਨਾਵ ਆਂਗੁਰੀ ਦੁਇ ਬਾਹਰਿ ਹੁਇ ।
ਪਾਰ ਪਰੈ ਪੂਰ ਸਬੈ ਕੁਸਲ ਬਿਹਾਤ ਹੈ ।
ਜੈਸੇ ਏਕਾਹਾਰੀ ਏਕ ਘਰੀ ਪਾਕਸਾਲਾ ਬੈਠਿ ।
ਭੋਜਨ ਕੈ ਬਿੰਜਨ ਸ੍ਵਾਦਿ ਕੇ ਅਘਾਤ ਹੈ ।
ਜੈਸੇ ਰਾਜਦੁਆਰ ਜਾਇ ਕਰਤ ਜੁਹਾਰ ਜਨ ।
ਏਕ ਘਰੀ ਪਾਛੈ ਦੇਸ ਭੋਗਤਾ ਹੁਇ ਖਾਤ ਹੈ ।
ਆਠ ਹੀ ਪਹਰ ਸਾਠਿ ਘਰੀ ਮੈ ਜਉ ਏਕ ਘਰੀ ।
ਸਾਧ ਸਮਾਗਮੁ ਕਰੈ ਨਿਜ ਘਰ ਜਾਤ ਹੈ ॥੩੧੦॥

ਅੰਤਰ ਅਛਿਤ ਹੀ ਦਿਸੰਤਰਿ ਗਵਨ ਕਰੈ।
ਪਾਛੈ ਪਰੇ ਪਹੁਚੈ ਨ ਪਾਇਕੁ ਜਉ ਧਾਵਈ ।
ਪਹੁਚੈ ਨ ਰਥੁ ਪਹੁਚੈ ਨ ਗਮਰਾਜੁ ਬਾਜੁ।
ਪਹੁਚੈ ਨ ਖਗ ਮ੍ਰਿਗ ਫਾਦਤ ਉਡਾਵਈ ।
ਪਹੁਚੈ ਨ ਪਵਨ ਗਵਨ ਤ੍ਰਿਭਵਨ ਪ੍ਰਤਿ।
ਅਰਧ ਉਰਧ ਅੰਤਰੀਛ ਹੁਇ ਨ ਪਾਵਈ ।
ਪੰਚ ਦੂਤ ਭੂਤ ਲਗਿ ਅਧਮੁ ਅਸਾਧੁ ਮਨੁ।
ਗਹੇ ਗੁਰ ਗਿਆਨ ਸਾਧਸੰਗਿ ਬਸਿ ਆਵਈ ॥੩੧੩॥

ਦਮਕ ਦੈ ਦ੍ਰੋ ਦੁਖੁ ਅਪਜਸ ਲੈ ਅਸਾਧ ।
ਲੋਕ ਪਰਲੋਕ ਮੁਖ ਸਿਆਮਤਾ ਲਗਾਵਹੀ ।
ਚੋਰ ਜਾਰ ਅਉ ਜੁਆਰ ਮਧਪਾਨੀ ਦੁਕ੍ਰਿਤ ਸੈ।
ਕਲਹ ਕਲੇਸ ਭੇਸ ਦੁਬਿਧਾ ਕਉ ਧਾਵਹੀ ।
ਮਤਿ ਪਤਿ ਮਾਨ ਹਾਨਿ ਕਾਨਿ ਮੈ ਕਨੌਡੀ ਸਭਾ ।
ਨਾਕ ਕਾਨ ਖੰਡ ਡੰਡ ਹੋਤ ਨ ਲਜਾਵਹੀ ।
ਸਰਬ ਨਿਧਾਨ ਦਾਨ ਦਾਇਕ ਸੰਗਤਿ ਸਾਧ ।
ਗੁਰਸਿਖ ਸਾਧੁਜਨ ਕਿਉ ਨ ਚਲਿ ਆਵਹੀ ॥੩੨੪॥

ਨਦੀ ਨਾਵ ਕੋ ਸੰਜੋਗ ਸੁਜਨ ਕੁਟੰਬ ਲੋਗੁ ।
ਮਿਲਿਓ ਹੋਇਗੋ ਸੋਈ ਮਿਲੈ ਆਗੈ ਜਾਇਕੈ ।
ਅਸਨ ਬਸਨ ਧਨ ਸੰਗ ਨ ਚਲਤ ਚਲੇ।
ਅਰਪੇ ਦੀਜੈ ਧਰਮਸਾਲਾ ਪਹੁਚਾਇਕੈ ।
ਆਠੋਜਾਮ ਸਾਠੋਘਰੀ ਨਿਹਫਲ ਮਾਇਆ ਮੋਹ ।
ਸਫਲ ਪਲਕ ਸਾਧਸੰਗਤਿ ਸਮਾਇਕੈ ।
ਮਲ ਮੂਤ੍ਰ ਧਾਰੀ ਅਉ ਬਿਕਾਰੀ ਨਿਰੰਕਾਰੀ ਹੋਤ।
ਸਬਦ ਸੁਰਤਿ ਸਾਧਸੰਗ ਲਿਵ ਲਾਇਕੈ ॥੩੩੪॥

ਮਾਨਸਰ ਹੰਸ ਸਾਧਸੰਗਤਿ ਪਰਮਹੰਸ।
ਧਰਮਧੁਜਾ ਧਰਮਸਾਲਾ ਚਲ ਆਵਈ ।
ਉਤ ਮੁਕਤਾਹਲ ਅਹਾਰ ਦੁਤੀਆ ਨਾਸਤਿ ।
ਇਤ ਗੁਰਸਬਦ ਸੁਰਤਿ ਲਿਵ ਲਾਵਹੀ ।
ਉਤ ਖੀਰ ਨੀਰ ਨਿਰਵਾਰੋ ਕੈ ਬਖਾਨੀਅਤ ।
ਇਤ ਗੁਰਮਤਿ ਦੁਰਮਤਿ ਸਮਝਾਵਹੀ ।
ਉਤ ਬਗ ਹੰਸ ਬੰਸ ਦੁਬਿਧਾ ਨ ਮੇਟਿ ਸਕੈ ।
ਇਤ ਕਾਗ ਪਾਗਿ ਸਮਰੂਪ ਕੈ ਮਿਲਾਵਹੀ ॥੩੪੦॥

ਸਤਿਰੂਪ ਸਤਿਗੁਰ ਪੂਰਨ ਬ੍ਰਹਮਧਿਆਨ।
ਸਤਿਨਾਮੁ ਸਤਿਗੁਰ ਤੇ ਪਾਰਬ੍ਰਹਮ ਹੈ ।
ਸਤਿਗੁਰ ਸਬਦ ਅਨਾਹਦ ਬ੍ਰਹਮਗਿਆਨ।
ਗੁਰਮੁਖਿ ਪੰਥ ਸਤਿ ਗੰਮਿਤਾ ਅਗੰਮ ਹੈ ।

ਗੁਰਸਿਖ ਸਾਧਸੰਗ ਬ੍ਰਹਮਸਥਾਨ ਸਤਿ ।
ਕੀਰਤਨ ਸਮੈ ਹੁਇ ਸਾਵਧਾਨ ਸਮ ਹੈ ।
ਗੁਰਮੁਖਿ ਭਾਵਨੀ ਭਗਤਿ ਭਾਉ ਚਾਉ ਸਤਿ ।
ਸਹਜ ਸੁਭਾਉ ਗੁਰਮੁਖਿ ਨਮੋ ਨਮ ਹੈ ॥੩੪੩॥

ਜੈਸੇ ਉਲੂ ਆਦਿਤ ਉਦੋਤਿ ਜੋਤਿ ਕਉ ਨ ਜਾਨੇ
ਆਨ ਦੇਵ ਸੇਵਕੈ ਨ ਸੂਝੈ ਸਾਧਸੰਗ ਮੈ
ਮਰਕਟ ਮਨ ਮਾਨਿਕ ਮਹਿਮਾ ਨ ਜਾਨੇ
ਆਨ ਦੇਵ ਸੇਵਕ ਨ ਸਬਦੁ ਪ੍ਰਸੰਗ ਮੈ
ਜੈਸੇ ਤਉ ਫਨਿੰਦ੍ਰ ਪੈ ਪਾਠ ਮਹਾਤਮੈ ਨ ਜਾਨੈ
ਆਨ ਦੇਵ ਸੇਵਕ ਮਹਾਪ੍ਰਸਾਦਿ ਅੰਗ ਮੈ
ਬਿਨੁ ਹੰਸ ਬੰਸ ਬਗ ਠਗ ਨ ਸਕਤ ਟਿਕ
ਅਗਮ ਅਗਾਧਿ ਸੁਖ ਸਾਗਰ ਤਰੰਗ ਮੈ ॥੪੫੩॥

ਸੋਈ ਪਾਰੋ ਖਾਤਿ ਗਾਤਿ ਬਿਬਿਧਿ ਬਿਕਾਰ ਹੋਤ
ਸੋਈ ਪਾਰੋ ਖਾਤ ਗਾਤ ਹੋਇ ਉਪਚਾਰ ਹੈ ।
ਸੋਈ ਪਾਰੋ ਪਰਸਤ ਕੰਚਨਹਿ ਸੋਖ ਲੇਤ
ਸੋਈ ਪਾਰੋ ਪਰਸ ਤਾਂਬੋ ਕਨਿਕ ਧਾਰਿ ਹੈ ।
ਸੋਈ ਪਾਰੋ ਅਗਹੁ ਨ ਹਾਥਨ ਕੈ ਗਹਿਓ ਜਾਇ ।
ਸੋਈ ਪਾਰੋ ਗੁਟਕਾ ਹੁਇ ਸਿਧ ਨਮਸਕਾਰ ਹੈ ।
ਮਾਨਸ ਜਨਮੁ ਪਾਇ ਜੈਸੀਐ ਸੰਗਤਿ ਮਿਲੈ ।
ਤੈਸੀ ਪਾਵੈ ਪਦਵੀ ਪ੍ਰਤਾਪ ਅਧਿਕਾਰ ਹੈ ॥੪੬੯॥

ਜੈਸੇ ਰੈਨਿ ਸਮੈ ਸਬ ਲੋਗ ਮੈ ਸੰਜੋਗ ਭੋਗ ।
ਚਕਈ ਬਿਓਗ ਸੋਗ ਭਾਗਹੀਨੁ ਜਾਨੀਐ ।
ਜੈਸੇ ਦਿਨਕਰਿ ਕੈ ਉਦੋਤਿ ਜੋਤਿ ਜਗਮਗ ।
ਉਲੂ ਅੰਧ ਕੰਧ ਪਰਚੀਨ ਉਨਮਾਨੀਐ ।
ਸਰਵਰ ਸਰਿਤਾ ਸਮੁੰਦ੍ਰ ਜਲ ਪੂਰਨ ਹੈ ।
ਤ੍ਰਿਖਾਵੰਤ ਚਾਤ੍ਰਿਕ ਰਹਤ ਬਕਬਾਨੀਐ ।
ਤੈਸੇ ਮਿਲਿ ਸਾਧਸੰਗਿ ਸਕਲ ਸੰਸਾਰ ਤਰਿਓ ।
ਮੋਹਿ ਅਪਰਾਧੀ ਅਪਰਾਧਨੁ ਬਿਹਾਨੀਐ ॥੫੦੯॥

ਜੈਸੇ ਜਲ ਧੋਏ ਬਿਨੁ ਅੰਬਰ ਮਲੀਨ ਹੋਤ ।
ਬਿਨੁ ਤੇਲ ਮੇਲੇ ਜੈਸੇ ਕੇਸ ਹੂੰ ਭਇਆਨ ਹੈ ।
ਜੈਸੇ ਬਿਨੁ ਮਾਂਜੇ ਦਰਪਨ ਜੋਤਿਹੀਨ ਹੋਤ ।
ਬਰਖਾ ਬਿਹੂੰਨ ਜੈਸੇ ਖੇਤ ਮੈ ਨ ਧਾਨ ਹੈ ।
ਜੈਸੇ ਬਿਨੁ ਦੀਪਕੁ ਭਵਨ ਅੰਧਕਾਰ ਹੋਤ ।
ਲੋਨੇ ਘ੍ਰਿਤਿ ਬਿਨੁ ਜੈਸੇ ਭੋਜਨ ਸਮਾਨ ਹੈ ।
ਤੈਸੇ ਬਿਨੁ ਸਾਧਸੰਗਤਿ ਜਨਮ ਮਰਨ ਦੁਖ ।
ਮਿਟਤ ਨ ਭੈ ਭਰਮ ਬਿਨੁ ਗੁਰ ਗਿਆਨ ਹੈ ॥੫੩੭॥

ਕਾਹੂ ਦਸਾਕੇ ਪਵਨ ਗਵਨ ਕੈ ਬਰਖਾ ਹੈ ।
ਕਾਹੂ ਦਸਾਕੇ ਪਵਨ ਬਾਦਰ ਬਿਲਾਤ ਹੈ ।
ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ ।
ਕਾਹੂ ਜਲ ਪਾਨ ਬਿਆਪੇ ਬ੍ਰਿਥਾ ਬਿਲਲਾਤ ਹੈ ।
ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ ।
ਕਾਹੂ ਗ੍ਰਿਹ ਕੀ ਅਗਨਿ ਭਵਨੁ ਜਗਤ ਹੈ ।
ਕਾਹੂ ਕੀ ਸੰਗਤ ਮਿਲਿ ਜੀਵਨ ਮੁਕਤਿ ਹੁਇ ।
ਕਾਹੂ ਕੀ ਸੰਗਤਿ ਮਿਲਿ ਜਮੁਪੁਰਿ ਜਾਤ ਹੈ ॥੫੪੯॥

ਸੰਗ ਮਿਲਿ ਚਲੈ ਨਿਰਬਿਘਨ ਪਹੂਚੈ ਘਰ ।
ਬਿਛਰੈ ਤੁਰਤ ਬਟਵਾਰੋ ਮਾਰ ਡਾਰ ਹੈਂ ।
ਜੈਸੇ ਬਾਰ ਦੀਏ ਖੇਤ ਛੁਵਤ ਨ ਮ੍ਰਿਗ ਨਰ ।
ਛੇਡੀ ਭਏ ਮ੍ਰਿਗ ਪੰਖੀ ਖੇਤਹਿ ਉਜਾਰ ਹੈਂ ।
ਪਿੰਜਰਾ ਮੈ ਸੂਆ ਜੈਸੇ ਰਾਮ ਨਾਮ ਲੇਤ ਹੇਤੁ ।
ਨਿਕਸਤਿ ਖਿਨ ਤਾਂਹਿ ਗ੍ਰਸਤ ਮੰਜਾਰ ਹੈ ।
ਸਾਧਸੰਗ ਮਿਲਿ ਮਨ ਪਹੁਚੈ ਸਹਜ ਘਰਿ ।
ਬਿਚਰਤ ਪੰਚੋ ਦੂਤ ਪ੍ਰਾਨ ਪਰਿਹਾਰ ਹੈਂ ॥੫੯੨॥

ਜੈਸੇ ਮੇਘ ਬਰਖਾ ਸ੍ਰਬਤ੍ਰ ਬਰਖੈ ਸਮਾਨ ।
ਊਚੋ ਤਜ ਨੀਚੈ ਬਲ ਗਵਨ ਕੈ ਜਾਤ ਹੈ ।
ਤੀਰਥ ਪਰਬ ਜੈਸੇ ਜਾਤ ਹੈ ਜਗਤ ਚਲ ।
ਜਾਤ੍ਰਾ ਹੇਤ ਦੇਤ ਦਾਨ ਅਤਿ ਬਿਗਸਾਤ ਹੈ ।
ਜੈਸੇ ਨ੍ਰਿਪ ਸੋਭਤ ਹੈ ਬੈਠਿਓ ਸਿੰਘਾਸਨ ਪੈ ।
ਚਹੂੰ ਓਰ ਤੇ ਦਰਬ ਆਵ ਦਿਨ ਰਾਤ ਹੈ ।
ਤੈਸੇ ਨਿਹਕਾਮ ਧਾਮ ਸਾਧ ਹੈ ਸੰਸਾਰ ਬਿਖੈ ।
ਅਸਨ ਬਸਨ ਚਲ ਆਵਤ ਜੁਗਾਤ ਹੈ ॥੬੨੯॥

## ਸਤਿਗੁਰੂ

ਵੇਖੋ : 'ਗੁਰੂ'

## ਸਨਮੁਖ

ਸਤਿਗੁਰ ਮੂਰਤਿ ਪਰਗਟੀ ਗੁਰਮੁਖਿ ਸੁਖਫਲੁ ਸਬਦ ਵਿਚਾਰਾ ।
ਇਕਦੂ ਹੋਇ ਸਹਸ ਫਲੁ ਗੁਰੁ ਸਿਖ ਸਾਧਸੰਗਤਿ ਓਅੰਕਾਰਾ ।
ਡਿਠਾ ਸੁਣਿਆ ਮੰਨਿਆ ਸਨਮੁਖਿ ਸੇ ਵਿਰਲੇ ਸੈਸਾਰਾ ।
ਪਹਿਲੋ ਦੇ ਪਾ ਖਾਕ ਹੋਇ ਪਿਛਹੁ ਜਗੁ ਮੰਗੈ ਪਗ ਛਾਰਾ ।
ਗੁਰਮੁਖਿ ਮਾਰਗੁ ਚਲਿਆ ਸਚੁ ਵਨਜੁ ਕਰਿ ਪਾਰਿ ਉਤਾਰਾ ।

ਕੀਮਤਿ ਕੋਇ ਨ ਜਾਣਈ ਆਖਣਿ ਸੁਣਨਿ ਨ ਲਿਖਣਿਹਾਰਾ ।
ਸਾਧਸੰਗਤਿ ਗੁਰ ਸਬਦੁ ਪਿਆਰਾ ॥ – ੨੯/੨੦.੧-੭

**ਸੰਨਿਆਸੀ**

ਦੁਬਿਧਾ ਅਪਰਸ ਅਉ ਸਾਧ ਇੰਦ੍ਰੀ ਨਿਗ੍ਰਹਿ ਕੈ
ਆਤਮ ਪੂਜਾ ਬਿਬੇਕੀ ਸੁੰਨ ਮੈ ਸੰਨਿਆਸੀ ਹੈ ॥੩੨੮.੩॥

**ਸਪੂਤ**

ਬਨਜ ਬਿਉਹਾਰ ਲਗਿ ਜਾਤ ਹੈ ਬਿਦੇਸਿ ਪ੍ਰਾਨੀ
ਕਹੀਏ ਸਪੂਤੁ ਲਾਭ ਲਭਤ ਕੈ ਆਨੀਐ ॥੧੧੮.੨॥

**ਸਫਲ (ਸਮਾਂ)**

ਆਠੋਜਾਮ ਸਾਠੋਘਰੀ ਨਿਹਫਲ ਮਾਇਆ ਮੋਹ ।
ਸਫਲ ਪਲਕ ਸਾਧਸੰਗਤਿ ਸਮਾਇਕੈ ॥੩੩੪.੩॥

**ਸਫਲ (ਕੌਣ)**

ਸਫਲ ਜਨੰਮੁ ਗੁਰ ਚਰਨ ਸਰਨਿ ਲਿਵ॥
ਸਫਲ ਦ੍ਰਿਸਟ ਗੁਰ ਦਰਸ ਅਲੋਈਐ ।
ਸਫਲ ਸੁਰਤਿ ਗੁਰ ਸਬਦ ਸੁਨਤ ਨਿਤ॥
ਜਿਹਬਾ ਸਫਲ ਗੁਨਨਿਧਿ ਗੁਨ ਗੋਈਐ ।
ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ॥
ਸਫਲ ਚਰਨ ਪਰਦਛਨਾ ਕੈ ਪੋਈਐ ।
ਸੰਗਮ ਸਫਲ ਸਾਧਸੰਗਤਿ ਸਹਜ ਘਰ ।
ਹਿਰਦਾ ਸਫਲ ਗੁਰਮਤਿ ਕੈ ਸਮੋਈਐ ॥੪੯੯॥

**ਸਬਦ-ਸੁਰਤਿ**

ਸਬਦ ਸੁਰਤਿ ਲਿਵ ਧਾਵਤ ਬਰਜਿ ਰਾਖੇ ।
ਨਿਹਚਲ ਮਤਿ ਮਨ ਉਨਮਨ ਭੀਨ ਹੈ ।
ਸਾਗਰ ਲਹਰਿ ਗਤਿ ਆਤਮ ਤਰੰਗ ਰੰਗ ।
ਪਰਮੁਦਭੁਤ ਪਰਮਾਰਥ ਪ੍ਰਬੀਨ ਹੈ ।
ਗੁਰਉਪਦੇਸ ਨਿਰਮੋਲਕ ਰਤਨ ਧਨ ।
ਪਰਮ ਨਿਧਾਨ ਗੁਰ ਗਿਆਨ ਲਿਵਲੀਨ ਹੈ ।
ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ ।
ਸੋਹੰ ਹੰਸੋ ਏਕਾਮੇਕ ਆਪਾ ਆਪੁ ਚੀਨ ਹੈ ॥੬੧॥

ਸਬਦ ਸੁਰਤਿ ਅਵਗਾਹਨ ਬਿਮਲ ਮਤਿ ।
ਸਬਦ ਸੁਰਤਿ ਗੁਰ ਗਿਆਨ ਕੋ ਪ੍ਰਗਾਸ ਹੈ ।
ਸਬਦ ਸੁਰਤਿ ਸਮ ਦ੍ਰਿਸਟਿ ਕੈ ਦਿਬਿ ਜੋਤਿ ।
ਸਬਦ ਸੁਰਤਿ ਲਿਵ ਅਨਭੈ ਅਭਿਆਸ ਹੈ ।
ਸਬਦ ਸੁਰਤਿ ਪਰਮਾਰਥ ਪਰਮਪਦ ।
ਸਬਦ ਸੁਰਤਿ ਸੁਖ ਸਹਜ ਨਿਵਾਸ ਹੈ ।
ਸਬਦ ਸੁਰਤਿ ਲਿਵ ਪ੍ਰੇਮਰਸ ਰਸਿਕ ਹੁਇ ।
ਸਬਦ ਸੁਰਤਿ ਲਿਵ ਬਿਸਮ ਬਿਸ੍ਵਾਸ ਹੈ ॥੬੨॥

ਸਬਦ ਸੁਰਤਿ ਲਿਵ ਜੋਤ ਕੋ ਉਦੋਤ ਭਇਓ ।
ਤ੍ਰਿਭਵਨ ਅਉ ਤ੍ਰਿਕਾਲ ਅੰਤਰਿ ਦਿਖਾਏ ਹੈ ।
ਸਬਦ ਸੁਰਤਿ ਲਿਵ ਗੁਰਮਤਿ ਕੋ ਪ੍ਰਗਾਸ ।
ਅਕਥ ਕਥਾ ਬਿਨੋਦ ਅਲਖ ਲਖਾਏ ਹੈ ।
ਸਬਦ ਸੁਰਤਿ ਲਿਵ ਨਿਝਰ ਅਪਾਰ ਧਾਰ ।
ਪ੍ਰੇਮਰਸ ਰਸਿਕ ਹੁਇ ਅਪੀਆ ਪੀਆਏ ਹੈ ।
ਸਬਦ ਸੁਰਤਿ ਲਿਵ ਸੋਹੰ ਸੋਹ ਅਜਪਾ ਜਾਪ ।
ਸਹਜ ਸਮਾਧਿ ਸੁਖ ਸਮਏ ਹੈ ॥੭੭॥

ਸਬਦ ਸੁਰਤਿ ਲਿਵਲੀਨ ਅਕੁਲੀਨ ਭਏ ।
ਚਤਰ ਬਰਨ ਮਿਲਿ ਸਾਧਸੰਗ ਜਾਨੀਐ ।
ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ ।
ਗ੍ਰਹਜ ਗਵਨ ਜਲ ਪਾਨ ਉਨਮਾਨੀਐ ।
ਸਬਦ ਸੁਰਤਿ ਲਿਵਲੀਨ ਪਰਬੀਨ ਭਏ ।
ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ ।
ਸਬਦ ਸੁਰਤਿ ਲਿਵਲੀਨ ਪਗ ਰੀਨ ਭਏ ।
ਗੁਰਮੁਖਿ ਸਬਦ ਸੁਰਤਿ ਉਰ ਆਨੀਐ ॥੧੪੭॥

ਗੁਰਮੁਖਿ ਸਬਦ ਸੁਰਤਿ ਲਿਵ ਸਾਧਸੰਗਿ ।
ਪਰਮਦਭੁਤ ਪ੍ਰੇਮ ਪੂਰਨ ਪ੍ਰਗਾਸੇ ਹੈ ।
ਪ੍ਰੇਮ ਰੰਗ ਮੇ ਅਨੇਕ ਰੰਗ ਜਿਉ ਤਰੰਗ ਗੰਗ ।
ਪ੍ਰੇਮਰਸ ਮੇ ਅਨੇਕ ਰਸ ਹੁਇ ਬਿਲਾਸੇ ਹੈ ।
ਪ੍ਰੇਮ ਗੰਧ ਸੰਧਿ ਮੈ ਸੁਗੰਧ ਸੰਬੰਧ ਕੋਟਿ ।
ਪ੍ਰੇਮ ਸੂ_ਤਿ ਅਨਿਕ ਅਨਾਹਦ ਉਲਾਸੇ ਹੈ ।
ਪ੍ਰੇਮ ਅਸਪਰਸ ਕੋਮਲਤਾ ਸੀਤਲਤਾ ਕੈ ।
ਅਕਥ ਕਥਾ ਬਿਨੋਦ ਬਿਸਮ ਬਿਸੰਮਾਸੇ ਹੈ ॥੧੬੯॥

ਸਬਦ ਸੁਰਤਿ ਹੀਨ ਪਸੂਆ ਪਵਿਤ੍ਰ ਦੇਹ
ਖੜ ਖਾਏ ਅੰਮ੍ਰਿਤ ਪ੍ਰਵਾਹ ਕੋ ਸੁਆਉ ਹੈ ।
ਗੋਬਰ ਗੋਮੂਤ੍ਰ ਸੂਤ੍ਰ ਪਰਮ ਪਵਿਤ੍ਰ ਭਏ ।
ਮਾਨਸ ਦੇਹੀ ਨਿਖਿਧ ਅੰਮ੍ਰਿਤ ਅਪਿਆਉ ਹੈ ।

ਬਚਨ ਬਿਬੇਕ ਟੇਕ ਸਾਧਨ ਕੈ ਸਾਧ ਭਏ ।
ਅਧਮ ਅਸਾਧ ਖਲ ਬਚਨ ਦੁਰਾਉ ਹੈ ।
ਰਸਨਾ ਅੰਮ੍ਰਿਤ ਰਸ ਰਸਿਕ ਰਸਾਇਨ ਹੁਇ ।
ਮਾਨਸ ਬਿਖੈ ਧਰ ਬਿਖਮ ਬਿਖੁ ਤਾਉ ਹੈ ॥੨੦੧॥

ਗੁਰਮੁਖਿ ਸਬਦ ਸੁਰਤਿ ਸਾਧਸੰਗਿ ਮਿਲਿ ।
ਪੂਰਨ ਬ੍ਰਹਮ ਪ੍ਰੇਮ ਭਗਤਿ ਬਿਬੇਕ ਹੈ ।
ਰੂਪ ਕੈ ਅਨੂਪ ਰੂਪ ਅਤਿ ਅਸਚਰਜਮੈ ।
ਦ੍ਰਿਸਟਿ ਦਰਸ ਲਿਵ ਟਰਤ ਨ ਏਕ ਹੈ ।
ਰਾਗ ਨਾਦ ਬਾਦ ਬਿਸਮਾਦ ਕੀਰਤਨ ਸਮੈ ।
ਸਬਦ ਸੁਰਤਿ ਗਿਆਨ ਗੋਸਟਿ ਅਨੇਕ ਹੈ ।
ਭਾਵਨੀ ਭੈ ਭਾਇ ਚਾਇ ਚਾਹ ਚਰਨਾਮ੍ਰਿਤ ਕੀ ।
ਆਸ ਪ੍ਰਿਆ ਸਦੀਵ ਅੰਗ ਸੰਗ ਜਾਵਦੇਕ ਹੈ ॥੨੫੪॥

ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਕੈ ਦੀਨੋ ।
ਸਾਚੁ ਉਪਦੇਸੁ ਰਿਦੈ ਨਿਹਚਲ ਮਤਿ ਹੈ ।
ਸਬਦ ਸੁਰਤਿ ਲਿਵ ਲੀਨ ਜਲ ਮੀਨ ਭਏ ।
ਪੂਰਨ ਸਰਬਮਈ ਪੈ ਘ੍ਰਿਤ ਜੁਗਤਿ ਹੈ ।
ਸਾਚੁ ਰਿਦੈ ਸਾਚੁ ਦੇਖੈ ਸੁਨੈ ਬੋਲੈ ਗੰਧ ਰਸ ।
ਸਪੂਰਨ ਪਰਸਪਰ ਭਾਵਨੀ ਭਗਤਿ ਹੈ ।
ਪੂਰਨ ਬ੍ਰਹਮ ਦ੍ਰੁਮ ਸਾਖਾ ਪਤ੍ਰ ਫੂਲ ਫਲ ।
ਏਕ ਹੀ ਅਨੇਕਮੇਕ ਸਤਿਗੁਰ ਸਤਿ ਹੈ ॥੨੭੬॥

ਆਂਧਰੋ ਕਉ ਸਬਦ ਸੁਰਤਿ ਕਰ ਚਰ ਟੇਕ ।
ਬਹਰੈ ਚਰਨ ਕਰ ਦ੍ਰਿਸਟਿ ਸਬਦ ਹੈ ।
ਗੂੰਗੈ ਟੇਕ ਚਰ ਕਰ ਦ੍ਰਿਸਟਿ ਸਬਦ ਸੁਰਤਿ ਲਿਵ ।
ਲੂਲੇ ਟੇਕ ਦ੍ਰਿਸਟਿ ਸਬਦ ਸ੍ਰੁਤਿ ਪਦ ਹੈ ।
ਪਾਗੁਰੇ ਕਉ ਟੇਕ ਦ੍ਰਿਸਟਿ ਸਬਦ ਸੁਰਤਿ ਕਰ ਟੇਕ ।
ਏਕ ਏਕ ਅੰਗਹੀਨ ਦੀਨਤਾ ਅਛਦ ਹੈ ।
ਅੰਧ ਗੁੰਗ ਸੁੰਨ ਪੰਗ ਲੁੰਜ ਦੁਖ ਪੁੰਜ ਮਮ ।
ਅੰਤਰ ਕੇ ਅੰਤਰਜਾਮੀ ਪਰਬੀਨ ਸਦ ਹੈ ॥੩੧੪॥

## ਸ਼ਬਦ-ਮਹਿਮਾ (ਸਿਖਾਉਣ ਦੀ)

ਪੰਚ ਬਾਰ ਗੰਗ ਜਾਇ ਬਾਰ ਪੰਚ ਪ੍ਰਾਗ ਨਾਇ ।
ਤੈਸਾ ਪੁੰਨ ਏਕ ਗੁਰਸਿਖ ਕਉ ਨਵਾਏ ਕਾ ।
ਸਿਖ ਕਉ ਪਿਲਾਇ ਪਾਨੀ ਭਾਉ ਕਰ ਕੁਰਖੇਤ ।
ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ ।
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ ।
ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ ।

ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ ।
ਤੈਸਾ ਫਲ ਸਿਖ ਕਉ ਚਾਪ ਪਗ ਸੁਆਏ ਕਾ ॥੬੭੩॥

ਸੰਯੋਗਣ (ਜੀਵ ਇਸਤਰੀ)

ਪੁਰਬ ਸੰਜੋਗ ਮਿਲਿ ਸੁਜਨ ਸਗਾਈ ਹੋਤ ।
ਸਿਮਰਤ ਸੁਨਿ ਸੁਨਿ ਸ੍ਰਵਨ ਸੰਦੇਸ ਕੈ ।
ਬਿਧਿ ਸੈ ਬਿਵਾਹੇ ਮਿਲਿ ਦ੍ਰਿਸਟਿ ਦਰਸ ਲਿਵ ।
ਬਿਦਿਮਾਨ ਧਿਆਨ ਰਸ ਰੂਪ ਰੰਗ ਭੇਸ ਕੈ ।
ਰੈਨ ਸੈਨ ਸਮੈ ਸ੍ਰੁਤਿ ਸਬਦ ਬਿਬੇਕ ਟੇਕ ।
ਆਤਮ ਗਿਆਨ ਪਰਮਾਤਮ ਪ੍ਰਵੇਸ ਕੈ ।
ਗਿਆਨ ਧਿਆਨ ਸਿਮਰਨ ਉਲੰਘ ਇਕਤ੍ਰ ਹੋਇ ।
ਪ੍ਰੇਮਰਸ ਬਸਿ ਹੋਤ ਬਿਸਮ ਅਵੇਸ ਕੈ ॥੨੧੧॥

ਏਕ ਸੈ ਅਧਿਕ ਏਕ ਨਾਇਕਾ ਅਨੇਕ ਜਾਕੈ ।
ਦੀਨ ਕੈ ਦਇਆਲ ਹੁਇ ਕ੍ਰਿਪਾਲ ਕ੍ਰਿਪਾਧਾਰੀ ਹੈ ।
ਸਜਨੀ ਰਜਨੀ ਸਸਿ ਪ੍ਰੇਮਰਸ ਅਉਸਰ ਮੈ ।
ਅਬਲੇ ਅਧੀਨ ਗਤਿ ਬੇਨਤੀ ਉਚਾਰੀ ਹੈ ।
ਜੋਈ ਜੋਈ ਆਗਿਆ ਹੋਇ ਸੋਈ ਸੋਈ ਮਾਨਿ ਜਾਨਿ ।
ਹਾਥ ਜੋਰੇ ਅਗ੍ਰਭਾਗਿ ਹੋਇ ਆਗਿਆਕਾਰੀ ਹੈ ।
ਭਾਵਨੀ ਭਗਤਿ ਬਾਇ ਚਾਇਕੈ ਚਈਲੋ ਭਜਉ ।
ਸਫਲ ਜਨਮੁ ਧੰਨਿ ਆਜ ਮੇਰੀ ਬਾਰੀ ਹੈ ॥੨੧੨॥

ਸਾਕਤ

ਤੈਸੇ ਗੁਰਸਿਖਨ ਸੁਭਾਉ ਜਲ ਮੈ ਨ ਗਤਿ॥
ਸਾਕਤ ਸੁਭਾਵ ਲਾਖ ਪਾਹੁਨ ਗਤਨ ਸੈ ॥੩੯੦॥

ਸਾਧ

ਗੁਰਸਿਖ ਸਭੋ ਸਾਧਨਾ ਸਾਧਿ ਸਧਾਇ ਸਾਧੁ ਸਦਵਾਇਆ । - ੭/੧.੩

ਸੰਤ ਅਨੰਤ ਨ ਭੇਦੁ ਗਣਾਵੈ ॥ - ੧੦/੧੦.੯

ਸਾਧ ਨ ਮੋੜਨ ਅੰਗੁ ਜਗੁ ਪਰਚਾਇਆ । - ੧੪/੧੩.੬

ਚਾਰਿ ਵਰਨਿ ਛਿਅ ਦਰਸਨਾ ਸਾਧਸੰਗਤਿ ਵਿਣੁ ਸਾਧੁ ਨ ਕੋਈ । - ੧੫/੨੦.੩

ਰਾਗ ਨਾਦ ਸੰਬਾਦ ਗਿਆਨੁ ਚੇਤਾਇਆ ।

ਨਉ ਦਰਵਾਜੇ ਸਾਧਿ ਸਾਧੁ ਸਦਾਇਆ ।
ਵੀਹ ਇਕੀਹ ਉਲੰਘਿ ਨਿਜ ਘਰਿ ਆਇਆ ।
ਪੂਰਕ ਕੁੰਭਕ ਰੇਚਕ ਤ੍ਰਾਟਕ ਧਾਇਆ ।
ਨਿਉਲੀ ਕਰਮ ਭੁਯੰਗੁ ਆਸਣ ਲਾਇਆ ।
ਇੜਾ ਪਿੰਗੁਲਾ ਝਾਗ ਸੁਖਮਨਿ ਛਾਇਆ ।
ਖੇਚਰ ਭੂਚਰ ਚਾਚਰ ਸਾਧਿ ਸਧਾਇਆ ।
ਸਾਧ ਅਗੋਚਰ ਖੇਲੁ ਉਨਮਨਿ ਆਇਆ ॥ - ੨੨/੬.੧-੮

ਸਾਧ ਹੋਏ ਮਨ ਸਾਧਿ ਕੈ ਚਰਣ ਕਵਲ ਗੁਰ ਚਿਤਿ ਵਸਾਇਆ ।
ਉਪਮਾ ਸਾਧ ਅਗਾਧਿ ਬੋਧ ਕੋਟ ਮਧੇ ਕੋ ਸਾਧੁ ਸੁਣਾਇਆ । - ੨੩/੨.੩-੪

ਪੈਰੀ ਪੈ ਪਾਖਾਕ ਹੋਇ ਮਨ ਬਚ ਕਰਮ ਭਰਮ ਭਉ ਖੋਈ ।
ਹੋਇ ਪੰਚਾਇਣੁ ਪੰਜਿ ਮਾਰ ਬਾਹਰਿ ਜਾਦਾ ਰਖਿ ਸਗੋਈ ।
ਬੋਲ ਅਬੋਲੁ ਸਾਧ ਜਨ ਓਈ ॥ - ੨੩/੨੧.੫-੭

ਸਾਧਸੰਗਤਿ ਮਿਲਿ ਸਾਧੁ ਹੋਇ ਗੁਰਮੁਖਿ ਮਹਾ ਅਸਾਧ ਸਮਧਾ ।- ੨੫/੨੫.੬

ਸਬਦ ਸੁਰਤਿ ਹੀਨ ਪਸੂਆ ਪਵਿਤ੍ਰ ਦੇਹ।
ਖੜ ਖਾਏ ਅੰਮ੍ਰਿਤ ਪ੍ਰਵਾਹ ਕੋ ਸੁਆਉ ਹੈ ।
ਗੋਬਰ ਗੋਮੂਤ੍ਰ ਸੂਤ੍ਰ ਪਰਮ ਪਵਿਤ੍ਰ ਭਏ ।
ਮਾਨਸ ਦੇਹੀ ਨਿਖਿਧ ਅੰਮ੍ਰਿਤ ਅਪਿਆਉ ਹੈ ।
ਬਚਨ ਬਿਬੇਕ ਟੇਕ ਸਾਧਨ ਕੈ ਸਾਧ ਭਏ ।
ਅਧਮ ਅਸਾਧ ਖਲ ਬਚਨ ਦੁਰਾਉ ਹੈ ।
ਰਸਨਾ ਅੰਮ੍ਰਿਤ ਰਸ ਰਸਿਕ ਰਸਾਇਨ ਹੁਇ ।
ਮਾਨਸ ਬਿਖੈ ਧਰ ਬਿਖਮ ਬਿਖੁ ਤਾਉ ਹੈ ॥੨੦੧॥

ਜੈਸੇ ਤਉ ਅਕਸਮਾਤ ਬਾਦਰ ਉਦੋਤ ਹੋਤ ।
ਗਗਨ ਘਟਾ ਘਮੰਡ ਕਰਤ ਬਿਥਾਰ ਜੀ ।
ਤਾਹੀ ਤੇ ਸਬਦ ਧੁਨਿ ਘਨ ਗਰਜਤ ਅਤਿ॥
ਚੰਚਲ ਚਰਿਤ੍ਰ ਦਾਮਨੀ ਚਮਤਕਾਰ ਜੀ ।
ਬਰਖਾ ਅੰਮ੍ਰਿਤ ਜਲ ਮੁਕਤਾ ਕਪੂਰ ਤਾਤੇ ।
ਅਉਖਧੀ ਉਪਾਰਜਨਾ ਅਨਿਕ ਪ੍ਰਕਾਰ ਜੀ ।
ਦਿਬਿ ਦੇਹ ਸਾਧ ਜਨਮ ਮਰਨ ਰਹਿਤ ਜਗ ।
ਪ੍ਰਗਟਤ ਕਰਬੇ ਕਉ ਪਰਉਪਕਾਰ ਜੀ ॥੩੨੫॥

ਸਫਲ ਬਿਰਖ ਫਲ ਦੇਤ ਜਿਉ ਪਾਖਾਨ ਮਾਰੇ ।
ਸਿਰਿ ਕਰਵਤ ਸਹਿ ਗਹਿ ਪਾਰਿ ਪਾਰਿ ਹੈ ।
ਸਾਗਰ ਮੈ ਕਾਢਿ ਮੁਖੁ ਫੋਰੀਅਤ ਸੀਪ ਕੇ ਜਿਉ।
ਦੇਤ ਮੁਕਤਾਹਲ ਅਵਗਿਆ ਨ ਬੀਚਾਰਿ ਹੈ ।

ਜੈਸੇ ਖਨਵਾਰਾ ਖਾਨਿ ਖਨਤ ਹਨਤ ਘਨ ।
ਮਾਨਕ ਹੀਰਾ ਅਮੋਲ ਪਰਉਪਕਾਰ ਹੈ ।
ਊਖ ਮੈ ਪਿਊਖ ਜਿਉ ਪ੍ਰਗਾਸ ਹੋਤ ਕੋਲੂ ਪਚੈ ।
ਅਵਗੁਨ ਕੀਏ ਗੁਨ ਸਾਧਨ ਕੈ ਦੁਆਰ ਹੈ ॥੩੨੬॥

ਜੈਸੇ ਬੀਰਾਰਾਧੀ ਮਿਸਟਾਨ ਪਾਨ ਆਨ ਕਹੁ ।
ਖੁਵਾਵਤ ਮੰਗਾਇ ਮਾਂਗੈ ਆਪ ਨਹੀ ਖਾਤ ਹੈ ।
ਜੈਸੇ ਦ੍ਰੁਮ ਸਫਲ ਫਲਤ ਫਲ ਖਾਤ ਨਾਂਹਿ ।
ਪਥਕ ਪਖੇਰੂ ਤੋਰ ਤੋਰ ਲੇ ਜਾਤ ਹੈਂ ।
ਜੈਸੇ ਤੌ ਸਮੁੰਦ੍ਰ ਨਿਧਿ ਪੂਰਨ ਸਕਲ ਬਿਧ ।
ਹੰਸ ਮਰਜੀਵਾ ਹੇਵ ਕਾਧਤ ਸੁਗਾਤ ਹੈ ।
ਤੈਸੇ ਨਿਹਕਾਮ ਸਾਧ ਸੋਭਤ ਸੰਸਾਰ ਬਿਖੈ ।
ਪਰਉਪਕਾਰ ਹੇਤ ਸੁੰਦਰ ਸੁਗਾਤ ਹੈ ॥੫੬੪॥

ਜੈਸੇ ਤਿਲ ਪੀੜ ਤੇਲ ਕਾਢੀਅਤ ਕਸਟੁ ਕੈ ।
ਤਾਂਤੇ ਹੋਇ ਦੀਪਕ ਜਰਾਏ ਉਜਿਯਾਰੋ ਜੀ ।
ਜੈਸੇ ਰੋਮ ਰੋਮ ਕਰਿ ਕਾਟੀਐ ਅਜਾ ਕੋ ਤਨ ।
ਤਾਂਕੀ ਤਾਤ ਬਾਜੈ ਰਾਗ ਰਾਗਨੀ ਸੋ ਪਯਾਰੋ ਜੀ ।
ਜੈਸੇ ਤਉ ਉਟਾਯ ਦਰਪਨ ਕੀਜੈ ਲੋਸ ਸੇਤੀ ।
ਤਾਤੇ ਕਰ ਗਹਿ ਮੁਖ ਦੇਖਤ ਸੰਸਾਰੋ ਜੀ ।
ਤੈਸੇ ਦੂਖ ਭੂਖ ਸੁਧ ਸਾਧਨਾ ਕੈ ਸਾਧ ਭਏ ।
ਤਾਹੀ ਤੇ ਜਗਤ ਕੋ ਕਰਤ ਨਿਸਤਾਰੋ ਜੀ ॥੫੮੦॥

ਜੈਸੇ ਅੰਨਾਦਿ ਆਦਿ ਅੰਤ ਪਰਯੰਤ ਹੰਤ ।
ਸਗਲ ਸੰਸਾਰ ਕੋ ਆਧਾਰ ਭਯੋ ਤਾਂਹੀ ਸੈਂ ।
ਜੈਸੇ ਤਉ ਕਪਾਸ ਤ੍ਰਾਸ ਦੇਤ ਨ ਉਦਾਸ ਕਾਢੈ।
ਜਗਤ ਕੀ ਓਟ ਭਏ ਅੰਬਰ ਦਿਵਾਹੀ ਸੈਂ ।
ਜੈਸੇ ਆਪਾ ਖੋਇ ਜਲ ਮਿਲੈ ਸਭਿ ਬਰਨ ਮੈਂ ।
ਖਗ ਮ੍ਰਿਗ ਮਾਨਸ ਤ੍ਰਿਪਤ ਗਤ ਯਾਹੀ ਸੈਂ ।
ਤੈਸੇ ਮਨ ਸਾਧਿ ਸਾਧਿ ਸਾਧਨਾ ਕੈ ਸਾਧ ਭਏ ।
ਯਾਹੀ ਤੇ ਸਕਲ ਕੌ ਉਧਾਰ ਅਵਗਾਹੀ ਸੈਂ ॥੫੮੧॥

## ਸਾਧ ਤੇ ਅਸਾਧ ਸੰਗਤਿ (ਤੁਲਨਾ)

ਸਤ ਸੰਤੋਖੁ ਦਇਆ ਧਰਮੁ ਅਰਥ ਸੁਗਰਥੁ ਸਾਧਸੰਗਿ ਆਵੈ ।
ਕਾਮੁ ਕਰੋਧੁ ਅਸਾਧ ਸੰਗਿ ਲੋਭਿ ਮੋਹੁ ਅਹੰਕਾਰ ਮਚਾਵੈ ।
ਦੁਕ੍ਰਿਤੁ ਸੁਕ੍ਰਿਤੁ ਕਰਮ ਕਰਿ ਬੁਰਾ ਭਲਾ ਹੁਇ ਨਾਉਂ ਧਰਾਵੈ ।
ਗੋਰਸੁ ਗਾਈਂ ਖਾਇ ਖੜੁ ਇਕੁ ਇਕੁ ਜਣਦੀ ਵਗੁ ਵਧਾਵੈ ।
ਦੁਧਿ ਪੀਤੈ ਵਿਹੁ ਦੇਇ ਸਪ ਜਣਿ ਜਣਿ ਬਹਲੇ ਬਚੇ ਖਾਵੈ ।

ਸੰਗ ਸੁਭਾਉ ਅਸਾਧ ਸਾਧੁ ਪਾਪੁ ਪੁੰਨੁ ਦੁਖੁ ਸੁਖੁ ਫਲੁ ਪਾਵੈ ।
ਪਰਉਪਕਾਰ ਵਿਕਾਰੁ ਕਮਾਵੈ ॥ - ੩੧/੧੩.੧-੭

**ਸਾਧਸੰਗਤਿ**

ਵੇਖੋ : 'ਸਤਿਸੰਗਤ'

**ਸਾਧ-ਧੂੜ**

ਮਸਤਕ ਲਗੇ ਸਾਧ ਰੇਣੁ ਵਡਭਾਗਿ ਜਿਨ੍ਹਾਂ ਦੇ ॥ - ੯/੧੮.੭

ਸਾਧੂ ਧੂੜਿ ਦੁਲੰਭ ਹੈ ਸਾਧਸੰਗਤਿ ਸਤਿਗੁਰੁ ਸਰਣਾਈ । - ੨੩/੪.੬

**ਸਾਧ-ਬਚਨ**

ਕੋਟਨਿ ਕੋਟਾਨਿ ਮਿਸਟਾਨਿ ਪਾਨ ਸੁਧਾਰਸ
ਪੁਜਸਿ ਨ ਸਾਧ ਮੁਖ ਮਧੁਰ ਬਚਨ ਕਉ ॥੧੩੦.੧॥

**ਸਿਖ**

ਵੇਖੋ : 'ਗੁਰਮੁਖਿ'

**ਸਿਖ-ਸੇਵਾ ਦਾ ਫਲ**

ਸਿਹਜਾ ਸੰਜੋਗ ਪ੍ਰਿਯ ਪ੍ਰੇਮਰਸ ਖੇਲ ਜੈਸੇ ।
ਪਾਛੇ ਬਧੂ ਜਨਨ ਸੈ ਗਰਭ ਸਮਾਵਹੀ ।
ਪੂਰਨ ਅਧਾਨ ਭਏ ਸੋਵੈ ਗੁਰਜਨ ਬਿਖੈ
ਜਾਗੈ ਪਰਸੂਤ ਸਮੈ ਸਭਨ ਜਗਾਵਹੀ ।
ਜਨਮਤ ਸੁਤ ਖਾਨ ਪਾਨ ਮੈ ਸੰਜਮ ਕਰੈ।
ਤਾਂਤੇ ਸੁਤ ਸੰਮ੍ਰਿਯ ਹ੍ਵੈ ਸੁਖਹ ਦਿਖਾਵਹੀ ।
ਤੈਸੇ ਗੁਰ ਭੇਟਤ ਭੈ ਭਾਇ ਸਿਖ ਸੇਵਾ ਕਰੈ
ਅਲਪ ਅਹਾਰ ਨਿੰਦ੍ਰਾ ਸਬਦ ਕਮਾਵਹੀ ॥੫੬੯॥

**ਸਿਖ, ਗੁਰੂ ਅੰਗਦ ਦੇਵ ਜੀ ਦੇ**

ਵੇਖੋ : 'ਅੰਗਦ ਸਾਹਿਬ, ਗੁਰੂ ਦੇ ਸਿਖ'

**ਸਿਖ, ਗੁਰੂ ਅਮਰਦਾਸ ਜੀ ਦੇ**

ਵੇਖੋ : 'ਅਮਰਦਾਸ, ਗੁਰੂ ਦੇ ਸਿਖ'

ਸਿਖ, ਗੁਰੂ ਅਰਜਨ ਦੇਵ ਜੀ ਦੇ

ਵੇਖੋ : 'ਅਰਜਨ ਦੇਵ, ਗੁਰੂ ਦੇ ਸਿਖ'

ਸਿਖ, ਗੁਰੂ ਹਰਿਗੋਬਿੰਦ ਜੀ ਦੇ

ਵੇਖੋ : 'ਹਰਿਗੋਬਿੰਦ, ਗੁਰੂ ਦੇ ਸਿਖ'

ਸਿਖ, ਗੁਰੂ ਨਾਨਕ ਦੇਵ ਜੀ ਦੇ

ਵੇਖੋ : 'ਨਾਨਕ ਦੇਵ, ਗੁਰੂ ਦੇ ਸਿਖ'

ਸਿਖ, ਗੁਰੂ ਰਾਮਦਾਸ ਜੀ ਦੇ

ਵੇਖੋ : 'ਰਾਮਦਾਸ, ਗੁਰੂ ਦੇ ਸਿਖ'

ਸਿਖ-ਚਰਨ (ਮਹਿਮਾ)

ਸਤਿਗੁਰ ਆਗਿਆ ਪ੍ਰਤਿਪਾਲਕ ਬਾਲਕ ਸਿਖ ।
ਚਰਨ ਕਮਲ ਰਜ ਮਹਿਮਾ ਅਪਾਰ ਹੈ ।
ਸਿਵ ਸਨਕਾਦਿਕ ਬ੍ਰਹਮਾਦਿਕ ਨ ਗੰਮਿਤਾ ਹੈ ।
ਨਿਗਮ ਸੇਖਾਦਿ ਨੇਤ ਨੇਤ ਕੈ ਉਚਾਰ ਹੈ ।
ਚਤੁਰ ਪਦਾਰਥ ਤ੍ਰਿਕਾਲ ਤ੍ਰਿਭਵਨ ਚਾਹੈ ।
ਜੋਗ ਭੋਗ ਸੁਰਸਰ ਸਰਧਾ ਸੰਸਾਰ ਹੈ ।
ਪੂਜਨ ਕੇ ਪੂਜ ਅਰੁ ਪਾਵਨ ਪਵਿਤ੍ਰ ਕਰੈ ।
ਅਕਥ ਕਥਾ ਬੀਚਾਰ ਬਿਮਲ ਬਿਥਾਰ ਹੈ ॥੧੯੦॥

ਚਰਨ ਕਮਲ ਰਜ ਗੁਰਸਿਖ ਮਾਥੈ ਲਾਗੀ ।
ਬਾਛਤ ਸਕਲ ਗੁਰਸਿਖ ਪਗ ਰੇਨ ਹੈ ।
ਕੋਟਨਿ ਕੋਟਾਨਿ ਕੋਟਿ ਕਮਲਾ ਕਲਪਤਰ ।
ਪਾਰਸ ਅੰਮ੍ਰਿਤ ਚਿੰਤਾਮਨਿ ਕਾਮਧੇਨ ਹੈ ।
ਸੁਰਿ ਨਰ ਨਾਥ ਮੁਨਿ ਤ੍ਰਿਭਵਨ ਅਉ ਤ੍ਰਿਕਾਲ ।
ਲੋਗ ਬੇਦ ਗਿਆਨ ਉਨਮਾਨ ਜੇਨ ਕੇਨ ਹੈ ।
ਕੋਟਨਿ ਕੋਟਾਨਿ ਸਿਖ ਸੰਗਤਿ ਅਸੰਖ ਜਾਕੈ ।
ਨਮੋ ਨਮੋ ਗੁਰਮੁਖ ਸੁਖ ਫਲ ਦੇਨ ਹੈ ॥੧੯੩॥

ਸਿਧ (ਗੁਰੂ ਨਾਨਕ ਸਾਹਿਬ ਸਮੇਂ )

ਵੇਖੋ : 'ਯੁਗ ਗਰਦੀ'

ਦਰਸਨ ਜੋਤਿ ਕੋ ਉਦੋਤ ਅਸਚਰਜਮੈ ।
ਕਿੰਚਤ ਕਟਾਛ ਕੈ ਬਿਸਮ ਕੋਟਿ ਧਿਆਨ ਹੈ ।
ਮੰਦ ਮੁਸਕਾਨਿ ਬਾਨਿ ਪਰਮਦਭੁਤਿ ਗਤਿ ।
ਮਧੁਰ ਬਚਨ ਕੈ ਥਕਤ ਕੋਟਿ ਗਿਆਨ ਹੈ ।
ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰੁ ।
ਕੋਟਿ ਉਪਕਾਰ ਸਿਮਰਨ ਉਨਮਾਨ ਹੈ ।
ਦਇਆਨਿਧਿ ਕ੍ਰਿਪਾਨਿਧਿ ਸੁਖਨਿਧਿ ਸੋਭਾਨਿਧਿ ।
ਮਿਹਮਾ ਨਿਧਾਨ ਗੰਮਿਤਾ ਨ ਕਾਹੂ ਆਨ ਹੈ ॥੧੪੨॥

ਕੋਟਨਿ ਕੋਟਾਨਿ ਆਦਿ ਬਾਦਿ ਪਰਮਾਦਿ ਬਿਖੈ ।
ਕੋਟਨਿ ਕੋਟਾਨਿ ਅੰਤ ਬਿਸਮ ਅਨੰਤ ਮੈ ।
ਕੋਟਿ ਪਾਰਾਵਾਰ ਪਾਰਾਵਾਰੁ ਨ ਅਪਾਰ ਪਾਵੈ ।
ਥਾਹ ਕੋਟਿ ਥਕਤ ਅਥਾਹ ਅਪਰੰਜਤ ਮੈ ।
ਅਬਿਗਤਿ ਗਤਿ ਅਤਿ ਅਗਮ ਅਗਾਧਿ ਬੋਧਿ ।
ਗੰਮਿਤਾ ਨ ਗਿਆਨ ਧਿਆਨ ਸਿਮਰਨ ਮੰਤ ਮੈ ।
ਅਲਖ ਅਭੇਵ ਅਪਰੰਪਰ ਦੇਵਾਧਿ ਦੇਵ ।
ਐਸੇ ਗੁਰਦੇਵ ਸੇਵ ਗੁਰਸਿਖ ਸੰਤ ਮੈ ॥੧੪੩॥

ਚਿੰਤਾਮਨਿ ਚਿਤਵਤ ਚਿੰਤਾ ਚਿਤ ਤੇ ਚੁਰਾਈ ।
ਅਜੋਨੀ ਅਰਾਧੇ ਜੋਨਿ ਸੰਕਟਿ ਕਟਾਏ ਹੈ ।
ਜਪਤ ਅਕਾਲ ਕਾਲ ਕੰਟਕ ਕਲੇਸ ਨਾਸੇ ।
ਨਿਰਭੈ ਭਜਨ ਭ੍ਰਮ ਭੈ ਦਲ ਭਜਾਏ ਹੈ ।
ਸਿਮਰਤ ਨਾਥ ਨਿਰਵੈਰ ਬੈਰ ਭਾਉ ਤਿਆਗਿਓ ।
ਭਾਗਿਓ ਭੇਦੁ ਖੇਦੁ ਨਿਰਭੇਦ ਗੁਨ ਗਾਏ ਹੈ ।
ਅਕੁਲ ਅੰਚਲ ਗਹੇ ਕੁਲ ਨ ਬਿਚਾਰੈ ਕੋਊ ।
ਅਟਲ ਸਰਨਿ ਆਵਾਗਵਨ ਮਿਟਾਏ ਹੈ ॥੪੦੮॥

ਜੈਸੇ ਘਰਿ ਲਾਗੈ ਆਗਿ ਜਾਗਿ ਕੂਆ ਖੋਦੀਓ ਚਾਹੈ॥
ਕਾਰਜ ਨ ਸਿਧਿ ਹੋਇ ਰੋਇ ਪਛੁਤਾਈਐ ।
ਜੈਸੇ ਤਉ ਸੰਗ੍ਰਾਮ ਸਮੈ ਸੀਖਿਓ ਚਾਹੈ ਬੀਰ ਬਿਦਿਆ॥
ਅਨਿਥਾ ਉਦਮ ਜੈਤ ਪਦਵੀ ਨ ਪਾਈਐ ।
ਜੈਸੇ ਨਿਸਿ ਸੋਵਤ ਸੰਘਾਤੀ ਚਲਿ ਜਾਤਿ ਪਾਛੇ ।
ਭੋਰ ਭਏ ਭਾਰ ਬਾਧ ਚਲੇ ਕਤ ਜਾਈਐ ।
ਤੈਸੇ ਮਾਇਆ ਧੰਧ ਅੰਧ ਅਵਿਧ ਬਿਹਾਇ ਜਾਇ॥
ਅੰਤਕਾਲ ਕੈਸੇ ਹਰਿਨਾਮ ਲਿਵ ਲਾਈਐ ॥੪੯੫॥

### ਸ਼ਿਵ

ਇਕਦੂ ਗਿਆਰਹ ਰੁਦ੍ਰ ਹੋਇ ਘਰਬਾਰੀ ਅਉਧੂਤੁ ਸਦਾਇਆ ।
ਜਤੀ ਸਤੀ ਸੰਤੋਖੀਆਂ ਸਿਧ ਨਾਥ ਕਰਿ ਪਰਚਾ ਲਾਇਆ ।
ਸੰਨਿਆਸੀ ਦਸ ਨਾਂਵ ਧਰਿ ਜੋਗੀ ਬਾਰਹ ਪੰਥ ਚਲਾਇਆ ।
ਰਿਧਿ ਸਿਧਿ ਨਿਧਿ ਰਸਾਇਣਾਂ ਤੰਤ ਮੰਤ ਚੇਟਕ ਵਰਤਾਇਆ ।
ਮੇਲਾ ਕਰਿ ਸਿਵਰਾਤ ਦਾ ਕਰਾਮਾਤ ਵਿਚਿ ਵਾਦੁ ਵਧਾਇਆ ।
ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭੁਗਤ ਭੁੰਚਾਇਆ ।
ਵਜਨਿ ਬੁਰਗੂ ਸਿੰਙੀਆਂ ਸੰਖ ਨਾਦ ਰਹਰਾਸਿ ਕਰਾਇਆ ।
ਆਦਿ ਪੁਰਖੁ ਆਦੇਸੁ ਕਰਿ ਅਲਖੁ ਜਗਾਇਨ ਅਲਖੁ ਲਖਾਇਆ ।
ਸਾਧਸੰਗਤਿ ਵਿਣੁ ਭਰਮਿ ਭੁਲਾਇਆ ॥- ੩੯/੧੬.੧-੯

### ਸ੍ਰਿਸ਼ਟੀ/ਰਚਨਾ

ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਵਾਇਆ । - ੧/੧.੪

ਪ੍ਰਿਥਮੈ ਸਾਸਿ ਨ ਮਾਸ ਸਨਿ ਅੰਧ ਧੁੰਧ ਕਛੁ ਖਬਰਿ ਨ ਪਾਈ । - ੧/੨.੧

ਓਅੰਕਾਰੁ ਆਕਾਰੁ ਕਰਿ ਏਕ ਕਵਾਉ ਪਸਾਉ ਪਸਾਰਾ ।
ਪੰਜ ਤਤ ਪਰਵਾਣੁ ਕਰਿ ਘਟਿ ਘਟਿ ਅੰਦਰਿ ਤ੍ਰਿਭਵਣੁ ਸਾਰਾ ।

... ... ... ... ... ... ... ...

ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ ।
ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ ।

... ... ... ... ... ... ...

ਕੁਦਰਤਿ ਇਕੁ ਏਤਾ ਪਾਸਾਰਾ ॥- ੧/੪.੧-੮

ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ ।
ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ ।
ਸਿਵ ਸਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ ।-੨/੧੯.੨-੪

ਓਅੰਕਾਰੁ ਆਕਾਰੁ ਕਰਿ ਹੋਇ ਪਿੰਡ ਪਰਾਣਾ ।- ੨/੨੦.੫

ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ ।
ਧਰਤਿ ਅਕਾਸ ਵਿਛੋੜਿਅਨੁ ਚੰਦੁ ਸੂਰੁ ਦੇ ਜੋਤਿ ਸਵਾਰੇ ।
ਖਾਣੀ ਚਾਰਿ ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ ।- ੪/੧.੧-੨

ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ ।
ਪਉਣ ਪਾਣੀ ਬੈਸੰਤਰੋ ਧਰਤਿ ਅਗਾਸੁ ਧਰੇ ਨਿਰਧਾਰਾ ।

ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਅਕਾਰਾ ।- ੬/੪.੧-੩

ਇਕੁ ਕਵਾਉ ਪਸਾਉ ਕਰਿ ਤੋਲੁ ਨ ਤੁਲਾਧਾਰ ਨ ਸਮਾਈ । - ੭/੧੬.੩

ਅੰਬਰੁ ਨਦਰੀ ਆਂਵਦਾ ਕੇਵਡੁ ਵਡਾ ਕੋਇ ਨ ਜਾਣੈ ।
ਉਚਾ ਕੇਵਡੁ ਆਖੀਐ ਸੁੰਨ ਸਰੂਪ ਨ ਆਖਿ ਵਖਾਣੈ ।
ਲੈਨਿ ਉਡਾਰੀ ਪੰਖਣੂ ਅਨਲ ਮਨਲ ਉਡਿ ਖਬਰਿ ਨ ਆਣੈ ।
ਓੜਿਕੁ ਮੂਲਿ ਨ ਲਭਈ ਸਭੇ ਹੋਇ ਫਿਰਨਿ ਹੈਰਾਣੈ ।
ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ । - ੭/੧੮.੧-੫

ਇਕੁ ਕਵਾਉ ਪਸਾਉ ਕਰਿ ਕੁਦਰਤਿ ਅੰਦਰਿ ਕੀਆ ਪਾਸਾਰਾ ।
ਪੰਜਿ ਤਤ ਪਰਵਾਣੁ ਕਰਿ ਚਹੁੰ ਖਾਣੀ ਵਿਚਿ ਸਭ ਵਰਤਾਰਾ ।
ਕੇਵਡੁ ਧਰਤੀ ਆਖੀਐ ਕੇਵਡੁ ਤੋਲੁ ਅਗਾਸ ਅਕਾਰਾ ।
ਕੇਵਡੁ ਪਵਣੁ ਵਖਾਣੀਐ ਕੇਵਡੁ ਪਾਣੀ ਤੋਲੁ ਵਿਥਾਰਾ ।
ਕੇਵਡੁ ਅਗਨੀ ਭਾਰੁ ਹੈ ਤੁਲਿ ਨ ਤੁਲੁ ਅਤੋਲੁ ਭੰਡਾਰਾ । - ੮/੧.੧-੬

ਚਉਰਾਸੀਹ ਲਖ ਜੋਨਿ ਵਿਚਿ ਜਲੁ ਥਲੁ ਮਹੀਅਲੁ ਤ੍ਰਿਭਵਣਸਾਰਾ ।
ਇਕਸਿ ਇਕਸਿ ਜੋਨਿ ਵਿਚਿ ਜੀਅ ਜੰਤ ਅਗਣਤ ਅਪਾਰਾ ।
ਸਾਸਿ ਗਿਰਾਸਿ ਸਮਾਲਦਾ ਕਰਿ ਬ੍ਰਹਮੰਡ ਕਰੋੜਿ ਸੁਮਾਰਾ ।
ਰੋਮ ਰੋਮ ਵਿਚਿ ਰਖਿਓਨੁ ਓਅੰਕਾਰ ਅਕਾਰੁ ਵਿਥਾਰਾ ।
ਸਿਰਿ ਸਿਰਿ ਲੇਖ ਅਲੇਖੁ ਦਾ ਲੇਖ ਅਲੇਖ ਉਪਾਵਣੁਹਾਰਾ ।
ਕੁਦਰਤਿ ਕਵਣੁ ਕਰੈ ਵੀਚਾਰਾ ॥ - ੮/੨.੧-੬

ਕੇਵਡੁ ਕੁਦਰਤਿ ਆਖੀਐ ਇਕਦੂੰ ਕੁਦਰਤਿ ਲਖ ਅਪਾਰਾ । - ੮/੫.੭

ਇਕ ਕਵਾਉ ਪਸਾਉ ਕਰਿ ਓਅੰਕਾਰੁ ਸੁਣਾਇਆ ।
ਓਅੰਕਾਰਿ ਅਕਾਰ ਲਖ ਬ੍ਰਹਮੰਡ ਬਣਾਇਆ ।
ਪੰਜਿ ਤਤੁ ਉਤਪਤਿ ਲਖ ਤ੍ਰੈ ਲੋਅ ਸੁਹਾਇਆ ।
ਜਲਿਥਲਿ ਗਿਰਿ ਤਰਵਰ ਸਫਲ ਦਰੀਆਵ ਚਲਾਇਆ ।
ਲਖ ਦਰੀਆਉ ਸਮਾਉ ਕਰਿ ਤਿਲ ਤੁਲ ਨ ਤੁਲਾਇਆ ।
ਕੁਦਰਤਿ ਇਕ ਅਤੋਲਵੀ ਲੇਖਾ ਨ ਲਿਖਾਇਆ ।
ਕੁਦਰਤਿ ਕੀਮ ਨ ਜਾਣੀਐ ਕਾਦਰੁ ਕਿਨਿ ਪਾਇਆ ॥ - ੧੩/੧੧.੧-੭

ਇਕੁ ਕਵਾਉ ਪਸਾਉ ਕਰਿ ਨਿਰੰਕਾਰਿ ਆਕਾਰੁ ਬਣਾਇਆ ।
ਤੋਲਿ ਅਤੋਲੁ ਨ ਤੋਲੀਐ ਤੁਲਿ ਨ ਤੁਲਾਧਾਰਿ ਤੋਲਾਇਆ ।
... ... ... ... ... ... ... ... ...
ਅਗਮੁ ਅਥਾਹੁ ਅਗਾਧਿ ਬੋਧ ਅੰਤੁ ਨ ਪਾਰਾਵਾਰੁ ਨ ਪਾਇਆ ।

ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਕਿਤੁ ਘਰਿ ਆਇਆ । - ੧੬/੧੧.੧-੨

ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰੰਕਾਰਿ ਆਕਾਰੁ ਬਣਾਇਆ ।- ੧੬/੧੮.੧

ਇਕ ਕਵਾਉ ਪਸਾਉ ਕਰਿ ਓਅੰਕਾਰ ਅਨੇਕ ਅਕਾਰਾ ।
ਪਉਣੁ ਪਾਣੀ ਬੈਸੰਤਰੋ ਧਰਤਿ ਅਗਾਸਿ ਨਿਵਾਸੁ ਵਿਥਾਰਾ ।
ਜਲ ਥਲ ਤਰਵਰ ਪਰਬਤਾਂ ਜੀਅ ਜੰਤ ਅਗਣਤ ਅਪਾਰਾ ।
ਇਕੁ ਵਰਭੰਡੁ ਅਖੰਡੁ ਹੈ ਲਖ ਵਰਭੰਡ ਪਲਕ ਪਰਕਾਰਾ ।
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਸਿਰਜਣਹਾਰਾ ।
ਅੰਤੁ ਬਿਅੰਤੁ ਨ ਪਾਰਾਵਾਰਾ ॥ - ੧੮/੧.੧-੬

ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ ।
ਇਕੁ ਕਵਾਉ ਪਸਾਉ ਜਿਸੁ ਤੋਲਿ ਅਤੋਲੁ ਨ ਤੁਲਿ ਤੁਲਾਈ । - ੧੮/੨.੩-੪

ਪੰਜਿ ਤਤੁ ਪਰਵਾਣੁ ਕਰਿ ਖਾਣੀ ਚਾਰਿ ਜਗਤੁ ਉਪਾਇਆ । - ੧੮/੪.੧

ਓਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਇਆ ।
ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ ।- ੧੮/੭.੧-੨

ਲਖ ਦਰੀਆਉ ਕਵਾਉ ਵਿਚਿ ਅਤਿ ਅਸਗਾਹ ਅਥਾਹ ਵਹੰਦੇ ।
ਆਦਿ ਨ ਅੰਤੁ ਬਿਅੰਤੁ ਹੈ ਅਗਮ ਅਗੋਚਰ ਫੇਰ ਫਿਰੰਦੇ । - ੧੮/੯.੧-੨

ਗੁਰਮੁਖਿ ਏਕੰਕਾਰ ਆਪਿ ਉਪਾਇਆ ।
ਓਅੰਕਾਰਿ ਅਕਾਰੁ ਪਰਗਟੀ ਆਇਆ ।
ਪੰਚ ਤਤ ਵਿਸਤਾਰੁ ਚਲਤੁ ਰਚਾਇਆ ।
ਖਾਣੀ ਬਾਣੀ ਚਾਰਿ ਜਗਤੁ ਉਪਾਇਆ ।
ਕੁਦਰਤਿ ਅਗਮ ਅਪਾਰੁ ਅੰਤੁ ਨ ਪਾਇਆ । - ੧੯/੧.੧-੫

ਕੁਦਰਤ ਅਗਮੁ ਅਥਾਹੁ ਚੋਜ ਵਿਡਾਣੀਐ ।-੨੧/੧.੪

ਤ੍ਰੈ ਗੁਣ ਮਾਇਆ ਖੇਲੁ ਕਰਿ ਦੇਖਾਲਿਆ ।
ਖਾਣੀ ਬਾਣੀ ਚਾਰਿ ਚਲਤੁ ਉਠਾਲਿਆ ।
ਪੰਜਿ ਤਤ ਉਤਪਤਿ ਬੰਧਿ ਬਹਾਲਿਆ ।
ਛਿਅ ਰੁਤਿ ਬਾਰਹ ਮਾਹ ਸਿਰਜਿ ਸਮ੍ਹਾਲਿਆ ।
ਅਹਿਨਿਸਿ ਸੂਰਜ ਚੰਦੁ ਦੀਵੇ ਬਾਲਿਆ ।
ਇਕੁ ਕਵਾਉ ਪਸਾਉ ਨਦਰਿ ਨਿਹਾਲਿਆ ॥ - ੨੧/੧੭.੧-੬

ਕੁਦਰਤਿ ਇਕੁ ਕਵਾਉ ਥਾਪ ਉਥਾਪਦਾ ।
ਤਿਦੂ ਲਖ ਦਰੀਆਉ ਨ ਓੜਕੁ ਜਾਪਦਾ । - ੨੧/੧੮.੧

ਕੁਦਰਤਿ ਅਗਮੁ ਅਥਾਹੁ ਅੰਤੁ ਨ ਪਾਈਐ ।- ੨੧/੧੯.੧

ਹੋਆ ਏਕੰਕਾਰੁ ਆਪੁ ਉਪਾਇਆ ।
ਓਅੰਕਾਰਿ ਅਕਾਰੁ ਚਲਿਤੁ ਰਚਾਇਆ ।- ੨੨/੧.੨-੩

ਓੜਕੁ ਓੜਕੁ ਭਾਲਿ ਨ ਓੜਕੁ ਪਾਇਆ ।
ਓੜਕੁ ਭਾਲਣਿ ਗਏ ਸਿ ਫੇਰ ਨ ਆਇਆ ।
ਓੜਕੁ ਲਖ ਕਰੋੜਿ ਭਰਮਿ ਭੁਲਾਇਆ ।
ਆਦੁ ਵਡਾ ਵਿਸਮਾਦੁ ਨ ਅੰਤੁ ਸੁਣਾਇਆ ।
ਇਕੁ ਕਵਾਉ ਪਸਾਉ ਨ ਅਲਖੁ ਲਖਾਇਆ ।
ਕਾਦਰੁ ਨੋ ਕੁਰਬਾਣੁ ਕੁਦਰਤਿ ਮਾਇਆ । - ੨੨/੩.੧-੬

ਸਚਾ ਸਿਰਜਣਹਾਰੁ ਸਚਿਸਮਾਇਆ ।
ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ ।
ਪਵਣਹੁ ਪਾਣੀ ਸਾਜਿ ਸੀਸੁ ਨਿਵਾਇਆ ।
ਤੁਲਹਾ ਧਰਤਿ ਬਣਾਇ ਨੀਰ ਤਰਾਇਆ ।
ਨੀਰਹੁ ਉਪਜੀ ਅਗਿ ਵਣਖੰਡੁ ਛਾਇਆ ।
ਅਗੀ ਹੋਦੀ ਬਿਰਖੁ ਸੁਫਲ ਫਲਾਇਆ ।
ਪਉਣੁ ਪਾਣੀ ਬੈਸੰਤਰੁ ਮੇਲਿ ਮਿਲਾਇਆ ।
ਆਦਿ ਪੁਰਖੁ ਆਦੇਸੁ ਖੇਲੁ ਰਚਾਇਆ ॥ - ੨੨/੪.੧-੮

ਕੇਵਡੁ ਇਕੁ ਕਵਾਉ ਪਸਾਉ ਕਰਾਇਆ ।
ਕੇਵਡੁ ਕੰਡਾ ਤੋਲੁ ਤੋਲਿ ਤੁਲਾਇਆ ।
ਕਰਿ ਬ੍ਰਹਮੰਡ ਕਰੋੜਿ ਕਵਾਉ ਵਧਾਇਆ ।
ਲਖ ਲਖ ਧਰਤਿ ਅਗਾਸਿ ਅਧਰ ਧਰਾਇਆ ।
ਪਉਣੁ ਪਾਣੀ ਬੈਸੰਤਰੁ ਲਖ ਉਪਾਇਆ ।
ਲਖ ਚਉਰਾਸੀਹ ਜੋਨਿ ਖੇਲੁ ਰਚਾਇਆ । - ੨੨/੯.੧-੬

ਕਰਿ ਬ੍ਰਹਮੰਡ ਕਰੋੜਿ ਜਿਨਿ ਲੂੰਅ ਲੂੰਅ ਅੰਦਰਿ ਸੰਜਾਰੇ ।
ਲਖ ਕਰੋੜਿ ਇਵੇਹਿਆ ਓਅੰਕਾਰ ਅਕਾਰ ਸਵਾਰੇ । - ੨੩/੧੦.੬-੭

ਓਅੰਕਾਰ ਅਕਾਰ ਕਰਿ ਇਕੁ ਕਵਾਉ ਪਸਾਉ ਪਸਾਇਆ ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੁ ਕਰੋੜਿ ਸਮਾਇਆ । - ੨੫/੧.੫-੬

ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਈ । - ੨੫/੧੪.੧

ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ ।
ਏਕੰਕਾਰਹੁ ਸਬਦ ਧੁਨਿ ਓਅੰਕਾਰਿ ਅਕਾਰੁ ਬਣਾਇਆ । - ੨੬/੨.੨-੩

ਓਅੰਕਾਰਿ ਅਕਾਰੁ ਕਰਿ ਲਖ ਦਰੀਆਉ ਨ ਕੀਮਤਿ ਪਾਈ ।
ਇਕ ਵਰਭੰਡੁ ਅਖੰਡੁ ਹੈ ਜੀਅ ਜੰਤ ਕਰਿ ਰਿਜਕੁ ਦਿਵਾਈ ।
ਲੂੰਅ ਲੂੰਅ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ । - ੨੬/੫.੨-੪

ਸਚੁ ਹੁਕਮੁ ਸਚੁ ਲੇਖੁ ਹੈ ਸਚੁ ਕਾਰਣੁ ਕਰਿ ਖੇਲੁ ਰਚਾਇਆ ।
ਕਾਰਣੁ ਕਰਤੇ ਵਸਿ ਹੈ ਵਿਰਲੈ ਦਾ ਓਹੁ ਕਰੈ ਕਰਾਇਆ ।- ੨੬/੧੦.੧-੨

ਇਕ ਕਵਾਉ ਪਸਾਉ ਕਰਿ ਓਅੰਕਾਰਿ ਕੀਆ ਪਾਸਾਰਾ ।
ਕੁਦਰਤਿ ਅਤੁਲ ਨ ਤੋਲੀਐ ਤੁਲਿ ਨ ਤੋਲ ਨ ਤੋਲਣਹਾਰਾ ।- ੨੬/੩੫.੧-੨

ਨਿਰੰਕਾਰੁ ਏਕੰਕਾਰੁ ਹੋਇ ਓਅੰਕਾਰਿ ਅਕਾਰੁ ਅਪਾਰਾ ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਪਸਾਰਾ ।
ਕੇਤੜਿਆਂ ਜੁਗ ਵਰਤਿਆ ਅਗਮ ਅਗੋਚਰੁ ਧੁੰਧੂਕਾਰਾ । - ੨੯/੧੯.੧-੩

ਇਕੁ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਬਣਾਇਆ ।
ਅੰਬਰਿ ਧਰਤਿ ਵਿਛੋੜਿ ਕੈ ਵਿਣੁ ਥੰਮਾਂ ਆਗਾਸੁ ਰਹਾਇਆ ।
ਜਲ ਵਿਚਿ ਧਰਤੀ ਰਖੀਅਨਿ ਧਰਤੀ ਅੰਦਰਿ ਨੀਰੁ ਧਰਾਇਆ ।
ਕਾਠੈ ਅੰਦਰਿ ਅਗਿ ਧਰਿ ਅਗੀ ਹੋਂਦੀ ਸੁਫਲੁ ਫਲਾਇਆ ।
ਪਉਣ ਪਾਣੀ ਬੈਸੰਤਰੋ ਤਿੰਨੇ ਵੈਰੀ ਮੇਲਿ ਮਿਲਾਇਆ ।
ਰਾਜਸ ਸਾਤਕ ਤਾਮਸੋ ਬ੍ਰਹਮਾ ਬਿਸਨੁ ਮਹੇਸੁ ਉਪਾਇਆ ।
ਚੋਜ ਵਿਡਾਣੁ ਚਲਿਤੁ ਵਰਤਾਇਆ ॥ - ੩੭/੧.੧-੭

ਲਖ ਦਰੀਆਉ ਕਵਾਉ ਵਿਚਿ ਤੋਲਿ ਅਤੋਲੁ ਨ ਤੋਲਿ ਤੁਲਾਇਆ ।
ਓਅੰਕਾਰੁ ਅਕਾਰੁ ਜਿਸਿ ਪਰਵਦਗਾਰੁ ਅਪਾਰੁ ਅਲਾਇਆ ।
ਅਬਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਨਹਿ ਅਲਖੁ ਲਖਾਇਆ ।- ੩੭/੨.੪-੬

ਖਾਣੀ ਬਾਣੀ ਚਾਰਿ ਜੁਗ ਜਲ ਥਲ ਤਰੁਵਰੁ ਪਰਬਤ ਸਾਜੇ ।
ਤਿੰਨ ਲੋਅ ਚਉਦਹ ਭਵਣ ਕਰਿ ਇਕੀਹ ਬ੍ਰਹਮੰਡ ਨਿਵਾਜੇ ।
ਚਾਰੇ ਕੁੰਡਾ ਦੀਪ ਸਤ ਨਉ ਖੰਡ ਦਹ ਦਿਸਿ ਵਜਣਿ ਵਾਜੇ ।
ਇਕੁ ਕਵਾਉ ਪਸਾਉ ਕਰਿ ਬ੍ਰਹਮੰਡ ਪਸਾਰੇ ।
ਕਰਿ ਬ੍ਰਹਮੰਡ ਕਰੋੜ ਬਖ ਰੋਮ ਰੋਮ ਸੰਜਾਰੇ । - ੩੭/੩.੧-੩

ਨਿਰੰਕਾਰੁ ਅਕਾਰੁ ਕਰਿ ਏਕੰਕਾਰੁ ਅਪਾਰ ਸਦਾਇਆ ।
ਓਅੰਕਾਰੁ ਅਕਾਰੁ ਕਰਿ ਇਕੁ ਕਵਾਉ ਪਸਾਉ ਕਰਾਇਆ ।
ਪੰਜ ਤਤ ਪਰਵਾਣੁ ਕਰਿ ਪੰਜ ਮਿਤ੍ਰ ਪੰਜ ਸਤ੍ਰ ਮਿਲਾਇਆ ।- ੩੯/੨.੧-੩

ਨਿਰੰਕਾਰ ਆਕਾਰੁ ਕਰਿ ਏਕੰਕਾਰੁ ਅਕਾਰੁ ਪਲੋਆ ।
ਓਅੰਕਾਰਿ ਅਕਾਰਿ ਲਖ ਲਖ ਦਰੀਆਉ ਕਰੇਂਦੇ ਢੋਆ ।- ੩੯/੪.੨.੩

ਓਅੰਕਾਰ ਅਕਾਰੁ ਕਰਿ ਤ੍ਰੈ ਗੁਣ ਪੰਜ ਤਤ ਉਪਜਾਇਆ ।
ਬ੍ਰਹਮਾ ਬਿਸਨੁ ਮਹੇਸੁ ਸਾਜਿ ਦਸ ਅਵਤਾਰ ਚਲਿਤ ਵਰਤਾਇਆ।-੩੯/੧੩.੧-੨

ਇਕੁ ਕਵਾਉ ਪਸਾਉ ਕਰਿ ਓਅੰਕਾਰਿ ਅਕਾਰ ਸਵਾਰੇ ।- ੪੦/੭.੬

ਇਕ ਕਵਾਉ ਅਮਾਉ ਜਿਸੁ ਕੇਵਡੁ ਵਡੇ ਦੀ ਵਡਿਆਈ ।
ਓਅੰਕਾਰ ਅਕਾਰ ਜਿਸੁ ਤਿਸੁ ਦਾ ਅੰਤੁ ਨ ਕੋਊ ਪਾਈ ।
ਅਧਾ ਸਾਹੁ ਅਥਾਹੁ ਜਿਸੁ ਵਡੀ ਆਰਜਾ ਗਣਤ ਨ ਆਈ ।
ਕੁਦਰਤਿ ਕੀਮ ਨ ਜਾਣੀਐ ਕਾਦਰੁ ਅਲਖੁ ਨ ਲਖਿਆ ਜਾਈ ।
ਦਾਤਿ ਨ ਕੀਮ ਨ ਰਾਤਿ ਦਿਹੁ ਬੇਸੁਮਾਰੁ ਦਾਤਾਰੁ ਖੁਦਾਈ ।
ਅਬਿਗਤਿ ਗਤਿ ਅਨਾਥ ਨਾਥ ਅਕਥ ਕਥਾ ਨੇਤਿ ਨੇਤਿ ਅਲਾਈ ।-੪੦/੧੬.੧-੬

ਬਿਬਿਧਿ ਬਿਰਖ ਬਲੀ ਫਲ ਫੂਲ ਸਾਖਾ ।
ਰਚਨ ਚਰਿਤ੍ਰ ਚਿਤ੍ਰ ਅਨਿਕ ਪ੍ਰਕਾਰ ਹੈ।
ਬਰਨ ਬਰਨ ਫਲ ਬਹੁ ਬਿਧਿ ਸ੍ਵਾਦਰਸ ।
ਬਰਨ ਬਰਨ ਫੂਲ ਬਾਸਨਾ ਬਿਥਾਰ ਹੈ।
ਬਰਨ ਬਰਨ ਮੂਲ ਬਰਨ ਬਰਨ ਸਾਖਾ ।
ਬਰਨ ਬਰਨ ਪਤ੍ਰ ਸੁਗਨ ਅਚਾਰ ਹੈ।
ਬਿਬਿਧਿ ਬਨਾਸਪਤਿ ਅੰਤਰਿ ਅਗਨਿ ਜੈਸੇ ।
ਸਕਲ ਸੰਸਾਰ ਬਿਖੈ ਏਕੈ ਏਕੰਕਾਰ ਹੈ ॥੪੯॥

ਗੁਰਮੁਖਿ ਸੰਧਿ ਮਿਲੇ ਬ੍ਰਹਮ ਧਿਆਨ ਲਿਵ।
ਏਕੰਕਾਰ ਕੈ ਆਕਾਰ ਅਨਿਕ ਪ੍ਰਕਾਰ ਹੈ ।
ਗੁਰਮੁਖਿ ਸੰਧਿ ਮਿਲੇ ਬ੍ਰਹਮ ਗਿਆਨ ਲਿਵ ।
ਨਿਰੰਕਾਰ ਓਅੰਕਾਰ ਬਿਬਿਧਿ ਬਿਥਾਰ ਹੈ ।
ਗੁਰ ਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ ।
ਬ੍ਰਹਮ ਬਿਬੇਕ ਪ੍ਰੇਮ ਭਗਤਿ ਅਚਾਰ ਹੈ ।
ਗੁਰਮੁਖਿ ਸੰਧ ਮਿਲੇ ਪਰਮਦਭੁਤ ਗਤਿ ।
ਨੇਤ ਨੇਤ ਨੇਤ ਨਮੋ ਨਮੋ ਨਮਸਕਾਰ ਹੈ ॥੫੧॥

ਪੂਰਨ ਬ੍ਰਹਮ ਆਪ ਆਪਨ ਹੀ ਆਪਿ ਸਾਜਿ ।
ਆਪਨ ਰਚਿਓ ਹੈ ਨਾਉ ਆਪਿ ਹੈ ਬਿਚਾਰਿ ਕੈ ।

ਆਦਿ ਗੁਰ ਦੁਤੀਆ ਗੋਬਿੰਦ ਕਹਾਇਓ ।
ਗੁਰਮੁਖ ਰਚਨਾ ਅਕਾਰ ਓਅੰਕਾਰ ਕੈ ।
ਗੁਰਮੁਖਿ ਨਾਦ ਬੇਦ ਗੁਰਮੁਖਿ ਪਾਵੈ ਭੇਦ ।
ਗੁਰਮੁਖਿ ਲੀਲਾਧਾਰੀ ਅਨਿਕ ਅਉਤਾਰ ਕੈ ।
ਗੁਰ ਗੋਬਿੰਦ ਅਓ ਗੋਬਿੰਦ ਗੁਰ ਏਕਮੇਕ ।
ਓਤਿਪੋਤਿ ਸੂਤ੍ਰ ਗਤਿ ਅੰਬਰ ਉਚਾਰ ਕੈ ॥੫੪॥

ਜੈਸੇ ਬੀਜ ਬੋਇ ਹੋਤ ਬਿਰਖ ਬਿਥਾਰ ਗੁਰ ।
ਪੂਰਨ ਬ੍ਰਹਮ ਨਿਰੰਕਾਰ ਏਕੰਕਾਰ ਹੈ ।
ਜੈਸੇ ਏਕ ਬਿਰਖ ਸੈ ਹੋਤ ਹੈ ਅਨੇਕ ਫਲ ।
ਤੈਸੇ ਗੁਰਸਿਖ ਸਾਧ ਸੰਗਤਿ ਅਕਾਰ ਹੈ ।
ਦਰਸ ਧਿਆਨ ਗੁਰ ਸਬਦ ਗਿਆਨ ਗੁਰ ।
ਨਿਰਗੁਨ ਸਰਗੁਨ ਬ੍ਰਹਮ ਬੀਚਾਰ ਹੈ ।
ਗਿਆਨ ਧਿਆਨ ਬ੍ਰਹਮ ਸਥਾਨ ਸਾਵਧਾਨ ਸਾਧ ।
ਸੰਗਤਿ ਪ੍ਰਸੰਗ ਪ੍ਰੇਮ ਭਗਤਿ ਉਧਾਰ ਹੈ ॥੫੫॥

ਫਲ ਫੂਲ ਮੂਲ ਫਲ ਮੂਲ ਫਲ ਫਲ ਮੂਲ ।
ਆਦਿ ਪਰਮਾਦਿ ਅਰੁ ਅੰਤ ਕੈ ਅਨੰਤ ਹੈ ।
ਪਿਤ ਸੁਤ ਸੁਤ ਪਿਤ ਸੁਤ ਪਿਤ ਪਿਤ ਸੁਤ ।
ਉਤਪਤਿ ਗਤਿ ਅਤਿ ਗੂੜ ਮੂਲ ਮੰਤ ਹੈ ।
ਪਥਿਕ ਬਸੇਰਾ ਕੋ ਨਿਬੇਰਾ ਜਿਉ ਨਿਕਸਿ ਬੈਠ ।
ਇਤ ਉਤ ਵਾਰ ਪਾਰ ਸਰਿਤਾ ਸਿਧਤ ਹੈ ।
ਪੂਰਨ ਬ੍ਰਹਮ ਗੁਰ ਗੋਬਿੰਦ ਗੋਬਿੰਦ ਗੁਰ ।
ਅਬਿਗਤ ਗਤਿ ਸਿਮਰਤ ਸਿਖ ਸੰਤ ਹੈ ॥੫੬॥

ਏਕ ਬ੍ਰਹਮਾਂਡ ਕੇ ਬਿਥਾਰ ਕੀ ਅਪਾਰ ਕਥਾ ।
ਕੋਟਿ ਬ੍ਰਹਮਾਂਡ ਕੋ ਨਾਇਕੁ ਕੈਸੇ ਜਾਨੀਐ ।
ਘਟਿ ਘਟਿ ਅੰਤਰਿ ਅਉ ਸਰਬ ਨਿਰੰਤਰਿ ਹੈ ।
ਸੂਖਮ ਸਥੂਲ ਮੂਲ ਕੈਸੇ ਪਹਿਚਾਨੀਐ ।
ਨਿਰਗੁਨ ਅਦ੍ਰਿਸਟ ਸ੍ਰਿਸਟਿ ਮੈ ਨਾਨਾ ਪ੍ਰਕਾਰ ।
ਅਲਖ ਲਖਿਓ ਨ ਜਾਇ ਕੈਸੇ ਉਰਿ ਆਨੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ ॥੯੮॥

ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ ।
ਏਕ ਮੈ ਅਨੇਕ ਭਾਂਤਿ ਅਨਿਕ ਪ੍ਰਕਾਰ ਹੈ ।
ਲੋਚਨ ਮੈ ਦ੍ਰਿਸਟਿ ਸ੍ਰਵਨ ਮੈ ਸੁਰਤਿ ਰਾਖੀ ।
ਨਾਸਕਾ ਸੁਬਾਸ ਰਸ ਰਸਨਾ ਉਚਾਰ ਹੈ ।
ਅੰਤਰ ਹੀ ਅੰਤਰ ਨਿਰੰਤਰੀਨ ਸੋਤ੍ਰਨ ਮੈ ।
ਕਾਹੂ ਕੀ ਨ ਕੋਊ ਜਾਨੈ ਬਿਖਮ ਬੀਚਾਰ ਹੈ ।

ਅਗਮ ਚਰਿਤ੍ਰ ਚਿਤ੍ਰ ਜਾਨੀਐ ਚਿਤੇਰੋ ਕੈਸੋ ।
ਨੇਤ ਨੇਤ ਨੇਤ ਨਮੋ ਨਮੋ ਨਮਸਕਾਰਿ ਹੈ ॥੨੩੨॥

ਰਚਨ ਚਰਿਤ੍ਰ ਚਿਤ੍ਰ ਬਿਸਮ ਬਚਿਤਰਪਨ ।
ਚਿਤ੍ਰਹਿ ਚਿਤੈ ਚਿਤੈ ਚਿਤੇਰਾ ਉਰ ਆਨੀਐ ।
ਬਚਨ ਬਿਬੇਕ ਟੇਕ ਏਕ ਹੀ ਅਨੇਕਮੇਕ ।
ਸੁਨਿ ਧੁਨਿ ਜੰਤ੍ਰ ਜੰਤ੍ਰਧਾਰੀ ਉਨਮਾਨੀਐ ।
ਅਸਨ ਬਸਨ ਧਨ ਸਰਬ ਨਿਧਾਨ ਦਾਨ ।
ਕਰੁਨਾਨਿਧਾਨ ਸੁਖਦਾਈ ਪਹਿਚਾਨੀਐ ।
ਕਥਤਾ ਬਕਤਾ ਸ੍ਰੋਤਾ ਦਾਤਾ ਭੁਗਤਾ ।
ਸ੍ਰਬਗਿ ਪੂਰਨਬ੍ਰਹਮ ਗੁਰ ਸਾਧਸੰਗਿ ਜਾਨੀਐ ॥੨੪੪॥

ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ ।
ਏਕ ਚੀਟੀ ਕੋ ਚਰਿਤ੍ਰ ਕਹਤ ਨ ਆਵਹੀ ।
ਪ੍ਰਥਮ ਹੀ ਚੀਟੀ ਕੇ ਮਿਲਾਪ ਕੋ ਪ੍ਰਤਾਪ ਦੇਖੋ ।
ਸਹਸ ਅਨੇਕ ਏਕ ਬਿਲ ਮੈ ਸਮਾਵਹੀ ।
ਅਗ੍ਰਭਾਗੀ ਪਾਛੈ ਏਕੈ ਮਾਰਗ ਚਲਤ ਜਾਤ ।
ਪਾਵਤ ਮਿਠਾਸ ਬਾਸੁ ਤਹੀ ਮਿਲਿ ਧਾਵਹੀ ।
ਭ੍ਰਿੰਗੀ ਮਿਲਿ ਤਾਤਕਾਲ ਭ੍ਰਿੰਗੀ ਰੂਪ ਹੁਇ ਦਿਖਾਵੈ ।
ਚੀਟੀ ਚੀਟੀ ਚਿਤ੍ਰ ਅਲਖ ਚਿਤੇਰੈ ਕਤ ਪਾਵਹੀ ॥੨੭੪॥

ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ ।
ਘਟ ਘਟ ਏਕ ਹੀ ਅਨੇਕ ਹੁਇ ਦਿਖਾਇ ਹੈ ।
ਉਤ ਤੇ ਲਿਖਤ ਇਤ ਪਢਤ ਅੰਤਰਗਤਿ ।
ਇਤਹੂ ਤੇ ਲਿਖਿ ਪ੍ਰਤਿ ਉਤਰ ਪਠਾਏ ਹੈ ।
ਉਤ ਤੇ ਸਬਦ ਰਾਗ ਨਾਦ ਕੋ ਪ੍ਰਸੰਨੁ ਕਰਿ ।
ਇਤ ਸੁਨਿ ਸਮਝਿ ਕੈ ਉਤ ਸਮਝਾਏ ਹੈ ।
ਰਤਨ ਪਰੀਖ੍ਯਾ ਪੇਖਿ ਪਰਮਿਤਿ ਕੈ ਸੁਨਾਵੈ ।
ਗੁਰਮੁਖਿ ਸੰਧਿ ਮਿਲੇ ਅਲਖ ਲਖਾਏ ਹੈ ॥੨੭੫।

ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ ।
ਕਾਹੂ ਸੋ ਨ ਕੋਊ ਕੀਨੇ ਏਕ ਹੀ ਅਨੇਕ ਹੈ ।
ਨਿਪਟ ਕਪਟ ਘਟ ਘਟ ਨਟ ਵਟ ਨਟ ।
ਗੁਪਤ ਪ੍ਰਗਟ ਅਟਪਟ ਜਾਵਦੇਕ ਹੈ ।
ਦ੍ਰਿਸਟਿ ਸੀ ਦ੍ਰਿਸਟਿ ਨ ਦਰਸਨ ਸੋ ਦਰਸੁ ।
ਬਚਨ ਸੋ ਬਚਨ ਨ ਸੁਰਤਿ ਸਮੇਕ ਹੈ ।
ਰੂਪ ਰੇਖ ਲੇਖ ਭੇਖ ਨਾਦ ਬਾਦ ਨਾਨਾ ਬਿਧਿ ।
ਅਗਮ ਅਗਾਧਿ ਬੋਧ ਬ੍ਰਹਮ ਬਿਬੇਕ ਹੈ ॥੩੪੨॥

ਪੰਚਤਤ ਮੇਲ ਪਿੰਡ ਲੋਕ ਬੇਦ ਕਹੈਂ ਪਾਂਚੋ ।

ਤਤ ਕਹੋ ਕਾਹੇ ਭਾਂਤਿ ਰਚਤ ਭੇ ਆਦਿ ਹੀ ।
ਕਾਹੇ ਸੇ ਧਰਨਧਾਰੀ ਧੀਰਜ ਕੈਸੇ ਬਿਥਾਰੀ ।
ਕਾਹੇ ਸਯੋ ਗੜਯੋ ਅਕਾਸ਼ ਠਾਂਢੋ ਬਿਨ ਪਾਦ ਹੀ ।
ਕਾਹੇ ਸੌਂ ਸਲਲ ਸਾਜੇ, ਸੀਤਲ ਪਵਨ ਬਾਜੇ ।
ਅਗਨ ਤਪਤ ਕਾਹੇ ਅਤਿ ਬਿਸਮਾਦ ਹੀ ।
ਕਾਰਨ ਕਰਨ ਦੇਵ ਅਲਖ ਅਭੇਵ ਨਾਥ ।
ਉਨ ਕੀ ਭੀ ਓਹੀ ਜਾਨੈ ਬਕਨੋ ਹੈ ਬਾਦ ਜੀ ॥੬੨੪॥

## ਸੁਖੀ

ਬਿਰਹ ਦਾਵਾਨਲ ਪ੍ਰਗਟੀ ਨ ਤਨ ਬਨ ਬਿਖੈ ।
ਅਸਨ ਬਸਨ ਤਾਮੈ ਘ੍ਰਿਤ ਪਰਜਾਰਿ ਹੈ । ।
ਪ੍ਰਥਮ ਪ੍ਰਕਾਸੇ ਧੂਮ ਅਤਿਹੀ ਦੁਸਹਾ ਦੁਖ ।
ਤਾਹੀਂ ਤੇ ਗਗਨ ਘਨ ਘਟਾ ਅੰਧਕਾਰ ਹੈ ।
ਭਭਕ ਭਭੂਕੋ ਹ੍ਵੈ ਪ੍ਰਕਾਸਯੋ ਹੈ ਅਕਾਸ ਸਸਿ ।
ਤਾਰਕਾ ਮੰਡਲ ਚਿਨਗਾਰੀ ਚਮਕਾਰ ਹੈ ।
ਕਾਸਿਓ ਕਹਉ ਕੈਸੇ ਅੰਤਕਾਲ ਬ੍ਰਿਥਾਵੰਤ ਗਤਿ ।
ਮੋਹਿ ਦੁਖ ਸੋਈ ਸੁਖਦਾਈ ਸੰਸਾਰ ਹੈ ॥੬੬੮॥

ਜਾਕੈ ਏਕ ਫਨ ਪੈ ਧਰਨ ਹੈ ਸੋ ਧਰਨੀਧਰ ।
ਤਾਂਹਿ ਗਿਰਧਰ ਕਹੈ ਕਉਨ ਬਡਿਆਈ ਹੈ ।
ਜਾਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ ।
ਤਾਹਿ ਬ੍ਰਿਜਨਾਥ ਕਹੇ ਕੌਨ ਅਧਿਕਾਈ ਹੈ ।
ਸਗਲ ਅਕਾਰ ਓਂਕਾਰ ਕੇ ਬਿਥਾਰੇ ਜਿਨ ।
ਤਾਹਿ ਨੰਦ ਨੰਦ ਕਹੈ ਕਉਨ ਠਕੁਰਾਈ ਹੈ ।
ਉਸਤਤਿ ਜਾਨਿ, ਨਿੰਦਾ ਕਰਤ ਅਗਯਾਨ ਅੰਧ ।
ਐਸੇ ਹੀ ਅਰਾਧਨ ਤੇ ਮੋਨ ਸੁਖਦਾਈ ਹੈ ॥੬੭੧॥

## ਸੁਚਾ

ਅਗੀ ਧੂੰਆਂ ਧਉਲਹਰ ਨਿਰਮਲ ਗੁਰ ਗਿਆਨ ਸੁਚਾਰਾ॥ – ੪/੫.੨

## ਸੁਦਾਮਾ, ਭਗਤ

ਬਿਪੁ ਸੁਦਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ॥
ਲਾਗੂ ਹੋਈ ਬਾਮ੍ਹਣੀ ਮਿਲ ਜਗਦੀਸ ਦਲਿਦ੍ਰ ਗਵਾਏ॥
ਚਲਿਆ ਗਿਣਦਾ ਗਟੀਆਂ ਕਯੋਂ ਕਰ ਜਾਈਏ ਕੌਣ ਮਿਲਾਏ॥
ਪਹੁਤਾ ਨਗਰ ਦੁਆਰਕਾ ਸਿੰਘ ਦੁਆਰ ਖਲੋਤਾ ਜਾਏ॥
ਦੂਰਹੁੰ ਦੇਖ ਡੰਡਉਤ ਕਰ ਛੱਡ ਸਿੰਘਾਸਣ ਹਰਿ ਜੀ ਆਏ॥
ਪਹਿਲੇ ਦੇ ਪਰਦਖਣਾ ਪੈਰੀਂ ਪੈ ਕੇ ਲੈ ਗਲ ਲਾਏ॥

ਚਰਣੋਦਕ ਲੈ ਪੈਰ ਧੋਇ ਸ਼ਿੰਘਾਸਣ ਉਪਰ ਬੈਠਾਏ॥
ਪੁਛੇ ਕੁਸਲ ਪਿਆਰ ਕਰ ਗੁਰ ਸੇਵਾ ਦੀ ਕਥਾ ਸੁਣਾਏ॥
ਲੈਕੇ ਤੰਦਲ ਚਬਿਓਨ ਵਿਦਾ ਕਰੇ ਅਗੇ ਪਹੁਚਾਏ॥
ਚਾਰਿ ਪਦਾਰਥ ਸਕੁਚ ਪਠਾਏ ॥ - ੧੦/੯.੧-੧੦

### ਸੁੰਦਰੀ

ਜੋਈ ਪ੍ਰਿਅ ਭਾਵੈ ਤਾਹਿ ਸੁੰਦਰਤਾ ਕੈ ਸੁਹਾਵੈ ।
ਸੋਈ ਸੁੰਦਰੀ ਕਹਾਵੈ ਛਬਿ ਕੈ ਛਬੀਲੀ ਹੈ ॥੨੦੯.੧॥

### ਸੂਰਮਾ

ਜੈਸੇ ਤਉ ਸੰਗ੍ਰਾਮ ਸਮੈ ਪਰਦਲ ਮੈ ਅਕੇਲੋ ਜਾਇ।
ਜੀਤਿ ਆਵੈ ਸੋਈ ਸੂਰੋ ਸੁਭਟੁ ਬਖਾਨੀਐ॥ ੧੯੯.੩॥

### ਸੇਵਕ (ਆਨਦੇਵ ਦਾ)

ਪੁਰਖ ਨਿਪੁੰਸਕ ਨ ਜਾਨੇ ਬਨਿਤਾ ਬਿਲਾਸ॥
ਬਾਂਝ ਕਹਾ ਜਾਨੇ ਸੁਖ ਸੰਤਤ ਸਨੇਹ ਕਉ ।
ਗਨਿਕਾ ਸੰਤਾਨ ਕੋ ਬਖਾਨ ਕਹਾ ਗੋਤਚਾਰ॥
ਨਾਹ ਉਪਚਾਰ ਕਛੁ ਕੁਸਟੀ ਕੀ ਦੇਹ ਕਉ ।
ਆਂਧਰੋ ਨ ਜਾਨੈ ਰੂਪ ਰੰਗ ਨ ਦਸਨ ਛਬਿ॥
ਜਾਨਤ ਨ ਬਹਰੋ ਪ੍ਰਸੰਨ ਅਸਪ੍ਰੇਹ ਕਉ ।
ਆਨਦੇਵ ਸੇਵਕ ਨ ਜਾਨੇ ਗੁਰਦੇਵ ਸੇਵ॥
ਜੈਸੇ ਤਉ ਜਵਾਸੋ ਨਹੀ ਚਾਹਤ ਹੈ ਮੇਹ ਕਉ ॥੪੪੩॥

ਬਾਂਝ ਬਧੂ ਪੁਰਖੁ ਨਿਪੁੰਸਕ ਨ ਸੰਤਤ ਹੁਇ ।
ਸਲਲ ਬਿਲੋਇ ਕਤ ਮਾਖਨ ਪ੍ਰਗਾਸ ਹੈ ।
ਫਨ ਗਹਿ ਦੁਗਧ ਪੀਆਏ ਨ ਮਿਟਤ ਬਿਖੁ ।
ਮੂਰੀ ਖਾਏ ਮੁਖ ਸੈ ਨ ਪ੍ਰਗਟੇਸੁਬਾਸ ਹੈ ।
ਮਾਨਸਰ ਪਰ ਬੈਠੇ ਬਾਇਸੁ ਉਦਾਸ ਬਾਸ ।
ਅਰਗਜਾ ਲੇਪੁ ਖਰ ਭਸਮ ਨਿਵਾਸ ਹੈ ।
ਆਨਦੇਵ ਸੇਵਕ ਨ ਜਾਨੈ ਗੁਰਦੇਵ ਸੇਵ ।
ਕਠਨ ਕੁਟੇਵ ਨ ਮਿਟਤ ਦੇਵਦਾਸ ਹੈ ॥੪੪੫॥

ਜੈਸੇ ਤਉ ਗਗਨ ਘਟਾ ਘਮੰਡ ਬਿਲੋਕੀਅਤਿ ।
ਗਰਜਿ ਗਰਜਿ ਬਿਨੁ ਬਰਖਾ ਬਿਲਾਤ ਹੈ ।
ਜੈਸੇ ਤਉ ਹਿਮਾਚਲਿ ਕਠੋਰ ਅਉ ਸੀਤਲ ਅਤਿ ।
ਸਕੀਐ ਨ ਖਾਇ ਤ੍ਰਿਖਾ ਨ ਮਿਟਾਤ ਹੈ ।
ਜੈਸੇ ਓਸੁ ਪਰਤ ਕਰਤ ਹੈ ਸਜਲ ਦੇਹੀ ।

ਰਾਖੀਐ ਚਿਰੰਕਾਲ ਨ ਠਉਰ ਠਹਰਾਤਿ ਹੈ ।
ਤੈਸੇ ਆਨਦੇਵ ਸੇਵ ਤ੍ਰਿਬਿਧਿ ਚਪਲ ਫਲ ।
ਸਤਿਗੁਰ ਅੰਮ੍ਰਿਤ ਪ੍ਰਵਾਹ ਨਿਸ ਪ੍ਰਾਤ ਹੈ ॥੪੪੬॥

ਨਾਰ ਕੈ ਭਤਾਰ ਕੈ ਸਨੇਹ ਪਤਬ੍ਰਤਾ ਹੁਇ ।
ਗੁਰਸਿਖ ਏਕ ਟੇਕ ਪਤਬ੍ਰਤ ਲੀਨ ਹੈ ।
ਰਾਗ ਨਾਦ ਬਾਦ ਅਉ ਸੰਬਾਦ ਪਤਬ੍ਰਤ ਹੁਇ ।
ਬਿਨੁ ਗੁਰਸਬਦ ਨ ਕਾਨ ਸਿਖ ਦੀਨ ਹੈ ।
ਰੂਪ ਰੰਗ ਅੰਗ ਸਰਬੰਗ ਹੇਰੇ ਪਤਬ੍ਰਤਿ ।
ਆਨਦੇਵ ਸੇਵਕ ਨ ਦਰਸਨ ਕੀਨ ਹੈ ।
ਸੁਜਨ ਕੁਟੰਬ ਗ੍ਰਿਹਿ ਗਉਨ ਕਰੈ ਪਤਿਬ੍ਰਤਾ ।
ਆਨਦੇਵ ਸਥਾਨ ਜੈਸੇ ਜਲਿ ਬਿਨੁ ਮੀਨ ਹੈ ॥੪੪੯॥

ਜੈਸੇ ਉਲੂ ਦਿਨ ਸਮੈ ਕਾਹੂਐ ਨ ਦੇਖਿਓ ਭਾਵੈ ।
ਤੈਸੇ ਸਾਧਸੰਗਤਿ ਮੈ ਆਨ ਦੇਵ ਸੇਵਕੈ ।
ਜੈਸੇ ਕਊਆ ਬਿਦਿਆਮਾਨ ਬੋਲਤ ਨ ਕਾਹੂ ਭਾਵੈ ।
ਆਨ ਦੇਵ ਸੇਵਕ ਜਉ ਬੋਲੈ ਅਹੰਮੇਵ ਕੈ ।
ਕਟਤ ਚਟਤ ਸ੍ਵਾਨ ਪ੍ਰੀਤਿ ਬਿਪ੍ਰੀਤਿ ਜੈਸੇ ।
ਆਨਦੇਵ ਸੇਵਕ ਸੁਹਾਇ ਨ ਕਟੇਵ ਕੈ ।
ਜੈਸੇ ਮਰਾਲ ਮਾਲ ਸੋਭਤ ਨ ਬਗੁ ਠਗੁ ।
ਕਾਢੀਐ ਪਕਰਿ ਕਰਿ ਆਨ ਦੇਵ ਸੇਵਕੈ ॥੪੫੨॥

ਜੈਸੇ ਉਲੂ ਆਦਿਤ ਉਦੋਤਿ ਜੋਤਿ ਕਉ ਨ ਜਾਨੇ ।
ਆਨਦੇਵ ਸੇਵਕੈ ਨ ਸੂਝੈ ਸਾਧਸੰਗ ਮੈ ।
ਮਰਕਟ ਮਨ ਮਾਨਿਕ ਮਹਿਮਾ ਨ ਜਾਨੇ ।
ਆਨ ਦੇਵ ਸੇਵਕ ਨ ਸਬਦੁ ਪ੍ਰਸੰਗ ਮੈ ।
ਜੈਸੇ ਤਉ ਫਨਿੰਦ੍ਰ ਪੈ ਪਾਠ ਮਹਾਤਮੈ ਨ ਜਾਨੈ ।
ਆਨ ਦੇਵ ਸੇਵਕ ਮਹਾਪ੍ਰਸਾਦਿ ਅੰਗ ਮੈ ।
ਬਿਨੁ ਹੰਸ ਬੰਸ ਬਗ ਠਗ ਨ ਸਕਤ ਟਿਕ ।
ਅਗਮ ਅਗਾਧਿ ਸੁਖ ਸਾਗਰ ਤਰੰਗ ਮੈ ॥੪੫੩॥

ਜੈਸੇ ਆਨ ਬਿਰਖ ਸਫਲ ਹੋਤ ਸਮੈ ਪਾਇ ।
ਸ੍ਰਬਦਾ ਫਲੰਤੇ ਸਦਾ ਫਲ ਸੁ ਸ੍ਵਾਦਿ ਹੈ ।
ਜੈਸੇ ਕੂਪ ਜਲ ਨਿਕਸਤ ਹੈ ਜਤਨ ਕੀਏ ।
ਗੰਗਾ ਜਲ ਮੁਕਤਿ ਪ੍ਰਵਾਹ ਪ੍ਰਸਾਦਿ ਹੈ ।
ਮ੍ਰਿਤਕਾ ਅਗਨਿ ਤੂਲ ਤੇਲ ਮੇਲ ਦੀਪ ਦਿਪੈ ।
ਜਗਮਗ ਜੋਤਿ ਸਸੀਅਰ ਬਿਸਮਾਦ ਹੈ ।
ਤੈਸੇ ਆਨਦੇਵ ਸੇਵ ਕੀਏ ਫਲੁ ਦੇਤ ਜੇਤ ।
ਸਤਿਗੁਰ ਦਰਸ ਨ ਸਾਸਨ ਜਮਾਦ ਹੈ ॥੪੫੬॥

ਗਿਰਗਿਟ ਕੈ ਰੰਗ ਕਮਲ ਸਮੇਹ ਬਹੁ ।
ਬਨੁ ਬਨੁ ਡੋਲੈ ਕਉਆ ਕਹਾ ਧਉ ਸਵਾਨ ਹੈ ।
ਘਰ ਘਰ ਫਿਰਤ ਮੰਜਾਰ ਅਹਾਰ ਪਾਵੈ ।
ਬੇਸ੍ਵਾ ਬਿਸਨੀ ਅਨੇਕ ਸਤੀ ਨ ਸਮਾਨ ਹੈ ।
ਸਰ ਸਰ ਭ੍ਰਮਤ ਨ ਮਿਲਤ ਮਰਾਲ ਮਾਲ ।
ਜੀਵ ਘਾਤ ਕਰਤ ਨ ਮੋਨੀ ਬਗੁ ਧਿਆਨ ਹੈ ।
ਬਿਨੁ ਗੁਰਦੇਵ ਸੇਵ ਆਨਦੇਵ ਸੇਵਕ ਹੁਇ ।
ਮਾਖੀ ਤਿਆਗਿ ਚੰਦਨ ਦੁਰਗੰਧ ਅਸਥਾਨ ਹੈ ॥੪੬੦॥

ਮਾਨਸਰ ਤਿਆਗਿ ਆਨਸਰ ਜਾਇ ਬੈਠੇ ਹੰਸੁ ।
ਖਾਇ ਜਲਜੰਤ ਹੰਸ ਬੰਸਹਿ ਲਜਾਵਈ ।
ਸਲਿਲ ਬਿਛੋਹ ਭਏ ਜੀਅਤ ਰਹੈ ਜਉ ਮੀਨ ।
ਕਪਟ ਸਨੇਹ ਕੈ ਸਨੇਹੀ ਨ ਕਹਾਵਈ ।
ਬਿਨੁ ਘਨ ਬੂੰਦ ਜਉ ਅਨਤ ਜਲ ਪਾਨ ਕਰੈ ।
ਚਾਤ੍ਰਿਕ ਸਮਤਾਨ ਬਿਖੈ ਲਛਨੁ ਲਗਾਵਈ ।
ਚਰਨ ਕਮਲ ਅਲਿ ਗੁਰਸਿਖ ਮੋਖ ਹੁਇ ।
ਆਨਦੇਵ ਸੇਵਕ ਹੁਇ ਮੁਕਤਿ ਨ ਪਾਵਈ ॥੪੬੩॥

ਜਉ ਕੋਊ ਮਵਾਸ ਸਾਧਿ ਭੂਮੀਆ ਮਿਲਾਵੈ ਆਨਿ ।
ਤਾਪਰਿ ਪ੍ਰਸੰਨ ਹੋਤ ਨਿਰਖ ਨਰਿੰਦ ਜੀ ।
ਜਉ ਕੋਊ ਨ੍ਰਿਪਤਿ ਛ੍ਰਿਤਿ ਭਾਗਿ ਭੂਮੀਆ ਪੈ ਜਾਇ ।
ਧਾਇ ਮਾਰੈ ਭੂਮੀਆ ਸਹਿਤਿ ਹੀ ਰਜਿੰਦ ਜੀ ।
ਆਨ ਕੋ ਸੇਵਕ ਰਾਜਦੁਆਰ ਜਾਇ ਸੋਭਾ ਪਾਵੈ ।
ਸੇਵਕ ਨਰੇਸ ਆਨ ਦੁਆਰ ਜਾਤ ਨਿੰਦ ਜੀ ।
ਤੈਸੇ ਗੁਰਸਿਖ ਆਨ ਅਨਤ ਸਰਨਿ ਗੁਰ ।
ਆਨ ਨ ਸਮਰਥ ਗੁਰਸਿਖ ਪ੍ਰਤਿਬਿੰਦ ਜੀ ॥੪੬੪॥

ਜੈਸੇ ਉਪਬਨ ਆਂਬ ਸੇਂਬਲ ਹੈ ਊਚ ਨੀਚ ।
ਨਿਹਫਲ ਸਫਲ ਪ੍ਰਗਟ ਪਹਚਾਨੀਐ ।
ਚੰਦਨ ਸਮੀਪ ਜੈਸੇ ਬਾਂਸ ਅਉ ਬਨਾਸਪਤੀ ।
ਗੰਧ ਨਿਰਗੰਧ ਸਿਵ ਸਕਤਿ ਕੈ ਜਾਨੀਐ ।
ਸੀਪ ਸੰਖ ਦੋਊ ਜੈਸੇ ਰਹਤ ਸਮੁੰਦ੍ਰ ਬਿਖੈ ।
ਸ੍ਵਾਂਤਬੂੰਦ ਸੰਤਤਿ ਨ ਸਮਤ ਬਿਧਾਨੀਐ ।
ਤੈਸੇ ਗੁਰਦੇਵ ਆਨਦੇਵ ਸੇਵਕਨ ਭੇਦ ।
ਅਹੰਬੁਧਿ ਨਿੰਮ੍ਰਤਾ ਅਮਾਨ ਜਗ ਮਾਨੀਐ ॥੪੬੫॥

ਜੈਸੇ ਪਤਿਬ੍ਰਤਾ ਪਰ ਪੁਰਖੈ ਨ ਦੇਖੀਓ ਚਾਹੈ ।
ਪੂਰਨ ਪਤਬ੍ਰਤਾ ਕੈ ਪ੍ਰਤ ਹੀ ਕੈ ਧਿਆਨ ਹੈ ।
ਸਰ ਸਰਿਤਾ ਸਮੁੰਦ੍ਰ ਚਾਤ੍ਰਿਕ ਨ ਚਾਹੈ ਕਾਹੂ ।
ਆਸ ਘਨ ਬੂੰਦ ਪ੍ਰਿਅ ਪ੍ਰਿਅ ਗੁਨ ਗਿਆਨ ਹੈ ।

ਦਿਨਕਰ ਓਰ ਭੋਰ ਚਾਹਤ ਨਹੀ ਚਕੋਰ ।
ਮਨ ਬਚ ਕ੍ਰਮ ਹਿਮ ਕਰ ਪ੍ਰਿਅ ਪ੍ਰਾਨ ਹੈ ।
ਤੈਸੇ ਗੁਰਸਿਖ ਆਨਦੇਵ ਸੇਵ ਰਹਤਿ ਪੈ ।
ਸਹਜ ਸੁਭਾਵ ਨ ਅਵਗਿਆ ਅਭਮਾਨੁ ਹੈ ॥੪੬੬॥

ਦੋਇ ਦਰਪਨ ਦੇਖੈ ਏਕ ਮੈ ਅਨੇਕ ਰੂਪ ।
ਦੋਇ ਨਾਵ ਪਾਵ ਧਰੈ ਪਹੁਚੈ ਨ ਪਾਰਿ ਹੈ ।
ਦੋਇ ਦਿਸਾ ਗਹੇ ਗਹਾਏ ਸੈ ਹਾਥ ਪਾਉ ਟੂਟੇ ।
ਦੁਰਾਹੇ ਦੁਚਿਤ ਹੋਇ ਧੂਲ ਪਗੁ ਧਾਰਿ ਹੈ ।
ਦੋਇ ਭੂਪ ਤਾਕੋ ਗਾਉ ਪਰਜਾ ਨ ਸੁਖੀ ਹੋਤ ।
ਦੋਇ ਪੁਰਖਨ ਕੀ ਨ ਕੁਲਾਬਧੂ ਨਾਰਿ ਹੈ ।
ਗੁਰਸਿਖ ਹੋਇ ਆਨਦੇਵ ਸੇਵ ਟੇਵ ਗਹੇ ।
ਸਹੈ ਜਮ ਡੰਡ ਧ੍ਰਿਗ ਜੀਵਨੁ ਸੰਸਾਰ ਹੈ ॥੪੬੭॥

ਕੂਆ ਕੋ ਮੇਢਕੁ ਨਿਧਿ ਜਾਨੈ ਕਹਾ ਸਾਗਰ ਕੀ ।
ਸ੍ਵਾਂਤਬੂੰਦ ਮਹਿਮਾ ਨ ਸੰਖ ਜਾਨਈ ।
ਦਿਨਕਰਿ ਜੋਤਿ ਕੋ ਉਦੋਤ ਕਹਾ ਜਾਨੈ ਉਲੂ ।
ਸੇਂਬਲ ਸੈ ਕਹਾ ਖਾਇ ਸੂਹਾ ਹਿਤ ਠਾਨਈ ।
ਬਾਇਸ ਨ ਜਾਨਤ ਮਰਾਲ ਮਾਲ ਸੰਗਤਿ ।
ਮਰਕਟ ਮਾਨਕੁ ਹੀਰਾ ਨ ਪਹਿਚਾਨਈ ।
ਆਨਦੇਵ ਸੇਵਕ ਨ ਜਾਨੈ ਗੁਰਦੇਵ ਸੇਵ ।
ਗੂੰਗੇ ਬਹਰੇ ਨ ਕਹਿ ਸੁਨਿ ਮਨੁ ਮਾਨਈ ॥੪੭੦॥

ਅੰਬਰ ਬੋਚਨ ਜਾਇ ਦੇਸ ਦਿਗੰਬਰਨ ਕੇ ।
ਪ੍ਰਾਪਤ ਨ ਹੋਇ ਲਾਭ ਸਹਸੋ ਹੈ ਮੂਲਿ ਕੋ ।
ਰਤਨ ਪਰੀਖਿਆ ਸੀਖਿਆ ਚਾਹੈ ਜਉ ਆਂਧਨ ਪੈ ।
ਰੰਕਨ ਪੈ ਰਾਜੁ ਮਾਂਗੈ ਮਿਥਿਆ ਭ੍ਰਮ ਭੂਲ ਕੋ ।
ਗੂੰਗਾ ਪੈ ਪੜਨ ਜਾਇ ਜੋਤਕ ਬੈਦਕ ਬਿਦਿਆ ।
ਬਹਰਾ ਪੈ ਰਾਗ ਨਾਦ ਅਨਿਥਾ ਅਭੂਲਿ ਕੋ ।
ਤੈਸੇ ਆਨਦੇਵ ਸੇਵ ਦੋਖ ਮੇਟਿ ਮੋਖ ਚਾਹੈ ।
ਬਿਨੁ ਸਤਿਗੁਰ ਦੁਖ ਸਹੈ ਜਮਸੂਲ ਕੋ ॥੪੭੫॥

ਜੈਸੇ ਮ੍ਰਿਗਰਾਜ ਤਨ ਜੰਬੁਕ ਅਧੀਨ ਹੋਤ ।
ਖਗ ਪਤ ਸੁਤ ਜਾਇ ਜੁਹਾਰਤ ਕਾਗ ਹੈ ।
ਜੈਸੇ ਰਾਹ ਕੇਤ ਬਸ ਗ੍ਰਿਹਨ ਮੈ ਸੁਰਿਤਰ ।
ਸੋਭ ਨ ਅਰਕ ਬਨ ਰਵਿ ਸਸਿ ਲਾਗਿ ਹੈ ।
ਜੈਸੇ ਕਾਮਧੇਨ ਸੁਤ ਸੁਕਰੀ ਸਥਨ ਪਾਨ॥
ਐਰਾਪਤ ਸੁਤ ਗਰਧਭ ਅਗ੍ਰਭਾਗ ਹੈ ।
ਤੈਸੇ ਗੁਰਸਿਖ ਸੁਤ ਆਨਦੇਵ ਸੇਵਕ ਹੁਇ॥
ਨਿਹਫਲ ਜਨਮੁ ਜਿਉ ਬੰਸ ਮੈ ਬਜਾਗਿ ਹੈ ॥੪੭੭॥

ਜੈਸੇ ਪਤਿਬ੍ਰਤਾ ਕਉ ਪਵਿਤ੍ਰ ਘਰਿ ਵਾਤ ਨਾਤ ।
ਅਸਨ ਬਸਨ ਧਨ ਧਾਮ ਲੋਗਚਾਰ ਹੈ ।
ਤਾਤ ਮਾਤ ਭ੍ਰਾਤ ਸੁਤ ਸੁਜਨ ਕੁਟੰਬ ਸਖਾ॥
ਸੇਵਾ ਗੁਰਜਨ ਸੁਖ ਅਭਰਨ ਸਿੰਗਾਰ ਹੈ ।
ਕਿਰਤ ਬਿਰਤ ਪਰਸੂਤ ਮਲ ਮੂਤ੍ਰਧਾਰੀ॥
ਸਕਲ ਪਵਿਤ੍ਰ ਜੋਈ ਬਿਬਿਧਿ ਅਚਾਰ ਹੈ ।
ਤੈਸੇ ਗੁਰਸਿਖਨ ਕਉ ਲੇਪੁ ਨ ਗ੍ਰਿਹਸਤ ਮੈ ।
ਆਨਦੇਵ ਸੇਵ ਧ੍ਰਿਗੁ ਜਨਮੁ ਸੰਸਾਰ ਹੈ ॥੪੮੩॥

ਪਾਨ ਕਪੂਰ ਲਉਂਗ ਚਰ ਕਾਗੈ ਆਗੈ ਰਾਖੈ ।
ਬਿਸਟਾ ਬਿਗੰਧਖਾਤ ਅਧਿਕ ਸਿਯਾਨ ਕੈ ।
ਬਾਰ ਬਾਰ ਸ੍ਵਾਨਜਉ ਪੈ ਗੰਗਾ ਇਸਨਾਨੁ ਕਰੈ ।
ਟਰੈ ਨ ਕੁਟੇਵ ਦੇਵ ਹੋਤ ਨ ਅਗਿਆਨ ਕੈ ।
ਸਾਪਹਿ ਪੈ ਪਾਨ ਮਿਸਟਾਨ ਮਹਾਂ ਅੰਮ੍ਰਿਤ ਕੈ ।
ਉਗਲਤ ਕਾਲਕੂਟ ਹਉਮੈ ਅਭਿਮਾਨ ਕੈ ।
ਤੈਸੇ ਮਾਨਸਰ ਸਾਧਸੰਗਤਿ ਮਰਾਲ ਸਭਾ ।
ਆਨਦੇਵ ਸੇਵਕ ਤਕਤ ਬਗੁ ਧਿਆਨ ਕੈ ॥੪੯੧॥

### ਸੇਵਕ ਤੇ ਬੇਮੁਖ (ਤੁਲਨਾ)

ਵੇਖੋ : 'ਬੇਮੁਖ ਤੇ ਸੇਵਕ (ਤੁਲਨਾ)'

### ਸ੍ਰੇਸ਼ਟ (ਕੁਲ/ਪਰਿਵਾਰ ਵਿਚੋਂ)

ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ॥
ਸੋਈ ਪਰਵਾਰਿ ਬਿਖੈ ਸ੍ਰੇਸਟ ਬਖਾਨੀਐ ॥੩੮੦.੧॥

### ਸੈਣ, ਭਗਤ

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ ।
ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ ।
ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ ।
ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ ।
ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ ।
ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ ।
ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ ।
ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ ।
ਪਰਗਟੁ ਕਰੈ ਭਗਤਿ ਵਡਿਆਈ ॥ – ੧੦/੧੬.੧-੯

## ਸੋਭਾ (ਕਿਵੇਂ ਕਰੀਏ ?)

ਕੌਨ ਗੁਨ ਗਾਇਕੈ ਰੀਝਾਈਐ ਗੁਨ ਨਿਧਾਨ ।
ਕਵਨ ਮੋਹਨ ਜਗ ਮੋਹਨ ਬਿਮੋਹੀਐ ।
ਕੌਨ ਸੁਖ ਦੈਕੈ ਸੁਖਸਾਗਰ ਸਰਣ ਗਹੌਂ ।
ਭੂਖਨ ਕਵਨ ਚਿੰਤਾਮਣਿ ਮਨ ਮੋਹੀਐ ।
ਕੋਟਿ ਬ੍ਰਹਮਾਂਡ ਕੇ ਨਾਇਕ ਕੀ ਨਾਇਕਾ ਹ੍ਵੈ ।
ਕੈਸੇ , ਅੰਤ੍ਰਜਾਮੀ ਕੌਨ ਉਕਤ ਕੈ ਬੋਹੀਐ ।
ਤਨੁ ਮਨੁ ਧਨੁ ਹੈ ਸਰਬਸੁ ਬਿਸ੍ਵ ਜਾਂਕੈ ਬਸੁ ।
ਕੈਸੇ ਬਸੁ ਆਵੈ ਜਾਂਕੀ ਸੋਭਾ ਲਗ ਸੋਹੀਐ ॥੬੦੨॥

## ਸ੍ਵੈ-ਸੰਬੋਧਨ

ਵੇਖੋ : 'ਮਮ-ਹਾਲ'

## ਹਉਮੈ

ਹਉਮੈ ਬਜਰੁ ਭਾਰ ਹੈ ਦੁਰਮਤਿ ਦੁਰਾਲਾ ।

## ਹੰਸੁ-ਵੰਸ

ਹੰਸੁ ਵੰਸੁ ਹੈ ਮਾਨਸਰਿ ਸਹਜ ਸਰੋਵਰਿ ਵਡ ਪਰਤਾਪੈ ।-੧੧/੧੨.੩

## ਹਰਿਗੋਬਿੰਦ, ਗੁਰੂ

ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ ।
ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ ।
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ ।
ਦਲਿਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ ।
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਲਾਂ ਤਕਿ ਦਰਸੁ ਨਿਹਾਰੀ ।
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ ।
ਕਲਿਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ ।
ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ ॥ - ੧/੪੮.੧-੮

ਗੁਰ ਗੋਵਿੰਦੁ ਗੋਵਿੰਦੁ ਗੁਰੁ ਹਰਿਗੋਵਿੰਦੁ ਸਦਾ ਵਿਗਸੰਦਾ ।
ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦ ਮਿਲੰਦਾ ।
ਗੁਰਮੁਖਿ ਮਾਰਗਿ ਚਲਣਾ ਖੰਡੇ ਧਾਰ ਕਾਰ ਨਿਬਹੰਦਾ ।
ਗੁਰ ਸਿਖ ਲੈ ਗੁਰ ਸਿਖੁ ਚਲੰਦਾ ॥ - ੨੪/੨੧.੪-੭

ਪਾਰਬ੍ਰਹਮੁ ਪੂਰਨ ਬ੍ਰਹਮਿ ਸਤਿਗੁਰ ਆਪੇ ਆਪੁ ਉਪਾਇਆ ।
ਗੁਰੁ ਗੋਬਿੰਦੁ ਗੋਵਿੰਦੁ ਗੁਰੁ ਜੋਤਿ ਇਕ ਦੁਇ ਨਾਵ ਧਰਾਇਆ ।
ਪੁਤੁ ਪਿਅਹੁ ਪਿਉ ਪੁਤ ਤੇ ਵਿਸਮਾਦਹੁ ਵਿਸਮਾਦੁ ਸੁਣਾਇਆ ।
ਬਿਰਖਹੁ ਫਲੁ ਫਲ ਤੇ ਬਿਰਖੁ ਆਚਰਜਹੁ ਆਚਰਜੁ ਸੁਹਾਇਆ ।
ਨਦੀ ਕਿਨਾਰੇ ਆਖੀਅਨਿ ਪੁਛੇ ਪਾਰਵਾਰੁ ਨ ਪਾਇਆ ।
ਹੋਰਨਿ ਅਲਖੁ ਨ ਲਖੀਐ ਗੁਰੁ ਚੇਲੇ ਮਿਲਿ ਅਲਖੁ ਲਖਾਇਆ ।
ਹਰਿ ਗੋਵਿੰਦੁ ਗੁਰੂ ਗੁਰੁ ਭਾਇਆ ॥ - ੨੪/੨੪.੧-੭

ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖ ਆਦੇਸੁ ਕਰਾਇਆ ।
ਏਕੰਕਾਰ ਅਕਾਰੁ ਕਰਿ ਗੁਰੁ ਗੋਵਿੰਦੁ ਨਾਉ ਸਦਵਾਇਆ ।
ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ ਅਲਖੁ ਲਖਾਇਆ ।
ਸਾਧਸੰਗਤਿ ਆਰਾਧਿਆ ਭਗਤਿ ਵਛਲੁ ਹੋਇ ਅਛਲੁ ਛਲਾਇਆ ।
ਓਅੰਕਾਰ ਅਕਾਰ ਕਰਿ ਇਕੁ ਕਵਾਉ ਪਸਾਉ ਪਸਾਇਆ ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੁ ਕਰੋੜਿ ਸਮਾਇਆ ।
ਸਾਧ ਜਨਾ ਗੁਰ ਚਰਨ ਧਿਆਇਆ ॥- ੨੫/੧.੧-੭

ਧਰਮਸਾਲ ਕਰਿ ਬਹੀਦਾ ਇਕ ਥਾਉਂ ਨ ਟਿਕੈ ਟਿਕਾਇਆ ।
ਪਾਤਿਸਾਹ ਘਰਿ ਆਵਦੇ ਗੜਿ ਚੜਿਆ ਪਾਤਿਸਾਹ ਚੜਾਇਆ ।
ਉਮਤਿ ਮਹਲੁ ਨ ਪਾਵਦੀ ਨਠਾ ਫਿਰੈ ਨ ਡਰੈ ਡਰਾਇਆ ।
ਮੰਜੀ ਬਹਿ ਸੰਤੋਖਦਾ ਕੁਤੇ ਰਖਿ ਸਿਕਾਰੁ ਖਿਲਾਇਆ ।
ਬਾਣੀ ਕਰਿ ਸੁਣਿ ਗਾਂਵਦਾ ਕਥੈ ਨ ਸੁਣੈ ਨ ਗਾਵਿ ਸੁਣਾਇਆ ।
ਸੇਵਕ ਪਾਸ ਨ ਰਖੀਅਨਿ ਦੋਖੀ ਦੁਸਟ ਆਗੂ ਮੁਹਿ ਲਾਇਆ ।
ਸਚੁ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਇਆ ।
ਅਜਰੁ ਜਰੈ ਨ ਆਪੁ ਜਣਾਇਆ ॥ - ੨੬/੨੪ .੧-੮

ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿਗੋਬਿੰਦੁ ਅਤੋਲਾ ।
ਦੀਨ ਦੁਨੀ ਦਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਅਡੋਲਾ ।
ਪੰਜ ਪਿਆਲੇ ਅਜਰੁ ਜਰਿ ਹੋਇ ਮਸਤਾਨ ਸੁਜਾਣ ਵਿਚੋਲਾ ।
ਤੁਰੀਆ ਚੜ੍ਹਿ ਜਿਣਿ ਪਰਮਤਤੁ ਛਿਅ ਵਰਤਾਰੇ ਕੋਲੋ ਕੋਲਾ ।
ਛਿਅ ਦਰਸਨੁ ਛਿਅ ਪੀੜ੍ਹੀਆਂ ਇਕਸੁ ਦਰਸਨੁ ਅੰਦਰਿ ਗੋਲਾ ।
ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਵਿਰੋਲਾ ।
ਗਿਆਰਹ ਰੁਦ੍ਰ ਸਮੁੰਦ ਵਿਚਿ ਮਰਿ ਜੀਵੈ ਤਿਸੁ ਰਤਨੁ ਅਮੋਲਾ ।
ਬਾਰਹ ਸੋਲਾਂ ਮੇਲ ਕਰਿ ਵੀਹ ਇਕੀਹ ਚੜ੍ਹਾਉ ਹਿੰਡੋਲਾ ।
ਅੰਤਰਜਾਮੀ ਬਾਲਾ ਭੋਲਾ ॥- ੩੯/੩.੧-੯

ਗੁਰ ਗੋਵਿੰਦੁ ਖੁਦਾਇ ਪੀਰ ਗੁਰੁ ਚੇਲਾ ਚੇਲਾ ਗੁਰੁ ਹੋਆ ।
ਨਿਰੰਕਾਰ ਆਕਾਰੁ ਕਰਿ ਏਕੰਕਾਰੁ ਅਕਾਰੁ ਪਲੋਆ ।

ਓਅੰਕਾਰਿ ਅਕਾਰਿ ਲਖ ਲਖ ਦਰੀਆਉ ਕਰੇਂਦੇ ਢੋਆ ।
ਲਖ ਦਰੀਆਉ ਸਮੁੰਦ੍ਰ ਵਿਚਿ ਸਤ ਸਮੁੰਦ੍ਰ ਗੜਾੜਿ ਸਮੋਆ ।
ਲਖ ਗੜਾੜਿ ਕੜਾਹ ਵਿਚਿ ਤ੍ਰਿਸਨਾ ਦਝਹਿੰ ਸੀਖ ਪਰੋਆ ।
ਬਾਵਨ ਚੰਦਨ ਬੂੰਦ ਇਕੁ ਠੰਢੇ ਤਤੇ ਹੋਇ ਖਲੋਆ ।
ਬਾਵਨ ਚੰਦਨ ਲਖ ਲਖ ਚਰਣ ਕਵਲ ਚਰਣੋਦਕੁ ਹੋਆ ।
ਪਾਰਬ੍ਰਹਮੁ ਪੂਰਨ ਬ੍ਰਹਮੁ ਆਦਿ ਪੁਰਖੁ ਆਦੇਸੁ ਅਲੋਆ ।
ਹਰਿਗੋਵਿੰਦ ਗੁਰ ਛਤ੍ਰ ਚੰਦੋਆ ॥ - ੩੯/੪.੧-੯

## ਹਰਿਗੋਬਿੰਦ, ਗੁਰੂ ਦੇ ਸਿਖ

ਆਨੰਤਾ ਕੂਕੇ ਭਲੇ ਸੋਭ ਵਧਾਵਣ ਹਨਿ ਸਿਰਦਾਰਾ ।
ਇਟਾ ਰੋੜਾ ਜਾਣੀਐ ਨਵਲ ਨਿਹਾਲੂ ਸਬਦ ਵੀਚਾਰਾ ।
ਤਖਤੂ ਧੀਰ ਗੰਭੀਰੁ ਹੈ ਦਰਗਹੁ ਤੁਲੀ ਜਪੈ ਨਿਰੰਕਾਰਾ ।
ਮਨੁਸਾ ਧਾਰੁ ਅਥਾਹੁ ਹੈ ਤੀਰਥੁ ਉਪਲੁ ਸੇਵਕ ਸਾਰਾ ।
ਕਿਸਨਾ ਝੰਝੀ ਆਖੀਐ ਪੰਮੂ ਪੁਰੀ ਗੁਰੂ ਕਾ ਪਿਆਰਾ ।
ਪਿੰਗੜੁ ਮੱਦੂ ਜਾਣੀਅਨਿ ਵਡੇ ਸੁਜਾਨ ਤਖਾਣ ਅਪਾਰਾ ।
ਬਨਵਾਲੀ ਤੇ ਪਰਸਰਾਮ ਬਾਲ ਵੈਦ ਹਉ ਤਿਨਿ ਬਲਿਹਾਰਾ ।
ਸਤਿਗੁਰ ਪੁਰਖੁ ਸਵਾਰਣਹਾਰਾ ॥ -੧੧/੨੯.੧-੮

ਲਸਕਰਿ ਭਾਈ ਤੀਰਥਾ ਗੁਆਲੀਏਰ ਸੁਇਨੀ ਹਰਿਦਾਸੁ ।
ਭਾਵਾ ਧੀਰੁ ਉਜੈਨ ਵਿਚਿ ਸਾਧਸੰਗਤਿ ਗੁਰੁ ਸਬਦਿ ਨਿਵਾਸੁ ।
ਮੇਲੁ ਵਡਾ ਬੁਰਹਾਨ ਪੁਰਿ ਸਨਮੁਖ ਸਿਖ ਸਹਜ ਪਰਗਾਸੁ ।
ਭਗਤੁ ਭਈਆ ਭਗਵਾਨ ਦਾਸ ਨਾਲਿ ਬੋਦਲਾ ਘਰੇ ਉਦਾਸੁ ।
ਮਲਕੁ ਕਟਾਰੂ ਜਾਨੀਐ ਪਿਰਥੀਮਲ ਜਰਾਦੀ ਖਾਸੁ ।
ਭਗਤੂ ਛੁਰਾ ਵਖਾਣੀਐ ਡਲੂ ਰੀਹਾਣੈ ਸਾਬਾਸੁ ।
ਸੁੰਦਰ ਸੁਆਮੀ ਦਾਸ ਦੁਇ ਵੰਸ ਵਧਾਵਣ ਕਵਲ ਵਿਗਾਸੁ ।
ਗੁਜਰਾਤੇ ਵਿਚਿ ਜਾਣੀਐ ਭੇਖਾਰੀ ਭਾਬੜਾ ਸੁਲਾਸੁ ।
ਗੁਰਮੁਖਿ ਭਾਉ ਭਗਤਿ ਰਹਿਰਾਸੁ ॥ - ੧੧/੩੦.੧-੯

ਸੁਹੰਢੈ ਮਾਈਆ ਲੰਮੂ ਹੈ ਸਾਧਸੰਗਤਿ ਗਾਵੈ ਗੁਰਬਾਣੀ ।
ਚੂਹੜ ਚਉਝੜੁ ਲਖਣਊ ਗੁਰਮੁਖਿ ਅਨਦਿਨੁ ਨਾਮ ਵਖਾਣੀ ।
ਸਨਮੁਖਿ ਸਿਖੁ ਪਿਰਾਗ ਵਿਚ ਭਾਈ ਭਾਨਾ ਵਿਰਤੀਹਾਣੀ ।
ਜਟੂ ਤਪਾ ਸੁ ਜੌਨ ਪੁਰਿ ਗੁਰਮਤਿ ਨਿਹਚਲ ਸੇਵ ਕਮਾਣੀ ।
ਪਟਣੈ ਸਭਰਵਾਲ ਹੈ ਨਵਲੁ ਨਿਹਾਲਾ ਸੁਧ ਪਰਾਣੀ ।
ਜੈਤਾ ਸੇਠ ਵਖਾਣੀਐ ਵਿਣੁ ਗੁਰ ਸੇਵਾ ਹੋਰੁ ਨ ਜਾਣੀ ।
ਰਾਜ ਮਹਿਲ ਭਾਨੂ ਬਹਿਲੁ ਭਾਉ ਭਗਤਿ ਗੁਰਮਤਿ ਮਨਿ ਭਾਣੀ ।
ਸਨਮੁਖੁ ਸੋਢੀ ਬਦਲੀ ਸੇਠ ਗੁਪਾਲੈ ਗੁਰਮਤਿ ਜਾਣੀ ।

ਸੁੰਦਰੁ ਚਢਾ ਆਗਰੈ ਢਾਕੈ ਮੋਹਨਿ ਸੇਵ ਕਮਾਣੀ।
ਸਾਧਸੰਗਤਿ ਵਿਟਹੁ ਕੁਰਬਾਣੀ ॥ -੧੧/੩੧.੧-੧੦

**ਹਰੀਚੰਦ/ਤਾਰਾਰਾਣੀ**

ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।
ਸਾਧ ਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।
ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।
ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤਿ ਗਈ ਹੈਰਾਣੀ।
ਹੋਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ ਜੁਆਣੀ।
ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ।
ਸਾਧਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।
ਰਾਜੇ ਡਿਠਾ ਚਲਿਤੁ ਇਹੁ ਏਹ ਖੜਾਵ ਹੈ ਦੋਜ ਵਿਡਾਣੀ।
ਸਾਧਸੰਗਤਿ ਵਿਟਹੁ ਕੁਰਬਾਣੀ ॥ - ੧੦/੬.੧-੯

**ਹਿੰਦੂ ਤੇ ਮੁਸਲਮਾਨ (ਗੁਰੂ ਨਾਨਕ ਸਾਹਿਬ ਸਮੇਂ)**
ਵੇਖੋ : 'ਯੁਗ ਗਰਦੀ'

**ਹਿੰਦੂ ਤੇ ਮੁਸਲਮਾਨ (ਤੁਲਨਾ)**

ਦੁਹੁ ਮਿਲਿ ਜੰਮੇ ਦੁਇ ਜਣੇ ਦੁਹੁ ਜਣਿਆਂ ਦੁਇ ਰਾਹ ਚਲਾਏ।
ਹਿੰਦੂ ਆਖਨਿ ਰਾਮ ਰਾਮੁ ਮੁਸਲਮਾਣਾਂ ਨਾਉ ਖੁਦਾਏ।
ਹਿੰਦੂ ਪੂਰਬਿ ਸਉਹਿਆਂ ਪਛਮਿ ਮੁਸਲਮਾਣੁ ਨਿਵਾਏ।
ਗੰਗ ਬਨਾਰਸਿ ਹਿੰਦੂਆਂ ਮਕਾ ਮੁਸਲਮਾਣੁ ਮਨਾਏ।
ਵੇਦ ਕਤੇਬਾਂ ਚਾਰਿ ਚਾਰਿ ਚਾਰ ਵਰਨ ਚਾਰਿ ਮਜਹਬ ਚਲਾਏ।
ਪੰਜ ਤਤ ਦੋਵੈ ਜਣੇ ਪਉਣੁ ਪਾਣੀ ਬੈਸੰਤਰੁ ਛਾਏ।
ਇਕ ਥਾਉਂ ਦੁਇ ਨਾਉਂ ਧਰਾਏ ॥ -੩੩/੨.੧-੭

ਸਾਹਿਬੁ ਇਕੋ ਰਾਹਿ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ। -੩੩/੪.੫

**ਹਿੰਦੂਮਤਿ**

ਚਾਰਿ ਵਰਨ ਛਿਅ ਦਰਸਨਾਂ ਸਾਸਤ੍ਰ ਬੇਦ ਪੁਰਾਣੁ ਸੁਣਾਇਆ।
ਦੇਵੀ ਦੇਵ ਸਰੇਵਦੇ ਦੇਵ ਸਥਲ ਤੀਰਥ ਭਰਮਾਇਆ।
ਗਣ ਗੰਧਰਬ ਅਪਛਰਾਂ ਸੁਰਪਤਿ ਇੰਦ੍ਰ ਇੰਦ੍ਰਾਸਣ ਛਾਇਆ।
ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਗਣਾਇਆ।
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਨਈਵੇਦ ਪੁਜਾਇਆ।
ਸਿਖਾ ਸੂਤ੍ਰਿ ਮਾਲਾ ਤਿਲਕ ਪਿਤਰ ਕਰਮ ਦੇਵ ਕਰਮ ਕਮਾਇਆ ॥
ਪੁੰਨ ਦਾਨ ਉਪਦੇਸੁ ਦਿੜਾਇਆ॥ -੮/੭.੧-੭

ਹੁਕਮ

ਹੁਕਮੈ ਅੰਦਰਿ ਸਭ ਕੋ ਕੇਵਡੁ ਹੁਕਮੁ ਨ ਬੇਪਰਵਾਹੀ ।-੧੮/੧੨.੫

ਹੁਕਮੀ ਬੰਦੇ

ਗਲ ਨ ਬਾਹਰਿ ਨਿਕਲੈ ਹੁਕਮੀ ਬੰਦੇ ਕਾਰ ਕਰਾਰੀ ।-੧੧/੨.੩

ਹੁਕਮੀ ਬੰਦਾ ਹੋਇ ਕੈ ਸਾਹਿਬੁ ਦੇ ਹੁਕਮੈ ਵਿਚਿ ਰਹਣਾ । - ੧੮/੨੨.੧

ਚਾਰਿ ਪਦਾਰਥ ਹਥ ਜੋੜਿ ਹੁਕਮੀ ਬੰਦੇ ਰਹਨਿ ਖੜੋਤੇ । -੨੯/੫.੧

ਹੋਰਤ ਰੰਗ (ਗੁਰੂ ਬਿਨਾਂ)

ਵੇਖੋ : 'ਦੂਜੈ ਭਾਇ'

ਕਚਾ ਗੁਰੂ

ਵੇਖੋ : ਗੁਰੂ (ਵਿਣੁ ਗੁਣ)

ਕਠੋਰ ਚਿਤ

ਚਿਤ ਕਠੋਰ ਨ ਭਿਜਈ ਰਹੈ ਨਿਕੋਰ ਘੜੇ ਭੰਨ ਜਾਣੈ॥ - ੧੭/੧੧.੫

ਕੰਨਿਆ

ਨੈਹਰ ਕੁਆਰਿ ਕੰਨਿਆ ਲਾਡਿਲੀ ਕੈ ਮਾਨੀਅਤਿ
ਬਿਆਹੇ ਸਸੁਰਾਰ ਜਾਇ ਗੁਨਨੁ ਕੈ ਮਾਨੀਐ ॥੧੧੮॥

ਕਪਟ ਸਨੇਹ/ਹੀ

ਤੀਰਥਿ ਪੁਰਬਿ ਸੰਜੋਗ ਲੋਗ ਚਹੁ ਕੁੰਡਾਂ ਦੇ ਆਇ ਜੁੜੰਦੇ ।
ਚਾਰਿ ਵਰਨ ਛਿਅ ਦਰਸਨਾਂ ਨਾਮੁ ਦਾਨੁ ਇਸਨਾਨੁ ਕਰੰਦੇ ।
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਕਰਿ ਵੇਦ ਸੁਣੰਦੇ ।
ਗਿਆਨ ਧਿਆਨ ਸਿਮਰਣ ਜੁਗਤਿ ਦੇਵੀ ਦੇਵ ਸਥਾਨ ਪੂਜੰਦੇ ।
ਬਗਾ ਬਗੇ ਕਪੜੇ ਕਰਿ ਸਮਾਧਿ ਅਪਰਾਧਿ ਨਿਵੰਦੇ ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰਮੁਖਿ ਪੰਥ ਨ ਚਾਲ ਚਲੰਦੇ ।
ਕਪਟ ਸਨੇਹੀ ਫਲੁ ਨ ਲਹੰਦੇ ॥ - ੧੭/੩.੧-੭

ਖਟੁ ਰਸ ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ ਰਸੋਈ ।
ਜੇਵਣਿਵਾਰ ਜਿਵਾਲੀਐ ਚਾਰਿ ਵਰਨ ਛਿਅ ਦਰਸਨ ਲੋਈ ।
ਤ੍ਰਿਪਤਿ ਭੁਗਤਿ ਕਰਿ ਹੋਇ ਜਿਸੁ ਜਿਹਬਾ ਸਾਉ ਸਿਵਾਣੈ ਸੋਈ ।
ਕੜਛੀ ਸਾਉ ਨ ਸੰਭਲੈ ਛਤੀਹ ਬਿੰਜਨ ਵਿਚਿ ਸੰਜੋਈ ।
ਰਤੀ ਰਤਕ ਨਾ ਰਲੈ ਰਤਨਾ ਅੰਦਰਿ ਹਾਰਿ ਪਰੋਈ ।
ਸਾਧਸੰਗਤਿ ਗੁਰੁ ਸਬਦੁ ਸੁਣਿ ਗੁਰ ਉਪਦੇਸੁ ਆਵੇਸੁ ਨ ਹੋਈ ।
**ਕਪਟ ਸਨੇਹਿ ਨ ਦਰਗਹ ਢੋਈ ॥** – ੧੭/੮.੧-੭

ਨਦੀਆ ਨਾਲੇ ਵਾਹੜੇ ਗੰਗ ਸੰਗ ਮਿਲਿ ਗੰਗ ਹੁਵੰਦੇ ।
ਅਠਸਠਿ ਤੀਰਥ ਸੇਵਦੇ ਦੇਵੀ ਦੇਵਾ ਸੇਵ ਕਰੰਦੇ ।
ਲੋਕ ਵੇਦ ਗੁਣ ਗਿਆਨ ਵਿਚਿ ਪਤਿਤ ਉਧਾਰਣ ਨਾਉ ਸੁਣੰਦੇ ।
ਹਸਤੀ ਨੀਰਿ ਨੁਵਾਲੀਅਨਿ ਬਾਹਰਿ ਨਿਕਲਿ ਛਾਰੁ ਛਣੰਦੇ ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸੁ ਨ ਚਿਤਿ ਧਰੰਦੇ ।
ਤੁੰਮੇ ਅੰਮ੍ਰਿਤੁ ਸਿੰਜੀਐ ਬੀਜੇ ਅੰਮ੍ਰਿਤੁ ਫਲ ਨ ਫਲੰਦੇ ।
**ਕਪਟ ਸਨੇਹ ਨ ਸੇਹ ਪੁਜੰਦੇ ॥** – ੧੭/੯.੧-੭

ਅਸਟ ਧਾਤੁ ਇਕ ਧਾਤੁ ਹੋਇ ਸਭ ਕੋ ਕੰਚਨੁ ਆਖਿ ਵਖਾਣੈ ।
ਰੂਪ ਅਨੂਪ ਸਰੂਪ ਹੋਇ ਮੁਲਿ ਅਮੁਲੁ ਪੰਚ ਪਰਵਾਣੈ ।
ਪਥਰੁ ਪਾਰਸਿ ਪਰਸੀਐ ਪਾਰਸੁ ਹੋਇ ਨ ਕੁਲ ਅਭਿਮਾਣੈ ।
ਪਾਣੀ ਅੰਦਰਿ ਸਟੀਐ ਤੜ ਭੜ ਡੁਬੈ ਭਾਰ ਭੁਲਾਣੈ ।
ਚਿਤ ਕਠੋਰ ਨ ਭਿਜਈ ਰਹੈ ਨਿਕੋਰੁ ਘੜੈ ਭੰਨਿ ਜਾਣੈ ।
ਅਗੀ ਅੰਦਰਿ ਫੁਟਿ ਜਾਇ ਅਹਰਣਿ ਘਣ ਅੰਦਰਿ ਹੈਰਾਣੈ ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਨ ਅੰਦਰਿ ਆਣੈ ।
**ਕਪਟ ਸਨੇਹੁ ਨ ਹੋਇ ਧਿਙਾਣੈ ॥** – ੧੭/੧੧.੧-੮

ਰੋਗੀ ਮਾਣਸੁ ਹੋਇ ਕੈ ਫਿਰਦਾ ਬਾਹਲੇ ਵੈਦ ਪੁਛੰਦਾ ।
ਕਚੈ ਵੈਦ ਨ ਜਾਣਨੀ ਵੇਦਨ ਦਾਰੂ ਰੋਗੀ ਸੰਦਾ ।
ਹੋਰੋ ਦਾਰੂ ਰੋਗੁ ਹੋਰ ਹੋਇ ਪਚਾਇੜ ਦੁਖ ਸਹੰਦਾ ।
ਆਵੈ ਵੈਦੁ ਸੁਵੈਦੁ ਘਰਿ ਦਾਰੂ ਦਸੈ ਰੋਗੁ ਲਹੰਦਾ ।
ਸੰਜਮਿ ਰਹੈ ਨ ਖਾਇ ਪਥੁ ਖਟਾ ਮਿਠਾ ਸਾਉ ਚਖੰਦਾ ।
ਦੋਸੁ ਨ ਦਾਰੂ ਵੈਦ ਨੋ ਵਿਣੁ ਸੰਜਮਿ ਨਿਤ ਰੋਗੁ ਵਧੰਦਾ ।
**ਕਪਟ ਸਨੇਹੀ** ਹੋਇ ਕੈ ਸਾਧਸੰਗਤਿ ਵਿਚਿ ਆਇ ਬਹੰਦਾ ।
ਦੁਰਮਤਿ ਦੂਜੈ ਭਾਇ ਪਚੰਦਾ ॥ – ੧੭/੧੩.੧-੮

ਧੋਤੇ ਹੋਵਨਿ ਉਜਲੇ ਪਾਟ ਪਟੰਬਰ ਖਰੈ ਅਮੋਲੇ ।
ਰੰਗ ਬਿਰੰਗੀ ਰੰਗੀਅਨ ਸਭੇ ਰੰਗ ਸੁਰੰਗੁ ਅਡੋਲੇ ।
ਸਾਹਿਬ ਲੈ ਲੈ ਪੈਨ੍ਹਦੈ ਰੂਪ ਰੰਗ ਰਸ ਵਸਨਿ ਕੋਲੇ ।

ਸੋਭਾਵੰਤੁ ਸੁਹਾਵਣੇ ਚਜ ਅਚਾਰ ਸੀਗਾਰ ਵਿਚੋਲੇ ।
ਕਾਲਾ ਕੰਬਲੁ ਉਜਲਾ ਹੋਇ ਨ ਧੋਤੈ ਰੰਗਿ ਨਿਰੋਲੇ ।
ਸਾਧਸੰਗਤਿ ਗੁਰ ਸਬਦੁ ਸੁਣਿ ਝਾਕੈ ਅੰਦਰਿ ਨੀਰੁ ਵਿਰੋਲੇ ।
**ਕਪਟ ਸਨੇਹੀ ਉਜੜ ਖੋਲੇ ॥ – ੧੨/੧੫.੧-੭**

ਖੇਤੈ ਅੰਦਰਿ ਜੰਮਿ ਕੈ ਸਭ ਦੂੰ ਉੱਚਾ ਹੋਇ ਵਿਖਾਲੇ ।
ਬੂਟੁ ਵਡਾ ਕਰਿ ਫੈਲਦਾ ਹੋਇ ਚੁਹਚੁਹਾ ਆਪੁ ਸਮਾਲੇ ।
ਖੇਤਿ ਸਫਲ ਹੋਇ ਲਾਵਣੀ ਛੁਟਨਿ ਤਿਲੁ ਬੂਆੜ ਨਿਰਾਲੇ ।
ਨਿਹਫਲ ਸਾਰੇ ਖੇਤ ਵਿਚਿ ਜਿਉ ਸਰਵਾੜ ਕਮਾਦ ਵਿਚਾਲੇ ।
ਸਾਧਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੁ ਕਰਨਿ ਬੇਤਾਲੇ ।
ਨਿਹਫਲ ਜਨਮੁ ਅਕਾਰਥਾ ਹਲਤਿ ਪਲਤਿ ਹੋਵਨਿ ਮੁਹ ਕਾਲੇ ।
**ਜਮ ਪੁਰਿ ਜਮ ਜੰਦਾਰਿ ਹਵਾਲੇ ॥ – ੧੨/੧੬.੧-੭**

ਉਜਲ ਕੈਹਾਂ ਚਿਲਕਣਾ ਥਾਲੀ ਜੇਵਣਿ ਜੂਠੀ ਹੋਵੇ ।
ਜੂਠਿ ਸੁਆਹੂ ਮਾਂਜੀਐ ਗੰਗਾ ਜਲ ਅੰਦਰਿ ਲੈ ਧੋਵੈ ।
ਬਾਹਰੁ ਸੁਚਾ ਧੋਤਿਆਂ ਅੰਦਰਿ ਕਾਲਖ ਅੰਤਿ ਵਿਗੋਵੈ ।
ਮਨਿ ਜੂਠੇ ਤਨਿ ਜੂਠਿ ਹੈ ਥੁਕਿ ਪਵੈ ਮੁਹਿ ਵਜੈ ਰੋਵੈ ।
ਸਾਧ ਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੀ ਗਲਾਂ ਗੋਵੈ ।
ਗਲੀ ਤ੍ਰਿਪਤਿ ਨ ਹੋਵਈ ਖੰਡੁ ਖੰਡੁ ਕਰਿ ਸਾਉ ਨ ਭੋਵੈ ।
**ਮਖਨੁ ਖਾਇ ਨ ਨੀਰੁ ਵਿਲੋਵੈ ॥ – ੧੨/੧੭.੧-੭**

ਰੁਖਾਂ ਵਿਚਿ ਕੁਰੁਖ ਹਨਿ ਦੋਵੈਂ ਅਰੰਡ ਕਨੇਰ ਦੁਆਲੇ ।
ਅਰੰਡੁ ਫਲੈ ਅਰਡੋਲੀਆਂ ਫਲ ਅੰਦਰਿ ਬੀਅ ਚਿਤਮਿਤਾਲੇ ।
ਨਿਬਹੈ ਨਾਹੀਂ ਨਿਜੜਾ ਹਰਵਰਿ ਆਈ ਹੋਇ ਉਚਾਲੇ ।
ਕਲੀਆਂ ਪਵਨਿ ਕਨੇਰ ਨੋਂ ਦੁਰਮਤਿ ਵਿਚਿ ਦੁਰੰਗ ਦਿਖਾਲੇ ।
ਬਾਹਰੁ ਲਾਲੁ ਗੁਲਾਲੁ ਹੋਇ ਅੰਦਰਿ ਚਿਟਾ ਦੁਬਿਧਾ ਨਾਲੇ ।
ਸਾਧਸੰਗਤਿ ਗੁਰ ਸਬਦੁ ਸੁਣਿ ਗਣਤੀ ਵਿਚਿ ਭਵੈ ਭਰਨਾਲੈ ।
**ਕਪਟ ਸਨੇਹ ਖੇਹ ਮੁਹਿ ਕਾਲੇ ॥ – ੧੨/੧੮.੧-੭**

ਵਣ ਵਿਚਿ ਫਲੈ ਵਣਾਸਪਤਿ ਬਹੁ ਰਸੁ ਗੰਧ ਸੁਗੰਧ ਸੁਹੰਦੇ ।
ਅੰਬ ਸਦਾ ਫਲ ਸੋਹਣੈ ਆੜੂ ਸੇਵ ਅਨਾਰ ਫਲੰਦੇ ।
ਦਾਖ ਬਿਜਉਰੀ ਜਾਮਣੂ ਖਿਰਣੀ ਤੂਤ ਖਜੂਰਿ ਅਨੰਦੇ ।
ਪੀਲੂ ਪੇਝੂ ਬੇਰ ਬਹੁ ਕੇਲੇ ਤੇ ਅਖਨੋਟ ਬਣੰਦੇ ।
ਮੂਲਿ ਨ ਭਾਵਨੀ ਅਕਟਿਡਿ ਅੰਮ੍ਰਿਤ ਫਲ ਤਜਿ ਅਕਿ ਵਸੰਦੇ ।
ਜੇ ਥਣ ਜੋਕ ਲਵਾਈਐ ਦੁਧੁ ਨ ਪੀਐ ਲੋਹੂ ਗੰਦੇ ।
ਸਾਧਸੰਗਤਿ ਗੁਰੁ ਸਬਦੁ ਸੁਣਿ ਗਣਤੀ ਅੰਦਰਿ ਝਾਕ ਝਖੰਦੇ ।
**ਕਪਟ ਸਨੇਹਿ ਨ ਥੇਹਿ ਜੁੜੰਦੇ ॥ – ੧੨/੧੯.੧-੮**

ਜੈਸੇ ਤਉ ਕੁਚੀਲ ਪਵਿਤ੍ਰਤਾ ਅਤੀਤ ਮਾਖੀ ।
ਰਾਖੀ ਨ ਰਹਿਤ ਜਾਇ ਬੈਠੇ ਇਛਾਚਾਰੀ ਹੈ ।
ਪੁਨਿ ਜਉ ਅਹਾਰ ਸਨਬੰਧ ਪਰਵੇਸੁ ਕਰੈ ।
ਜਰੈ ਨ ਅਜਰ ਉਕਲੇਦੁ ਖੇਦੁ ਭਾਰੀ ਹੈ ।
ਬਧਿਕ ਬਿਧਾਨ ਜਿਉ ਉਦਿਆਨ ਮੈ ਟਾਟੀ ਦਿਖਾਇ ।
ਕਰੈ ਜੀਵਘਾਤ ਅਪਰਾਧ ਅਧਿਕਾਰੀ ਹੈ ।
ਹਿਰਦੈ ਬਿਲਾਉ ਅਰੁ ਨੈਨ ਬਗ ਧਿਆਨੀ ਪ੍ਰਾਨੀ ।
ਕਪਟ ਸਨੇਹੀ ਦੇਹੀ ਅੰਤ ਹੁਇ ਦੁਖਾਰੀ ਹੈ ॥੨੩੯॥

ਗਊਮੁਖ ਬਾਘੁ ਜੈਸੇ ਬਸੈ ਮ੍ਰਿਗਮਾਲ ਬਿਖੈ ।
ਕੰਗਨ ਪਹਿਰਿ ਜਿਉ ਬਿਲਈਆ ਖਗ ਮੋਹਈ ।
ਜੈਸੇ ਬਗ ਧਿਆਨ ਧਾਰਿ ਕਰਤ ਅਹਾਰ ਮੀਨ ।
ਗਨਿਕਾ ਸਿੰਗਾਰ ਸਾਜਿ ਬਿਬਿਚਾਰ ਜੋਹਈ ।
ਪੰਚ ਬਟਵਾਰੋ ਭੇਖਧਾਰੀ ਜਿਉ ਸਘਾਤੀ ਹੋਇ ।
ਅੰਤਿ ਫਾਸੀ ਡਾਰਿ ਮਾਰੈ ਦ੍ਰੋਹ ਕਰ ਦ੍ਰੋਹਈ ।
ਕਪਟ ਸਨੇਹ ਕੈ ਮਿਲਤ ਸਾਧਸੰਗਤਿ ਮੈ ।
ਚੰਦਨ ਸੁਗੰਧ ਬਾਂਸ ਗਠੀਲੋ ਨ ਬੋਹਈ ॥੨੪੦॥

ਜੈਸੇ ਜਲ ਅੰਤਰਿ ਜੁਗੰਤਰ ਬਸੈ ਪਾਖਾਨ॥
ਭਿਦੈ ਨ ਰਿਦੈ ਕਠੋਰ ਬੂਡੈ ਬਜ੍ਰ ਭਾਰ ਕੈ ।
ਅਠਸਠਿਤੀਰਥ ਮਜਨ ਕਰੈ ਤੋਬਰੀ ਤਉ॥
ਮਿਟਤ ਨ ਕਰਵਾਈ ਭੇਏ ਵਾਰ ਪਾਰ ਕੈ ।
ਅਹਿਨਿਸਿ ਅਹਿ ਲਪਟਾਨੋ ਰਹੈ ਚੰਦਨਹਿ॥
ਤਜਤ ਨ ਬਿਖੁ ਤਊ ਹਉਮੈ ਅਹੰਕਾਰ ਕੈ ।
ਕਪਟ ਸਨੇਹ ਦੇਹ ਨਿਹਫਲ ਜਗਤ ਮੈ ।
ਸੰਤਨ ਕੋ ਹੈ ਦੋਖੀ ਦੁਬਿਧਾ ਬਿਕਾਰ ਕੈ ॥੩੨੯॥

ਜੈਸੇ ਘਨਘੋਰ ਮੋਰ ਚਾਤ੍ਰਕ ਸਨੇਹ ਗਤਿ॥
ਬਰਖਤ ਮੇਹ ਅਸਨੇਹ ਕੈ ਦਿਖਾਵਹੀ ।
ਜੈਸੇ ਤਉ ਕਮਲ ਜਲ ਅੰਤਰਿ ਦਿਸੰਤਰਿ ਹੁਇ॥
ਮਧੁਕਰ ਦਿਨਕਰ ਹੇਤ ਉਪਜਾਵਹੀ ।
ਦਾਦਰ ਨਿਰਾਦਰ ਹੁਇ ਜੀਅਤਿ ਪਵਨ ਭਖਿ ।
ਜਲ ਤਜਿ ਮਾਰਤ ਨ ਪ੍ਰੇਮਹਿ ਲਜਾਵਹੀ ।
ਕਪਟ ਸਨੇਹੀ ਤੈਸੇ ਆਨ ਦੇਵ ਸੇਵਕੁ ਹੈ॥
ਗੁਰਸਿਖ ਮੀਨ ਜਲ ਹੇਤ ਠਹਰਾਵਹੀ ॥੪੪੨॥

ਪ੍ਰਗਟਿ ਸੰਸਾਰ ਬਿਬਿਚਾਰ ਕਰੈ ਗਨਿਕਾ ਪੈ ।
ਤਾਹਿ ਲੋਗ ਬੇਦ ਅਰੁ ਗਿਆਨ ਕੀ ਨ ਕਾਨਿ ਹੈ ।
ਕੁਲਾਬਧੂ ਛਾਡਿ ਭਰਤਾਰ ਆਨ ਦੁਆਰ ਜਾਇ ।

ਲਾਛਨੁ ਲਗਾਵੈ ਕੁਲ ਅੰਕੁਸ ਨ ਮਾਨਿ ਹੈ ।
ਕਪਟ ਸਨੇਹੀ ਬਗ ਧਿਆਨ ਆਨ ਸਰ ਫਿਰੈ ।
ਮਾਨਸਰ ਛਾਡੇ ਹੰਸੁ ਬੰਸੁ ਮੈ ਅਗਿਆਨ ਹੈ ।
ਗੁਰਮੁਖਿ ਮਨਮੁਖ ਦੁਰਮਤਿ ਗੁਰਮਤਿ ।
ਪਰ ਤਨ ਧਨ ਲੇਪ ਨਿਰਲੇਪੁ ਧਿਆਨ ਹੈ ॥੪੯੦॥

ਪ੍ਰੀਤਮ ਕੇ ਮੇਲ ਖੇਲ ਪ੍ਰੇਮ ਨੇਮ ਕੈ ਪਤੰਗੁ ।
ਦੀਪਕ ਪ੍ਰਗਾਸ ਜੋਤੀ ਜੋਤਿ ਹੁ ਸਮਾਵਈ ।
ਸਹਜ ਸੰਜੋਗ ਅਰੁ ਬਿਰਹ ਬਿਓਗ ਬਿਖੈ ।
ਜਲ ਮਿਲਿ ਬਿਛੁਰਤ ਮੀਨ ਹੁਇ ਦਿਖਾਵਈ ।
ਸਬਦ ਸੁਰਤਿ ਲਿਵ ਥਕਤਿ ਚਕਤ ਹੋਇ ।
ਸਬਦਬੇਧੀ ਕੁਰੰਹਗ ਜੁਗਤਿ ਜਤਾਵਈ ।
ਮਿਲਿ ਬਿਛੁਰਤ ਅਰੁ ਸਬਦ ਸੁਰਤਿ ਲਿਵ ।
ਕਪਟ ਸਨੇਹ ਸਨੇਹੀ ਨ ਕਹਾਵਈ ॥੫੫੦॥

## ਕਬੀਰ / ਰਾਮਾਨੰਦ

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ ।
ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ ।
ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ ।
ਪੈਰੀ ਟੁੰਬਿ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ ।
ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ ।
ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ ।
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ ।
ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ ।
ਰਾਮ ਕਬੀਰੈ ਭੇਦੁ ਨ ਭਾਈ ॥ – ੧੦/੧੫.੧-੯

## ਕਰਨੀ ਪ੍ਰਧਾਨ

ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦੁ ਮੀਠੋ ਆਵੈ॥
ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ ।
ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ॥
ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ ।
ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸੁ ਬਾਸੁ ।
ਚੰਦ੍ਰ ਚੰਦ੍ਰ ਕਹੈ ਉਜੀਆਰੋ ਨ ਪ੍ਰਗਾਸ ਹੈ ।
ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ॥
ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ ॥੪੩੭॥

ਜੈਸੇ ਖਾਂਡ ਖਾਂਡ ਕਹੈ ਮੁਖਿ ਨਹੀ ਮੀਠਾ ਹੋਇ ।
ਜਬ ਲਗ ਜੀਭ ਸ੍ਵਾਦ ਖਾਂਡੁ ਨਹੀਂ ਖਾਈਐ ।
ਜੈਸੇ ਰਾਤ ਅੰਧੇਰੀ ਮੈ ਦੀਪਕ ਦੀਪਕ ਕਹੈ ।
ਤਿਮਰ ਨ ਜਾਈ ਜਬ ਲਗ ਨ ਜਰਾਈਐ ।
ਜੈਸੇ ਗਿਆਨ ਗਿਆਨ ਕਹੈ ਗਿਆਨ ਹੂੰ ਨ ਹੋਤ ਕਛੁ ।
ਜਬ ਲਗੁ ਗੁਰ ਗਿਆਨ ਅੰਤਰਿ ਨ ਪਾਈਐ ।
ਤੈਸੇ ਗੁਰ ਕਹੈ ਗੁਰਧਿਆਨ ਹੂ ਨ ਪਾਵਤ ।
ਤਬ ਲਗੁ ਗੁਰ ਦਰਸ ਜਾਇ ਨ ਸਮਾਈਐ ॥੫੪੨॥

ਜੈਸੇ ਲਾਖ ਕੋਰਿ ਲਿਖਤ ਨ ਕਨ ਭਾਰ ਲਾਗੈ ।
ਜਾਨਤ ਸੁ ਸ੍ਰਮ ਹੋਇ ਜਾਕੈ ਗਨ ਰਾਖੀਐ ।
ਅੰਮ੍ਰਿਤ ਅੰਮ੍ਰਿਤ ਕਹੈ ਪਾਈਐ ਨ ਅਮਰ ਪਦ ।
ਜੌ ਲੌ ਜਿਹ੍ਵਾ ਕੈ ਸੁਰਸ ਅੰਮ੍ਰਿਤ ਨ ਚਾਖੀਐ ।
ਬੰਦੀਜਨ ਕੀ ਅਸੀਸ ਭੂਪਤਿ ਨ ਹੋਇ ਕੋਊ ।
ਸਿੰਘਾਸਨ ਬੈਠੇ ਜੈਸੇ ਚਕ੍ਵੈ ਨ ਭਾਖੀਐ ।
ਤੈਸੇ ਲਿਖੇ ਸੁਨੇ ਕਹੇ ਪਾਈਐ ਨਾ ਗੁਰਮਤਿ ।
ਜੌ ਲੌਂ ਗੁਰਸਬਦ ਕੀ ਸੁਜੁਕਤ ਨ ਲਾਖੀਐ ॥੫੮੫॥

ਜੈਸੇ ਤਉ ਪਪੀਹਾ ਪ੍ਰਿਯ ਪ੍ਰਿਯ ਟੇਰ ਹੇਰੇ ਬੂੰਦ ।
ਵੈਸੇ ਪਤਿਬ੍ਰਤਾ ਪਤਿਬ੍ਰਤ ਪ੍ਰਤਿਪਾਲ ਹੈ ।
ਜੈਸੇ ਦੀਪ ਦਿਪਤ ਪਤੰਗ ਪੇਖਿ ਜ੍ਵਾਰਾ ਜਰੈ ।
ਤੈਸੇ ਪ੍ਰਿਆ ਪ੍ਰੇਮ ਨੇਮ ਪ੍ਰੇਮਨੀ ਸਮ੍ਾਰ ਹੈ ।
ਜਲ ਸੈ ਨਿਕਸ ਜੈਸੇ ਮੀਨ ਮਰ ਜਾਤ ਤਾਤ ।
ਬਿਰਹ ਬਿਯੋਗ ਬਿਰਹਨੀ ਬਪੁਹਾਰ ਹੈ ।
ਬਿਰਹਨੀ ਪ੍ਰੇਮ ਨੇਮ ਪਤਿਬ੍ਰਤਾ ਕੈ ਕਹਾਵੈ ।
ਕਰਨੀ ਕੈ ਐਸੀ ਕੋਟਿ ਮਧੇ ਕੋਊ ਨਾਰ ਹੈ ॥੬੪੫॥

### ਕਰਮਹੀਣ

ਸਾਧਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸੁ ਨ ਮਨਿ ਉਰਧਾਰੀ ।
ਕਰਮਹੀਣੁ ਦੁਰਮਤਿ ਹਿਤਕਾਰੀ ॥ – ੧੭/੧੦.੬-੭

### ਕਲਿਜੁਗ

ਕਲਿਜੁਗੁ ਚਉਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ ।
ਕਰਮ ਸੁ ਰਿਗਿ ਜੁਜਰ ਸਿਆਮ ਕੇ ਕਰੇ ਜਗਤੁ ਰਿਦਿ ਬਹੁ ਸੁਕਚਾਈ ।
ਮਾਇਆ ਮੋਹੀ ਮੇਦਨੀ ਕਲਿ ਕਲਿਵਾਲੀ ਸਭਿ ਭਰਮਾਈ ।
ਉਠੀ ਗਿਲਾਨਿ ਜਗਤ੍ਰਿ ਵਿਚਿ ਹਉਮੈ ਅੰਦਰਿ ਜਲੈ ਲੁਕਾਈ ।
ਕੋਇ ਨ ਕਿਸੈ ਪੂਜਦਾ ਊਚ ਨੀਚ ਸਭਿ ਗਤਿ ਬਿਸਰਾਈ ।

ਭਏ ਬਿਅਦਲੀ ਪਾਤਸਾਹ ਕਲਿ ਕਾਤੀ ਉਮਰਾਇ ਕਸਾਈ ।
ਰਹਿਆ ਤਪਾਵਸੁ ਤ੍ਰਿਹੁ ਜੁਗੀ ਚਉਥੇ ਜੁਗਿ ਜੋ ਦੇਇ ਸੁ ਪਾਈ ।
ਕਰਮ ਭ੍ਰਿਸਟਿ ਸਭਿ ਭਈ ਲੋਕਾਈ ॥ - ੧/੭.੧-੮

ਚਹੁ ਬੇਦਾਂ ਕੇ ਧਰਮ ਮਥਿ ਖਟਿ ਸਾਸਤ੍ਰ ਕਥਿ ਰਿਖਿ ਸੁਣਾਵੈ ।
ਬ੍ਰਹਮਾਦਿਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ ।
ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ ।
ਇਹਿ ਅਚਰਜੁ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਪਾਵੈ ।
ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ ।
ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜ੍ਹਿ ਰਹੈ ਭਰਮੁ ਨਹਿ ਜਾਵੈ ।
ਜਿਉ ਕਰਿ ਕਥਿਆ ਚਾਰਿ ਬੇਦਿ ਖਟਿ ਸਾਸਤ੍ਰਿ ਸੰਗਿ ਸਾਖਿ ਸੁਣਾਵੈ ।
ਆਪੋ ਆਪਣੇ ਮਤਿ ਸਭਿ ਗਾਵੈ ॥ - ੧/੮.੧-੮

ਬੇਦ ਅਥਰਬਨੁ ਮਥਨਿ ਕਰਿ ਗੁਰਮੁਖਿ ਬਾਸੇਖਿਕ ਗੁਨ ਗਾਵੈ ।
ਜੇਹਾ ਬੀਜੈ ਸੋ ਲੁਣੈ ਸਮੇ ਬਿਨਾ ਫਲੁ ਹਥਿ ਨ ਆਵੈ ।
ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮੁ ਸੋ ਸਹਜਿ ਸਮਾਵੈ ।
ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ ।
ਜੈਸਾ ਕਰਿ ਤੈਸਾ ਲਹੈ ਰਿਖਿ ਕਣਾਦਿਕ ਭਾਖਿ ਸੁਣਾਵੈ ।
ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ ਸਭੁ ਜਗਤ ਮਰਾਵੈ ।
ਤ੍ਰੇਤੇ ਨਗਰੀ ਪੀੜੀਐ ਦੁਆਪਰਿ ਵੰਸੁ ਕੁਵੰਸ ਕੁਹਾਵੈ ।
**ਕਲਿਜੁਗ** ਜੋ ਫੇੜੇ ਸੋ ਪਾਵੈ ॥ - ੧/੧੩.੧-੮

ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ।
ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ ।
ਸਤਿਜੁਗਿ ਦੂਜਾ ਭਰਮੁ ਕਰਿ ਤ੍ਰੇਤੇ ਵਿਚਿ ਜੋਨੀ ਫਿਰਿ ਆਵੈ ।
ਤ੍ਰੇਤੇ ਕਰਮਾਂ ਬਾਂਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ ।
ਦੁਆਪਰਿ ਮਮਤਾ ਅਹੰ ਕਰਿ ਹਉਮੈ ਅੰਦਰਿ ਗਰਬਿ ਗਲਾਵੈ ।
ਤ੍ਰਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ ।
ਫਿਰਿ **ਕਲਿਜੁਗ** ਅੰਦਰਿ ਦੇਹਿ ਧਰਿ ਕਰਮਾਂ ਅੰਦਰਿ ਫੇਰਿ ਫਸਾਵੈ ।
ਅਉਸਰੁ ਚੁਕਾ ਹਥ ਨ ਆਵੈ ॥ -੧/੧੫.੧-੮

ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤਿ ਕੀ ਚਲੈ ਨ ਕਾਈ ।
ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨੁ ਠਉੜਿ ਨ ਪਾਈ ।
ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ ।
ਪਾਇਆ ਮਾਨਸ ਦੇਹਿ ਕਉ ਐਥੋਂ ਚੁਕਿਆ ਠੌਰ ਨ ਠਾਈ ।
ਕਲਿਜੁਗਿ ਕੇ ਉਪਕਾਰਿ ਸੁਣਿ ਜੈਸੇ ਬੇਦ ਅਥਰਵਣ ਗਾਈ ।
ਭਾਉ ਭਗਤਿ ਪਰਵਾਨ ਹੈ ਜਗ ਹੋਮ ਗੁਰਪੁਰਬਿ ਕਮਾਈ ।

ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰਿ ਪਾਈ ।
ਕਲਿਜੁਗਿ ਨਾਵੈ ਕੀ ਵਡਿਆਈ ॥ - ੧/੧੬.੧-੮

ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ ।
ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ ।
ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ ।
ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ ।
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ ।
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ ।
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ ।
ਚੜੇ ਸੂਰ ਮਿਟਿ ਜਾਇ ਅੰਧਾਰਾ ॥ - ੧/੧੭.੧-੮

ਕਲਿਜੁਗਿ ਬੋਧੁ ਅਉਤਾਰੁ ਹੈ ਬੋਧੁ ਅਬੋਧੁ ਨ ਦ੍ਰਿਸਟੀ ਆਵੈ ।
ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ ।
ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ ।
ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ ।
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ ।
ਕੋਈ ਪੂਜੇ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ ।
ਪਉਣੁ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ ।
ਫੋਕਟਿ ਧਰਮੀ ਭਰਮਿ ਭੁਲਾਵੈ ॥ - ੧/੧੮.੧-੮

ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ । - ੧/੨੫.੫

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ ।
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ ।
ਸੇਵਕ ਬੈਠਨਿ ਘਰਾਂ ਵਿਚਿ ਗੁਰੁ ਉਠਿ ਘਰੀਂ ਤਿਨਾੜੇ ਜਾਈ ।
ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ ।
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ ।
ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥ - ੧/੩੦.੧-੮

ਸਤਿਜੁਗੁ ਉਤਮੁ ਆਖੀਐ ਇਕੁ ਫੇੜੈ ਸਭ ਦੇਸੁ ਦੁਹੇਲਾ ।
ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਵੰਸੁ ਵਿਧੁੰਸੁ ਕੁਵੇਲਾ ।
ਕਲਿਜੁਗਿ ਸਚੁ ਨਿਆਉ ਹੈ ਜੋ ਬੀਜੈ ਸੋ ਲੁਣੈ ਇਕੇਲਾ । - ੧੨/੧੬.੧-੩

ਸਤਿਜੁਗਿ ਇਕੁ ਵਿਗਾੜਦਾ ਤਿਸੁ ਪਿਛੈ ਫੜਿ ਦੇਸੁ ਪੀੜਾਏ ।

ਤ੍ਰੇਤੈ ਨਗਰੀ ਵਗਲੀਐ ਦੁਆਪਰਿ ਵੰਸੁ ਨਰਕਿ ਸਹਮਾਏ ।
ਜੋ ਫੇੜੈ ਸੋ ਫੜੀਦਾ ਕਲਿਜੁਗਿ ਸਚਾ ਨਿਆਉ ਕਰਾਏ ।
ਸਤਿਜੁਗ ਸਤੁ ਤ੍ਰੇਤੈ ਜੁਗਾ ਦੁਆਪਰਿ ਪੂਜਾ ਚਾਰਿ ਦਿੜਾਏ ।
ਕਲਿਜੁਗਿ ਨਾਉ ਅਰਾਧਣਾ ਹੋਰ ਕਰਮ ਕਰਿ ਮੁਕਤਿ ਨ ਪਾਏ ।
ਜੁਗਿ ਜੁਗਿ ਲੁਣੀਐ ਬੀਜਿਆ ਪਾਪੁ ਪੁੰਨੁ ਕਰਿ ਦੁਖ ਸੁਖ ਪਾਏ ।
**ਕਲਿਜੁਗਿ** ਚਿਤਵੈ ਪੁੰਨ ਫਲ ਪਾਪਹੁ ਲੇਪੁ ਅਧਰਮ ਕਮਾਏ । - ੨੩/੧੭.੧-੭

ਸਤਜੁਗ ਦਾ ਅਨਿਆਉ ਵੇਖਿ ਧਉਲ ਧਰਮੁ ਹੋਆ ਉਡੀਣਾ ।
ਸੁਰਪਤਿ ਨਰਪਤਿ ਚਕ੍ਵੈ ਰਖਿ ਨ ਹੰਘਨਿ ਬਲ ਮਤਿ ਹੀਣਾ ।
ਤ੍ਰੇਤੇ ਖਿਸਿਆ ਪੈਰੁ ਇਕੁ ਹੋਮ ਜਗ ਜਗੁ ਥਾਪਿ ਪਤੀਣਾ ।
ਦੁਆਪੁਰਿ ਦੁਇ ਪਗ ਧਰਮ ਦੇ ਪੂਜਾ ਚਾਰ ਪਖੰਡੁ ਅਲੀਣਾ ।
**ਕਲਿਜੁਗ** ਰਹਿਆ ਪੈਰ ਇਕੁ ਹੋਇ ਨਿਮਾਣਾ ਧਰਮ ਅਧੀਣਾ ।-੨੩/੧੮.੧-੫

ਸਤਿਜੁਗ ਪਾਪ ਕਮਾਣਿਆ ਇਕਸ ਪਿਛੈ ਦੇਸੁ ਦੁਖਾਲਾ ।
ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਪਾਪੁ ਵੰਸੁ ਕੋ ਦਾਲਾ ।
ਕਲਿਜੁਗਿ ਬੀਜੈ ਸੋ ਲੁਣੈ ਵਰਤੈ ਧਰਮ ਨਿਆਉ ਸੁਖਾਲਾ ।
ਫਲੈ ਕਮਾਣਾ ਤਿਹੁ ਜੁਗੀਂ **ਕਲਿਜੁਗਿ** ਸਫਲੁ ਧਰਮੁ ਤਤਕਾਲਾ ।
ਪਾਪ ਕਮਾਣੈ ਲੇਪੁ ਹੈ ਚਿਤਵੈ ਧਰਮ ਸੁਫਲੁ ਫਲ ਵਾਲਾ ।
ਭਾਇ ਭਗਤਿ ਗੁਰਪੁਰਬ ਕਰਿ ਬੀਜਨਿ ਬੀਜੁ ਸਚੀ ਧਰਮਸਾਲਾ ।
ਸਫਲ ਮਨੋਰਥ ਪੂਰਣ ਘਾਲਾ ॥ - ੨੬/੭.੧-੭

ਸਤਿਜੁਗਿ ਸਤਿ ਤ੍ਰੇਤੈ ਜੁਗਾ ਦੁਆਪਰਿ ਪੂਜਾ ਬਹਲੀ ਘਾਲਾ ।
**ਕਲਿਜੁਗਿ** ਗੁਰਮੁਖਿ ਨਾਉਂ ਲੈ ਪਾਰਿ ਪਵੈ ਭਵਜਲ ਭਰਨਾਲਾ ।
ਚਾਰਿ ਚਰਣ ਸਤਿਜੁਗੈ ਵਿਚਿ ਤ੍ਰੇਤੈ ਚਉਥੈ ਚਰਣ ਉਕਾਲਾ ।
ਦੁਆਪੁਰਿ ਹੋਏ ਪੈਰ ਦੁਇ ਇਕਤੈ ਪੈਰ ਧਰੰਮੁ ਦੁਖਾਲਾ । - ੨੬/੮.੧-੪

**ਕਾਮਨੀ**

ਜੋਈ ਪ੍ਰਿਅ ਭਾਵੈ ਤਾਕੀ ਸਬੈ ਕਾਮਨਾ ਪੁਜਾਵੈ ।
ਸੋਈ ਕਾਮਨੀ ਕਹਾਵੈ ਸੀਲ ਕੈ ਸੁਸੀਲੀ ਹੈ ।॥੨੦੯.੩॥

**ਕਿਵੇਂ (ਆਤਮਪਦ ਦੀ ਪ੍ਰਾਪਤੀ ਹੋਵੇ)**

ਕਵਨ ਅੰਜਨ ਕਰਿ ਲੋਚਨ ਬਿਲੋਕੀਅਤ ।
ਕਵਨ ਕੁੰਡਲ ਕਰਿ ਸ੍ਰਵਨ ਸੁਨੀਜੀਐ ।
ਕਵਨ ਤੰਮੋਲ ਕਰਿ ਰਸਨਾ ਸੁਜਸੁ ਰਸੈ ।
ਕੋਨ ਕਰਿ ਕੰਕਨ ਨਮਸਕਾਰ ਕੀਜੀਐ ।
ਕਵਨ ਕੁਸਮਹਾਰ ਕਰਿ ਉਰ ਧਾਰੀਅਤ ।

ਕੌਨ ਅੰਗੀਆ ਸੁ ਕਰਿ ਅੰਕਮਾਲ ਦੀਜੀਐ ।
ਕਉਨ ਹੀਰ ਚੀਰ ਲਪਟਾਇਕੈ ਲਪੇਟ ਲੀਜੈ ।
ਕਵਨ ਸੰਜੋਗ ਪ੍ਰਿਯਾ ਪ੍ਰੇਮਰਸੁ ਪੀਜੀਐ ॥੬੨੬॥

ਕ੍ਰਿਸ਼ਨ /ਬਧਕ

ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ ।
ਚਰਣ ਕਵਲ ਵਿਚਿ ਪਦਮੁ ਹੈ ਝਿਲਮਿਲ ਝਲਕੇ ਵਾਂਗੀ ਤਾਰੇ ।
ਬੱਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ ।
ਦਰਸਨ ਡਿਠੋਸੁ ਜਾਇ ਕੈ ਕਰਣ ਪਲਾਵ ਕਰੇ ਪੁਕਾਰੇ ।
ਗਲਿ ਵਿਚਿ ਲੀਤਾ ਕ੍ਰਿਸਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ ।
ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ ।
ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ ।
ਪਾਪ ਕਰੇਂਦੇ ਪਤਿਤ ਉਧਾਰੇ ॥ – ੧੦/੨੩.੧-੮

ਕੂੜ ਤੇ ਸਚ (ਤੁਲਨਾ)

ਵੇਖੋ : 'ਸਚ ਤੇ ਕੂੜ (ਤੁਲਨਾ)'

ਖਟ-ਸਾਸ਼ਤਰ

ਚਹੁ ਬੇਦਾਂ ਕੇ ਧਰਮ ਮਥਿ ਖਟਿ ਸਾਸਤ੍ਰ ਕਥਿ ਰਿਖਿ ਸੁਣਾਵੈ ।
ਬ੍ਰਹਮਾਦਿਕ ਸਨਕਾਦਿਕਾ ਜਿਉ ਤਿਹਿ ਕਹਾ ਤਿਵੈ ਜਗੁ ਗਾਵੈ ।
ਗਾਵਨਿ ਪੜਨਿ ਬਿਚਾਰਿ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ ।
ਇਹਿ ਅਚਰਜੁ ਮਨ ਆਵਦੀ ਪੜਤਿ ਗੁਣਤਿ ਕਛੁ ਭੇਦੁ ਨ ਪਾਵੈ ।
ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ ।
ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜ੍ਹਿ ਰਹੈ ਭਰਮੁ ਨਹਿ ਜਾਵੈ ।
ਜਿਉ ਕਰਿ ਕਥਿਆ ਚਾਰਿ ਬੇਦਿ ਖਟਿ ਸਾਸਤ੍ਰਿ ਸੰਗਿ ਸਾਖਿ ਸੁਣਾਵੈ ।
ਆਪੋ ਆਪਣੇ ਮਤਿ ਸਭਿ ਗਾਵੈ ॥ – ੧/੮.੧-੮

ਗੋਤਿਮ ਤਪੇ ਬਿਚਾਰਿ ਕੈ ਰਿਗਿ ਵੇਦ ਕੀ ਕਥਾ ਸੁਣਾਈ ।
ਨਿਆਇ ਸਾਸਤ੍ਰਿ ਕੌ ਮਥਿ ਕਰਿ ਸਭਿ ਬਿਧਿ ਕਰਤੇ ਹਥਿ ਜਣਾਈ ।
ਸਭ ਕਛੁ ਕਰਤੇ ਵਸਿ ਹੈ ਹੋਰਿ ਬਾਤਿ ਵਿਚਿ ਚਲੇ ਨ ਕਾਈ ।
ਦੁਹੀ ਸਿਰੀ ਕਰਤਾਰੁ ਹੈ ਆਪਿ ਨਿਆਰਾ ਕਰਿ ਦਿਖਲਾਈ ।
ਕਰਤਾ ਕਿਨੈ ਨ ਦੇਖਿਆ ਕੁਦਰਤਿ ਅੰਦਰਿ ਭਰਮਿ ਭੁਲਾਈ ।
ਸੋਹੰ ਬ੍ਰਹਮੁ ਛਪਾਇ ਕੈ ਪੜਦਾ ਭਰਮੁ ਕਰਤਾਰੁ ਸੁਣਾਈ ।
ਰਿਗਿ ਕਹੈ ਸੁਣਿ ਗੁਰਮੁਖਹੁ ਆਪੇ ਆਪਿ ਨ ਦੂਜੀ ਰਾਈ ।
ਸਤਿਗੁਰ ਬਿਨਾ ਨ ਸੋਝੀ ਪਾਈ ॥ – ੧/੯.੧-੮

ਫਿਰਿ ਜੈਮਨਿ ਰਿਖੁ ਬੋਲਿਆ ਜੁਜਰਿ ਵੇਦਿ ਮਥਿ ਕਥਾ ਸੁਣਾਵੈ ।
ਕਰਮਾ ਉਤੇ ਨਿਬੜੈ ਦੇਹੀ ਮਧਿ ਕਰੇ ਸੋ ਪਾਵੈ ।
ਥਾਪਸਿ ਕਰਮ ਸੰਸਾਰ ਵਿਚਿ ਕਰਮ ਵਾਸ ਕਰਿ ਆਵੈ ਜਾਵੈ ।
ਸਹਸਾ ਮਨਹੁ ਨ ਚੁਕਈ ਕਰਮਾਂ ਅੰਦਰਿ ਭਰਮਿ ਭੁਲਾਵੈ ।
ਕਰਮਿ ਵਰਤਣਿ ਜਗਤਿ ਕੀ ਇਕੋ ਮਾਇਆ ਬ੍ਰਹਮ ਕਹਾਵੈ ।
ਜੁਜਰਿ ਵੇਦਿ ਕੋ ਮਥਨਿ ਕਰਿ ਤਤ ਬ੍ਰਹਮੁ ਵਿਚਿ ਭਰਮੁ ਮਿਲਾਵੈ ।
ਕਰਮ ਦ੍ਰਿੜਾਇ ਜਗਤ ਵਿਚਿ ਕਰਮ ਬੰਧਿ ਕਰਿ ਆਵੈ ਜਾਵੈ ।
ਸਤਿਗੁਰ ਬਿਨਾ ਨ ਸਹਸਾ ਜਾਵੈ ॥ – ੧/੧੦.੧-੮

ਸਿਆਮ ਵੇਦ ਕਉ ਸੋਧਿ ਕਰਿ ਮਥਿ ਵੇਦਾਂਤੁ ਬਿਆਸਿ ਸੁਣਾਇਆ ।
ਕਥਨੀ ਬਦਨੀ ਬਾਹਰਾ ਆਪੇ ਅਪਣਾ ਬ੍ਰਹਮੁ ਜਣਾਇਆ ।
ਨਦਰੀ ਕਿਸੈ ਨ ਲਿਆਵਈ ਹਉਮੈ ਅੰਦਰਿ ਭਰਮਿ ਭੁਲਾਇਆ ।
ਆਪੁ ਪੁਜਾਇ ਜਗਤ ਵਿਚਿ ਭਾਉ ਭਗਤਿ ਦਾ ਮਰਮੁ ਨ ਪਾਇਆ ।
ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ ।
ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ ।
ਮਾਇਆ ਡੰਡ ਨ ਉਤਰੇ ਜਮ ਡੰਡੈ ਬਹੁ ਦੁਖਿ ਰੂਆਇਆ ।
ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ ।
ਬਿਨੁ ਸਰਨੀ ਨਹਿ ਕੋਇ ਤਰਾਇਆ ॥ – ੧/੧੧.੧-੮

ਦੁਆਪਰਿ ਜੁਗਿ ਬੀਤਤ ਭਏ ਕਲਜੁਗਿ ਕੇ ਸਿਰਿ ਛਤ੍ਰ ਫਿਰਾਈ ।
ਵੇਦ ਅਥਰਵਣਿ ਥਾਪਿਆ ਉਤਰਿ ਮੁਖਿ ਗੁਰਮੁਖਿ ਗੁਨ ਗਾਈ ।
ਕਪਲ ਰਿਖੀਸੁਰਿ ਸਾਂਖਿ ਮਥਿ ਅਥਰਵਣਿ ਵੇਦ ਕੀ ਰਿਚਾ ਸੁਣਾਈ ।
ਗਿਆਨ ਮਹਾ ਰਸ ਪੀਅ ਕੈ ਸਿਮਰੇ ਨਿਤ ਅਨਿਤ ਨਿਆਈ ।
ਗਿਆਨ ਬਿਨਾ ਨਹਿ ਪਾਈਐ ਜੋ ਕੋਈ ਕੋਟਿ ਜਤਨਿ ਕਰਿ ਧਾਈ ।
ਕਰਮਿ ਜੋਗ ਦੇਹੀ ਕਰੇ ਸੋ ਅਨਿਤ ਖਿਨ ਟਿਕੇ ਨ ਰਾਈ ।
ਗਿਆਨੁ ਮਤੇ ਸੁਖੁ ਊਪਜੈ ਜਨਮ ਮਰਨ ਕਾ ਭਰਮੁ ਚੁਕਾਈ ।
ਗੁਰਮੁਖਿ ਗਿਆਨੀ ਸਹਜਿ ਸਮਾਈ ॥ -੧/੧੨.੧-੮

ਬੇਦ ਅਬਰਬਨੁ ਮਥਨਿ ਕਰਿ ਗੁਰਮੁਖਿ ਬਾਸੇਖਿਕ ਗੁਨ ਗਾਵੈ ।
ਜੇਹਾ ਬੀਜੈ ਸੋ ਲੁਣੈ ਸਮੇ ਬਿਨਾ ਫਲੁ ਹਥਿ ਨ ਆਵੈ ।
ਹੁਕਮੈ ਅੰਦਰਿ ਸਭੁ ਕੋ ਮੰਨੈ ਹੁਕਮੁ ਸੋ ਸਹਜਿ ਸਮਾਵੈ ।
ਆਪੋ ਕਛੂ ਨ ਹੋਵਈ ਬੁਰਾ ਭਲਾ ਨਹਿ ਮੰਨਿ ਵਸਾਵੈ ।
ਜੈਸਾ ਕਰਿ ਤੈਸਾ ਲਹੈ ਰਿਖਿ ਕਣਾਦਿਕ ਭਾਖਿ ਸੁਣਾਵੈ ।
ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ ਸਭੁ ਜਗਤ ਮਰਾਵੈ ।
ਤ੍ਰੇਤੇ ਨਗਰੀ ਪੀੜੀਐ ਦੁਆਪਰਿ ਵੰਸੁ ਕੁਵੰਸ ਕੁਹਾਵੈ ।
ਕਲਿਜੁਗ ਜੋ ਫੇੜੇ ਸੋ ਪਾਵੈ ॥– ੧/੧੩.੧-੮

ਸੇਖਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ ।
ਵੇਦ ਅਥਰਵਣ ਬੋਲਿਆ ਜੋਗ ਬਿਨਾ ਨਹਿ ਭਰਮੁ ਚੁਕਾਈ ।
ਜਿਉ ਕਰਿ ਮੈਲੀ ਆਰਸੀ ਸਿਕਲ ਬਿਨਾ ਨਹਿ ਮੁਖਿ ਦਿਖਾਈ ।
ਜੋਗੁ ਪਦਾਰਥ ਨਿਰਮਲਾ ਅਨਹਦ ਧੁਨਿ ਅੰਦਰਿ ਲਿਵ ਲਾਈ ।
ਅਸਟ ਦਸਾ ਸਿਧਿ ਨਉ ਨਿਧੀ ਗੁਰਮੁਖਿ ਜੋਗੀ ਚਰਨ ਲਗਾਈ ।
ਤ੍ਰਿਹੁ ਜੁਗਾਂ ਕੀ ਬਾਸਨਾ ਕਲਿਜੁਗ ਵਿਚਿ ਪਾਤੰਜਲਿ ਪਾਈ ।
ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ ।
ਨਾਮ ਦਾਨੁ ਇਸਨਾਨੁ ਸੁਭਾਈ ॥ – ੧/੧੪.੧-੮

### ਖਲ (ਮੂਰਖ)

ਜੈਸੇ ਕਾਛੀ ਫਲ ਹੇਤ ਬਿਬਿਧਿ ਬਿਰਖ ਰੋਪੈ ।
ਨਿਹਫਲ ਰਹੈ ਬਿਰਖੈ ਨ ਕਾਹੂ ਕਾਜ ਹੈ ।
ਸੰਤਤਿ ਨਮਿਤਿ ਨ੍ਰਿਪ ਅਨਿਕ ਬਿਵਾਹ ਕਰੈ ।
ਸੰਤਤਿ ਬਿਹੂਨ ਬਨਿਤਾ ਨ ਗ੍ਰਿਹ ਛਾਜਿ ਹੈ ।
ਬਿਦਿਆ ਦਾਨ ਜਾਨ ਜੈਸੇ ਪਾਧਾ ਚਟਸਾਰ ਜੋਰੈ ।
ਬਿਦਿਆ ਹੀਨ ਦੀਨ ਖਲ ਨਾਮ ਉਪਰਾਜਿ ਹੈ ।
ਸਤਿਗੁਰ ਸਿਖ ਸਾਖਾ ਸੰਗ੍ਰਹੈ ਸੁਗਿਆਨ ਨਮਿਤਿ॥
ਬਿਨ ਗੁਰਗਿਆਨ ਧ੍ਰਿਗ ਜਨਮ ਕਉ ਲਾਜਿ ਹੈ ॥੪੧੫॥

### ਖੋਜ/ਜੀ

ਲਿਖਨੁ ਪੜਨ ਤਉ ਲਉ ਜਾਨੈ ਦਿਸੰਤਰ ਜਉ ਲਉ ।
ਕਹਤ ਸੁਨਤ ਹੈ ਬਿਦੇਸ ਕੇ ਸੰਦੇਸ ਕੈ ।
ਦੇਖਤ ਅਉ ਦੇਖੀਅਤ ਇਤ ਉਤ ਦੋਇ ਹੋਇ ।
ਭੇਟਤ ਪਰਸਪਰ ਬਿਰਹ ਅਵੇਸ ਕੈ ।
ਖੋਇ ਖੋਇ ਖੋਜੀ ਹੋਇ ਖੋਜਤ ਚਤੁਰ ਕੁੰਟ ।
ਮ੍ਰਿਗ ਮਦ ਜੁਗਤਿ ਨ ਜਾਨਤ ਪ੍ਰਵੇਸ ਕੈ ।
ਗੁਰਸਿਖ ਸੰਧਿ ਮਿਲੇ ਅੰਤਰਿ ਅੰਤਰਜਾਮੀ ।
ਸ੍ਵਾਮੀ ਸੇਵ ਸੇਵਕ ਨਿਰੰਤਰਿ ਆਦੇਸ ਕੈ ॥੧੮੬॥

ਖੋਜੀ ਖੋਜਿ ਦੇਖਿ ਚਲਿਓ ਜਾਇ ਪਹੁਚੇ ਠਿਕਾਨੇ ॥
ਅਲਿਸ ਬਿਲੰਬ ਕੀਏ ਖੋਜਿ ਮਿਟ ਜਾਤ ਹੈ ।
ਸਿਹਜਾ ਸਮੈ ਰਮੈ ਭਰਤਾਰ ਬਰ ਨਾਰਿ ਸੋਈ॥
ਕਰੈ ਜਉ ਅਗਿਆਨ ਮਾਨੁ ਪ੍ਰਗਟਤ ਪ੍ਰਾਤ ਹੈ ।
ਬਰਖਤ ਮੇਘ ਜਲ ਚਾਤ੍ਰਕ ਤ੍ਰਿਪਤਿ ਪੀਏ॥
ਮੋਨ ਗਹੇ ਬਰਖਾ ਬਿਤੀਤੇ ਬਿਲਲਾਤ ਹੈ ।
ਸਿਖ ਸੋਈ ਸੁਨਿ ਗੁਰਸਬਦ ਰਹਤ ਰਹੈ॥

ਕਪਟ ਸਨੇਹ ਕੀਏ ਪਾਛੇ ਪਛੁਤਾਤ ਹੈ ॥੪੪੦॥

ਪੇਖਤ ਪੇਖਤ ਜੈਸੇ ਰਤਨ ਪਾਰੁਖੁ ਹੋਤ ।
ਸੁਨਤ ਸੁਨਤ ਜੈਸੇ ਪੰਡਿਤ ਪ੍ਰਬੀਨ ਹੈ ।
ਸੂੰਘਤ ਸੂੰਘਤ ਸੌਧਾ ਜੈਸੇ ਤਉ ਸੁਬਾਸੀ ਹੋਤ ।
ਗਾਵਤ ਗਾਵਤ ਜੈਸੇ ਗਾਇਨ ਗੁਨੀਨ ਹੈ ।
ਲਿਖਤ ਲਿਖਤ ਲੇਖ ਜੈਸੇ ਤਉ ਲੇਖਕ ਹੋਤ ।
ਚਾਖਤ ਚਾਖਤ ਜੈਸੇ ਭੋਗੀ ਰਸੁ ਭੀਨ ਹੈ ।
ਚਲਤ ਚਲਤ ਜੈਸੇ ਪਹੁਚੈ ਠਿਕਾਨੈ ਜਾਇ ।
ਖੋਜਤ ਖੋਜਤ ਗੁਰਸਬਦੁ ਲਿਵਲੀਨ ਹੈ ॥੫੮੮॥

ਜੈਸੇ ਅਲ ਕਮਲ ਕਮਲ ਬਾਸ ਲੇਤ ਫਿਰੈ ।
ਕਾਹੂੰ ਏਕ ਪਦਮ ਕੈ ਸੰਪਟ ਸਮਾਤ ਹੈ ।
ਜੈਸੇ ਪੰਛੀ ਬਿਰਖ ਬਿਰਖ ਫਲ ਖਾਤ ਫਿਰੈ ।
ਬਰਹਨੇ ਬਿਰਖ ਬੈਠੇ ਰਜਨੀ ਬਿਹਾਤ ਹੈ ।
ਜੈਸੇ ਤੌ ਬਜਾਪਾਰੀ ਹਾਟਿ ਹਾਟਿ ਕੈ ਦੇਖਤ ਫਿਰੈ ।
ਬਿਰਲੈ ਕੀ ਹਾਟਿ ਬੈਠ ਬਨਜ ਲੇ ਜਾਤ ਹੈ ।
ਤੈਸੇ ਹੀ ਗੁਰਸਬਦ ਰਤਨ ਖੋਜਤ ਖੋਜੀ ।
ਕੋਟਿ ਮਧੇ ਕਾਹੂ ਸੰਗ ਰੰਗ ਲਪਟਾਤ ਹੈ ॥੫੮੯॥

ਜੈਸੇ ਦੀਪ ਦੀਪਤ ਪਤੰਗ ਲੋਟਪੋਤ ਹੋਤ ।
ਕਬਹੂੰ ਕੈ ਜਾਰਾ ਮੈ ਪਰਤ ਜਰ ਜਾਇ ਹੈ ।
ਜੈਸੇ ਖਗ ਦਿਨ ਪ੍ਰਤਿ ਚੋਗ ਚਗਿ ਆਵੈ ਉਡਿ ।
ਕਾਹੂ ਦਿਨ ਫਾਸੀ ਫਾਸੈ ਬਹੁਰਜੋ ਨ ਆਇ ਹੈ ।
ਜੈਸੇ ਅਲ ਕਮਲ ਕਮਲ ਪ੍ਰਤਿ ਖੋਜੈ ਨਿਤ ।
ਕਬਹੂੰ ਕਮਲ ਦਲ ਸੰਪਟ ਸਮਾਇ ਹੈ ।
ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ ।
ਕਬਹੂੰ ਮਗਨ ਹ੍ਵੈ ਸਬਦ ਉਰਝਾਇ ਹੈ ॥੫੯੦॥

ਖੋਜੀ ਤੇ ਵਾਦੀ (ਤੁਲਨਾ)

ਖੋਜੀ ਖੋਜੈ ਖੋਜੁ ਲੈ ਵਾਦੀ ਵਾਦੁ ਕਰੇਂਦੜ ਖੁਝੈ॥ – ੩੧/੨.੬

ਗਣਤ ਗਣਾਵੈ

ਵੇਖੋ : 'ਨਿੰਦਕ/ਨਿੰਦਾ'

ਗਨਿਕਾ

ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ ।

ਮਹਾਂ ਪੁਰਖ ਆਚਾਣਚਕ ਗਨਿਕਾ ਵਾੜ ਆਇ ਖਲੋਤਾ ।
ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਨੁ ਤੋਤਾ ।
ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ ।
ਲਿਵ ਲਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ ।
ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ ।
ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ ।
ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉਂ ਰਸਾਇਣੁ ਛੋਤਿ ਅਛੋਤਾ ।
ਥਾਉਂ ਨਿਥਾਵੇਂ ਮਾਣੁ ਮਣੋਤਾ ॥ - ੧੦/੨੧.੧-੯

## ਗਵਈਏ (ਗੁਰੂ ਨਾਨਕ ਸਾਹਿਬ ਸਮੇਂ)

ਵੇਖੋ : 'ਯੁਗ ਗਰਦੀ'

## ਗਵਾਰ

ਕੀੜੀ ਵਾਕ ਨ ਥੰਮੀਐ ਹਸਤੀ ਦਾ ਭਾਰੁ ।
ਹਥ ਮਰੋੜੇ ਮਖੁ ਕਿਉ ਹੋਵੈ ਸੀਂਹ ਮਾਰੁ ।
ਮਛਰੁ ਡੰਗੁ ਨ ਪੁਜਈ ਬਿਸੀਅਰੁ ਬੁਰਿਆਰੁ ।
ਚਿੜੂੇ ਲਖ ਮਕਉੜਿਆਂ ਕਿਉ ਹੋਇ ਸਿਕਾਰੁ ।
ਜੇ ਜੂਹ ਸਉੜੀ ਸੰਜਰੀ ਰਾਜਾ ਨ ਭਤਾਰੁ ।
ਅਣਹੋਂਦਾ ਆਪੁ ਗਣਾਇੰਦਾ ਉਹੁ ਵਡਾ ਗਵਾਰੁ ॥ - ੩੬/੧੯.੧-੬

## ਗਿਆਨੀ

ਦਰਸ ਧਿਆਨ ਧਿਆਨੀ ਸਬਦ ਗਿਆਨ ਗਿਆਨੀ ।
ਚਰਨ ਸ੍ਰਨਿ ਦ੍ਰਿੜ ਮਾਇਆ ਮੈ ਉਦਾਸੀ ਹੈ ॥੩੨੮.੧॥

## ਗੁਰ-ਸ਼ਬਦ/ ਸ਼ਬਦ ਗੁਰੂ

ਪਵਣ ਗੁਰੂ ਗੁਰੁਸਬਦੁ ਹੈ ਰਾਗ ਨਾਦ ਵੀਚਾਰਾ । - ੨/੧੯.੧

ਪਉਣੁ ਗੁਰੂ ਗੁਰਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ । - ੬/੫.੧

ਪਾਰਬ੍ਰਹਮੁ ਗੁਰਸਬਦੁ ਹੈ ਨਿਝਰ ਧਾਰ ਵਰ੍ਹੈ ਗੁਣ ਗੁਝੈ । - ੭/੧੯.੩

ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ।- ੭/੨੦.੧

ਪਾਰਬ੍ਰਹਮੁ ਗੁਰਸਬਦੁ ਹੈ ਸਤਸੰਗਿ ਨਿਵਾਸੀ ।- ੯/੧.੨

ਰਤਨ ਪਦਾਰਥ ਗੁਰਸਬਦੁ ਕਰਿ ਕੀਰਤਨੁ ਖਾਹੁ ॥ - ੯/੧੪.੭

ਪੂਰਾ ਸਤਿਗੁਰ ਗੁਰਾਂ ਗੁਰੁ ਮੰਤ੍ਰ ਮੂਲ ਗੁਰਬਚਨ ਸੁਹੇਲੇ ।
ਅਕਥ ਕਥਾ ਗੁਰੁਸਬਦੁ ਹੈ ਨੇਤਿ ਨੇਤਿ ਨਮੋ ਨਮੋ ਕੇਲੇ । - ੧੬/੨੦.੬-੭

ਗੁਰ ਉਪਦੇਸੁ ਅਮੋਲਕਾ ਰਤਨ ਪਦਾਰਥ ਨਿਧਿ ਅਗਣੀਤੇ । - ੨੬/੨੩.੬

ਗੁਰ ਦਰਸਨ ਗੁਰਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ ।-੩੯/੧੭.੬

ਗੁਰੁ ਸਬਦੀ ਵਡੀ ਵਡਿਆਈ ॥ - ੪੦/੧੦.੭

ਚੰਦ ਸੂਰਜ ਲਖ ਚਾਨਣੇ ਤਿਲ ਨ ਪੁਜਨਿ ਸਤਿਗੁਰੁ ਮਤੀ ।

... ... ... ... ... ...

ਲਖ ਗਿਆਨ ਧਿਆਨ ਲਖ ਤੁਲਿ ਨ ਤੁਲੀਐ ਤਿਲ ਗੁਰਮਤੀ । - ੪੦/੧੪.੧-੬

ਮੰਤ੍ਰ ਮੂਲੁ ਗੁਰੁਵਾਕ ਹੈ ਸਚੁ ਸਬਦੁ ਸਤਿਗੁਰੁ ਸੁਣਾਏ ।- ੪੦/੨੨.੨

ਸਤਿਗੁਰ ਦਰਸਨ ਸਬਦ ਅਗਾਧਿ ਬੋਧ ।
ਅਬਿਗਤਿ ਗਤਿ ਨੇਤ ਨੇਤ ਨਮੋ ਨਮੋਹੈ ।
ਦਰਸ ਧਿਆਨ ਅਰੁ ਸਬਦ ਗਿਆਨ ਲਿਵ ।
ਗੁਪਤ ਪ੍ਰਗਟ ਠਟ ਪੂਰਨ ਬ੍ਰਹਮ ਹੈ ।
ਨਿਰਗੁਨ ਸਰਗੁਨ ਕੁਸਮਾਵਲੀ ਸੁਗੰਧਿ ।
ਏਕ ਅਉ ਅਨੇਕ ਰੂਪ ਗਮਿਤਾ ਅਗਮ ਹੈ ।
ਪਰਮਦਭੁਤ ਅਚਰਜੈ ਅਸਚਰਜਮੈ।
ਅਕਥ ਕਥਾ ਅਲਖ ਬਿਸਮੈ ਬਿਸਮ ਹੈ ॥੮੧॥

ਸਬਦ ਕੀ ਸੁਰਤਿ ਅਸਿਫੁਰਤਿ ਹੁਇ ਤੁਰਤ ਹੀ ।
ਜੁਰਤਿ ਹੈ ਸਾਧਸੰਗ ਮੁਰਤ ਨਾਹੀ ।
ਪ੍ਰੇਮ ਪਰਤੀਤਿ ਕੀ ਰੀਤਿ ਹਿਤ ਚੀਤ ਕਰਿ ।
ਜੀਤਿ ਮਨ ਜਗਤ ਮਨ ਦੁਰਤ ਨਾਹੀ ।
ਕਾਮ ਨਿਹਕਾਮ ਨਿਹਕਰਮ ਹੁਇ ਕਰਮ ਕਰਿ ।
ਆਸਾ ਨਿਰਾਸ ਹੁਇ ਝਰਤ ਨਾਹੀ ।
ਗਿਆਨ ਗੁਰ ਧਿਆਨ ਉਰ ਮਾਨਿ ਪੂਰਨ ਬ੍ਰਹਮ ।
ਜਗਤ ਮਹਿ ਭਗਤਿ ਮਤਿ ਛਰਤ ਨਾਹੀ ॥੧੪੫॥

ਕੋਟਨਿ ਕੋਟਾਨਿ ਗਿਆਨ ਗਿਆਨ ਅਵਗਾਹਨ ਕੈ ।
ਕੋਟਨਿ ਕੋਟਾਨਿ ਧਿਆਨ ਧਿਆਨ ਉਰ ਧਾਰਹੀ ।
ਕੋਟਨਿ ਕੋਟਾਨਿ ਸਿਮਰਨ ਸਿਮਰਨ ਕਰਿ ।

ਕੋਟਨਿ ਕੋਟਾਨਿ ਉਨਮਾਨ ਬਾਰੰਬਾਰ ਹੀ ।
ਕੋਟਨਿ ਕੋਟਾਨਿ ਸੁਰਤਿ ਸਬਦ ਅਉ ਦ੍ਰਿਸਟਿ ਕੈ ।
ਕੋਟਨਿ ਕੋਟਾਨਿ ਰਾਗ ਨਾਦ ਝੁਨਕਾਰ ਹੀ ।
ਕੋਟਨਿ ਕੋਟਾਨਿ ਪ੍ਰੇਮ ਨੇਮ ਗੁਰਸਬਦ ਕਉ ।
ਨੇਤ ਨੇਤ ਨਮੋ ਨਮੋ ਕੈ ਨਮਸਕਾਰ ਹੀ ॥੧੪੬॥

ਸਤਿਗੁਰੂ ਸਤਿ ਸਤਿਗੁਰੂ ਕੋ ਸਬਦ ਸਤਿ।
ਸਤਿ ਸਾਧਸੰਗਤਿ ਹੈ ਗੁਰਮੁਖਿ ਜਾਨੀਐ ।
ਦਰਸਨ ਧਿਆਨ ਸਤਿ ਸਬਦ ਸੁਰਤਿ ਸਤਿ ।
ਗੁਰਸਿਖ ਸੰਗ ਸਤਿ ਸਤਿ ਕਰ ਮਾਨੀਐ ।
ਦਰਸ ਬ੍ਰਹਮ ਧਿਆਨ ਸਬਦ ਬ੍ਰਹਮ ਗਿਆਨ ।
ਸੰਗਤਿ ਬ੍ਰਹਮਥਾਨ ਪ੍ਰੇਮ ਪਹਿਚਾਨੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਕਾਮ ਨਿਹਕਾਮ ਉਨਮਨ ਉਨਮਾਨੀਐ ॥੧੫੧॥

ਦਰਸ ਅਦਰਸ ਦਰਸ ਅਸਚਰਜਮੈ ।
ਹੇਰਤ ਹਿਰਾਨੇ ਦ੍ਰਿਗ ਦ੍ਰਿਸਟਿ ਅਗਮ ਹੈ ।
ਸਬਦ ਅਗੋਚਰ ਸਬਦ ਪਰਮਦਭੁਤ ।
ਅਕਥ ਕਥਾ ਕੈ ਸ੍ਰ੍ਰੁਤਿ ਸ੍ਰਵਨ ਬਿਸਮ ਹੈ ।
ਸ੍ਵਾਦ ਰਸ ਰਹਿਤ ਅਪੀਅ ਪਿਆ ਪ੍ਰੇਮਰਸ ।
ਰਸਨਾ ਥਕਤ ਨੇਤ ਨੇਤ ਨਮੋ ਨਮ ਹੈ ।
ਨਿਰਗੁਨ ਸਰਗੁਨ ਅਬਿਗਤਿ ਨ ਗਹਨ ਗਤਿ ।
ਸੂਖਮ ਸਥੂਲ ਮੂਲ ਪੂਰਨ ਬ੍ਰਹਮ ਹੈ ॥੧੫੩॥

ਸਤਿਗੁਰ ਦਰਸ ਧਿਆਨ ਅਸਚਰਜਮੈ ।
ਦਰਸਸਨੀ ਹੋਤ ਖਟ ਦਰਸ ਅਤੀਤ ਹੈ ।
ਸਤਿਗੁਰ ਚਰਨ ਸਰਨਿ ਨਿਹਕਾਮ ਧਾਮ ।
ਸੇਵਕੁ ਨ ਆਨ ਦੇਵ ਸੇਵ ਕੀ ਨ ਪ੍ਰੀਤਿ ਹੈ ।
ਸਤਿਗੁਰ ਸਬਦ ਸੁਰਤਿ ਲਿਵ ਮੂਲਮੰਤ੍ਰ ।
ਆਨ ਤੰਤ੍ਰ ਮੰਤ੍ਰ ਕੀ ਨ ਸਿਖਨ ਪ੍ਰਤੀਤਿ ਹੈ ।
ਸਤਿਗੁਰ ਕ੍ਰਿਪਾ ਸਾਧਸੰਗਤਿ ਪੰਗਤਿ ਸੁਖ ।
ਹੰਸ ਬੰਸ ਮਾਨਸਰਿ ਅਨਤ ਨ ਚੀਤ ਹੈ ॥੧੯੩॥

ਸ੍ਰੀਗੁਰ ਦਰਸ ਧਿਆਨ ਖਟ ਦਰਸਨ ਦੇਖੈ ।
ਸਕਲ ਦਰਸ ਸਮ ਦਰਸ ਦਿਖਾਏ ਹੈ ।
ਸ੍ਰੀਗੁਰ ਸਬਦ ਪੰਚ ਸਬਦ ਗਿਆਨ ਗੰਮਿ ।
ਸਰਬ ਸਬਦ ਅਨਹਦ ਸਮਝਾਏ ਹੈ ।
ਮੰਤ੍ਰ ਉਪਦੇਸ ਪਰਵੇਸ ਕੈ ਅਵੇਸ ਰਿਦੈ ।
ਆਦਿ ਕਉ ਆਦੇਸ ਕੈ ਬ੍ਰਹਮ ਬ੍ਰਹਮਾਏ ਹੈ ।
ਗਿਆਨ ਧਿਆਨ ਸਿਮਰਨ ਪ੍ਰੇਮਰਸ ਰਸਿਕ ਹੁਇ ।

ਏਕ ਅਉ ਅਨੇਕ ਕੇ ਬਿਬੇਕ ਪ੍ਰਗਟਾਏ ਹੈ ॥੨੧੪॥

ਜੈਸੇ ਦਰਪਨ ਬਿਖੈ ਬਦਨੁ ਬਿਲੋਕੀਅਤ ।
ਐਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ ।
ਜੈਸੇ ਜੰਤ੍ਰ ਧੁਨਿ ਬਿਖੈ ਬਾਜਤ ਬਜੰਤ੍ਰੀ ਕੋ ਮਨੁ ।
ਤੈਸੇ ਘਟ ਘਟ ਗੁਰਸਬਦ ਗਿਆਨ ਹੈ ।
ਮਨ ਬਚ ਕ੍ਰਮ ਜਤ੍ਰ ਕਤ੍ਰ ਸੈ ਇਕਤ੍ਰ ਭਏ ।
ਪੂਰਨ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ ।
ਉਨਮਨ ਮਗਨ ਗਗਨ ਅਨਹਦਧੁਨਿ ।
ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ ॥੨੬੮॥

ਰਜ ਤਮ ਸਤ ਕਾਮ ਕ੍ਰੋਧ ਲੋਭ ਮੋਹ ਹੰਕਾਰ ।
ਹਾਰਿ ਗੁਰਗਿਆਨ ਬਾਨ ਕ੍ਰਾਤਿ ਨਿਹਕ੍ਰਾਂਤਿ ਹੈ ।
ਕਾਮ ਨਿਹਕਾਮ ਨਿਹਕਰਮ ਕਰਮ ਗਤਿ ।
ਆਸਾ ਕੈ ਨਿਰਾਸ ਭਏ ਭ੍ਰਾਤ ਨਿਹਭ੍ਰਾਂਤਿ ਹੈ ।
ਸ੍ਵਾਦ ਨਿਹਸ੍ਵਾਦੁ ਅਰੁ ਬਾਦ ਨਿਹਬਾਦ ਭਏ ।
ਅਸਪ੍ਰੇਹ ਨਿਸਪ੍ਰੇਹ ਗੇਹ ਦੇਹ ਪਾਤਿ ਹੈ ।
ਗੁਰਮੁਖਿ ਪ੍ਰੇਮਰਸ ਬਿਸਮ ਬਿਦੇਹ ਸਿਖ ।
ਮਾਇਆ ਮੈ ਉਦਾਸ ਬਾਸ ਏਕਾਕੀ ਇਕਾਂਤਿ ਹੈ ॥੨੭੨॥

ਸ੍ਰੀਗੁਰ ਸਬਦ ਸੁਨਿ ਸ੍ਰਵਨ ਕਪਾਟ ਖੁਲੇ ।
ਨਾਦੈ ਮਿਲਿ ਨਾਦ ਅਨਹਦ ਲਿਵ ਲਾਈ ਹੈ ।
ਗਾਵਤ ਸਬਦ ਰਸੁ ਰਸਨਾ ਰਸਾਇਨ ਕੈ ।
ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ ।
ਹਿਰਦੈ ਨਿਵਾਸ ਗੁਰਸਬਦ ਨਿਧਾਨ ਗਿਆਨ ।
ਧਾਵਤ ਬਰਜਿ ਉਨਮਨਿ ਸੁਧਿ ਪਾਈ ਹੈ ।
ਸਬਦ ਅਵੇਸ ਪਰਮਾਰਥ ਪ੍ਰਵੇਹ ਧਾਰਿ ।
ਦਿਬ ਦੇਹ ਦਿਬਿ ਜੋਤਿ ਪ੍ਰਗਟਾਈ ਹੈ ॥੨੮੩॥

ਜੈਸੇ ਤਉ ਬਸਨ ਅੰਗ ਸੰਗ ਮਿਲਿ ਹੁਇ ਮਲੀਨ॥
ਸਲਿਲ ਸਾਬੁਨ ਮਿਲਿ ਨਿਰਮਲ ਹੋਤ ਹੈ ।
ਜੈਸੇ ਤਉ ਸਰੋਵਰ ਸਿਵਾਲ ਕੈ ਅਛਾਦਿਓ ਜਲੁ॥
ਝੋਲਿ ਪੀਏ ਨਿਰਮਲ ਦੇਖੀਐ ਅਛੋਤ ਹੈ ।
ਜੈਸੇ ਨਿਧ ਅੰਧਕਾਰ ਤਾਰਕਾ ਚਮਤਕਾਰ॥
ਹੋਤ ਉਜੀਆਰੋ ਦਿਨਕਰ ਕੇ ਉਦੋਤ ਹੈ ।
ਤੈਸੇ ਮਾਇਆ ਮੋਹ ਭ੍ਰਮ ਹੋਤ ਹੈ ਮਲੀਨ ਮਤਿ॥
ਸਤਿਗੁਰ ਗਿਆਨ ਧਿਆਨ ਜਗਮਗ ਜੋਤਿ ਹੈ ॥੩੧੨॥

ਜੈਸੇ ਹੀਰਾ ਹਾਥ ਮੈ ਤਨਕ ਸੋ ਦਿਖਾਈ ਦੇਤ
ਮੋਲ ਕੀਏ ਦਮਕਨ ਭਰਤ ਭੰਡਾਰ ਜੀ ।

ਜੈਸੇ ਬਰ ਬਾਧੇ ਹੁੰਡੀ ਲਾਗਤ ਨ ਭਾਰ ਕਛੁ ।
ਆਗੈ ਜਾਇ ਪਾਈਅਤ ਲਛਮੀ ਅਪਾਰ ਜੀ ।
ਜੈਸੇ ਬਟਿ ਬੀਜ ਅਤਿ ਸੂਖਮ ਸਰੂਪ ਹੋਤ ।
ਬੋਏ ਸੈ ਬਿਬਿਧਿ ਕਰੈ ਬਿਰਖਾ ਬਿਸਥਾਰ ਜੀ ।
ਤੈਸੇ ਗੁਰਬਚਨ ਸਚਨ ਗੁਰਸਿਖਨ ਮੈ ।
ਜਾਨੀਐ ਮਹਾਤਮ ਗਏ ਹੀ ਹਰਿਦੁਆਰ ਜੀ ॥੩੭੩॥

ਜੈਸੇ ਕੁਲਾਬਧੂ ਬੁਧਿਵੰਤ ਸਸੁਰਾਰ ਬਿਖੈ ।
ਸਾਵਧਾਨ ਚੇਤਨ ਰਹੈ ਅਚਾਰ ਚਾਰ ਕੈ ।
ਸਸੁਰ ਦੇਵਰ ਜੇਠ ਸਕਲ ਕੀ ਸੇਵਾ ਕਰੈ ।
ਖਾਨ ਪਾਨ ਗਿਆਨ ਜਾਨਿ ਪ੍ਰਤਿ ਪਰਵਾਰਿ ਕੈ ।
ਮਧੁਰ ਬਚਨ ਗੁਰਜਨ ਸੈ ਲਜਾਵਾਨ ।
ਸਿਹਿਜਾ ਸਮੈ ਰਸ ਪ੍ਰੇਮ ਪੂਰਨ ਭਤਾਰ ਕੈ ।
ਤੈਸੇ ਗੁਰਸਿਖ ਸਰਬਾਤਮ ਪੂਜਾ ਪ੍ਰਬੀਨ ।
ਬ੍ਰਹਮ ਧਿਆਨ ਗੁਰਮੂਰਤਿ ਅਪਾਰ ਕੈ ॥੩੯੫॥

ਜੈਸੇ ਨੈਨ ਬੈਨ ਪੰਖ ਸੁੰਦਰ ਸ੍ਰਬੰਗ ਮੋਰ ।
ਤਾਕੇ ਪਗ ਓਰ ਦੇਖਿ ਦੋਖ ਨ ਬੀਚਾਰੀਐ ।
ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ॥
ਕੰਟਕਿ ਬਿਲੋਕ ਨ ਅਉਗਨ ਉਰਧਾਰੀਐ ।
ਜੈਸੇ ਅੰਮ੍ਰਿਤ ਫਲ ਮਿਸਟਿ ਗੁਨਾਦਿ ਸ੍ਵਾਦ ।
ਬੀਜ ਕਰਵਾਈ ਕੈ ਬੁਰਾਈ ਨ ਸਮਾਰੀਐ ।
ਤੈਸੇ ਗੁਰਗਿਆਨ ਦਾਨ ਸਬਹੁ ਸੈ ਮਾਗਿ ਲੀਜੈ।
ਬੰਦਨਾ ਸਕਲ ਭੂਤ ਨਿੰਦਾ ਨ ਤਕਾਰੀਐ ॥੩੯੯॥

ਗੁਰਉਪਦੇਸ ਪਰਵੇਸ ਕਰਿ ਭੈ ਭਵਨ ।
ਭਾਵਨੀ ਭਗਤਿ ਾਇ ਚਾਇਕੈ ਚਈਲੇ ਹੈ ।
ਸੰਗਮ ਸੰਜੋਗ ਭੋਗ ਸਹਜ ਸਮਾਧਿ ਸਾਧ ।
ਪ੍ਰੇਮਰਸ ਅੰਮ੍ਰਿਤ ਕੈ ਰਸਕ ਰਸੀਲੇ ਹੈ ।
ਬ੍ਰਹਮ ਬਿਬੇਕ ਟੇਕ ਏਕ ਅਉ ਅਨੇਕ ਲਿਵ ।
ਬਿਮਲ ਬੈਰਾਗ ਫਬਿ ਛਬਿ ਕੈ ਛਬੀਲੇ ਹੈ ।
ਪਰਮਦਭੁਤ ਗਤਿ ਅਤਿ ਅਸਚਰਜਮੈ ।
ਬਿਸਮ ਬਿਦੇਹ ਉਨਮਨ ਉਨਮੀਲੇ ਹੈ ॥੪੨੭॥

ਪੂਛਤ ਪਥਕਿ ਤਿਹ ਮਾਰਗ ਨ ਧਾਰੈ ਪਗਿ॥
ਪ੍ਰੀਤਮ ਕੈ ਦੇਸ ਕੈਸੇ ਬਾਤਨੁ ਕੇ ਜਾਈਐ ।
ਪੂਛਤ ਹੈ ਬੈਦ ਖਾਤ ਅਉਖਦ ਨ ਸੰਜਮ ਸੈ ।
ਕੈਸੇ ਮਿਟੈ ਰੋਗ ਸੁਖ ਸਹਜ ਸਮਾਈਐ ।
ਪੂਛਤ ਸੁਹਾਗਨ ਕਰਮ ਹੈ ਦੁਹਾਗਨਿ ਕੈ ।
ਰਿਦੈ ਬਿਬਿਚਾਰ ਕਤ ਸਿਹਜਾ ਬੁਲਾਈਐ ।

ਗਾਏ ਸੁਨੇ ਆਂਖੇ ਮੀਚੇ ਪਾਈਐ ਨ ਪਰਮਪਦੁ॥
ਗੁਰਉਪਦੇਸੁ ਗਹਿ ਜਉ ਲਉ ਨ ਕਮਾਈਐ ॥੪੩੯॥

ਕਤ ਪੁਨ ਮਾਨਸ ਜਨਮ ਕਤ ਸਾਧਸੰਗੁ॥
ਨਿਸ ਦਿਨ ਕੀਰਤਨ ਸਮੈ ਚਲਿ ਜਾਈਐ ।
ਕਤ ਪੁਨ ਦ੍ਰਿਸਟਿ ਦਰਸ ਹੁਇ ਪਰਸਪਰ॥
ਭਾਵਨੀ ਭਗਤਿ ਭਾਇ ਸੇਵਾ ਲਿਵਲਾਈਐ ।
ਕਤ ਪੁਨ ਰਾਗ ਨਾਦ ਬਾਦ ਸੰਗੀਤ ਰੀਤ ।
ਸ੍ਰੀਗੁਰ ਸਬਦੁ ਧੁਨਿ ਸੁਨਿ ਪੁਨਿ ਗਾਈਐ ।
ਕਤ ਪੁਨਿ ਕਰਿ ਕਿਰਤਾਸ ਲੇਖ ਮਸੁਤਾਨੀ ।
ਸ੍ਰੀਗੁਰ ਸਬਦ ਲਿਖਿ ਨਿਜਪਦੁ ਪਾਈਐ ॥੫੦੦॥

ਜੈਸੇ ਬਿਨੁ ਲੋਚਨ ਬਿਲੋਕੀਐ ਨ ਰੂਪ ਰੰਗਿ ।
ਸ੍ਰਵਨ ਬਿਹੂੰਨ ਰਾਗ ਨਾਦ ਨ ਸੁਨੀਜੀਐ।
ਜੈਸੇ ਬਿਨੁ ਜਿਹਬਾ ਨ ਉਚਰੈ ਬਚਨੰ ਅਰ ।
ਨਾਸਕਾ ਬਿਹੂੰਨ ਬਾਸ ਬਾਸਨਾ ਨ ਲੀਜੀਐ।
ਜੈਸੇ ਬਿਨੁ ਕਰ ਕਰਿ ਸਕੈ ਨ ਕਿਰਤ ਕ੍ਰਮ ।
ਚਰਨ ਬਿਹੂੰਨ ਭਉਨ ਗਉਨ ਕਤ ਕੀਜੀਐ ।
ਅਸਨ ਬਸਨ ਬਿਨੁ ਧੀਰਜੁ ਨ ਧਰੈ ਦੇਹ ।
ਬਿਨੁ ਗੁਰਸਬਦ ਨ ਪ੍ਰੇਮਰਸੁ ਪੀਜੀਐ ॥੫੩੩॥

ਜੈਸੇ ਫਲ ਸੈ ਬਿਰਖ ਬਿਰਖੁ ਸੈ ਹੋਤ ਫਲ ।
ਅਤਿਭੁਤਿ ਗਤਿ ਕਛੁ ਕਹਨ ਨ ਆਵੈ ਜੀ ।
ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੈ ।
ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ ।
ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ ।
ਅਤਿ ਅਸਚਰਜੁ ਹੈ ਕਉਤਕ ਕਹਾਵੈ ਜੀ ।
ਸਤਿਗੁਰ ਮੈ ਸਬਦ ਸਬਦ ਮੈ ਸਤਿਗੁਰ ਹੈ ।
ਨਿਰਗੁਨ ਗਿਆਨ ਧਿਆਨ ਸਮਝਾਵੈ ਜੀ ॥੫੩੪॥

ਜੈਸੇ ਜਲ ਧੋਏ ਬਿਨੁ ਅੰਬਰ ਮਲੀਨ ਹੋਤ ।
ਬਿਨੁ ਤੇਲ ਮੇਲੇ ਜੈਸੇ ਕੇਸ ਹੂੰ ਭਇਆਨ ਹੈ ।
ਜੈਸੇ ਬਿਨੁ ਮਾਂਜੇ ਦਰਪਨ ਜੋਤਿਹੀਨ ਹੋਤ ।
ਬਰਖਾ ਬਿਹੂੰਨ ਜੈਸੇ ਖੇਤ ਮੈ ਨ ਧਾਨ ਹੈ ।
ਜੈਸੇ ਬਿਨੁ ਦੀਪਕੁ ਭਵਨ ਅੰਧਕਾਰ ਹੋਤ ।
ਲੋਨੇ ਘ੍ਰਿਤਿ ਬਿਨੁ ਜੈਸੇ ਭੋਜਨ ਸਮਾਨ ਹੈ ।
ਤੈਸੇ ਬਿਨੁ ਸਾਧਸੰਗਤਿ ਜਨਮ ਮਰਨ ਦੁਖ ।
ਮਿਟਤ ਨ ਭੈ ਭਰਮ ਬਿਨੁ ਗੁਰਗਿਆਨ ਹੈ ॥੫੩੭॥

ਸਿੰਮ੍ਰਿਤਿ ਪੁਰਾਨ ਕੋਟਾਨਿ ਬਖਾਨ ਬਹੁ ।
ਭਾਗਵਤ ਬੇਦ ਬਿਆਕਰਨ ਗੀਤਾ ।
ਸੇਸ ਮਰਜੇਸ ਅਖਲੇਸ ਸੁਰ ਮਹੇਸ ਮੁਨ ।
ਜਗਤੁ ਅਰ ਭਗਤਿ ਸੁਰ ਨਰ ਅਤੀਤਾ ।
ਗਿਆਨ ਅਰ ਧਿਆਨ ਉਨਮਾਨ ਉਨਮਨ ਉਕਤਿ ।
ਰਾਗ ਨਾਦਿ ਦਿਜ ਸੁਰਮਤਿ ਨੀਤਾ ।
ਅਰਧ ਲਗ ਮਾਤ੍ਰ ਗੁਰਸਬਦ ਅਖਰ ਮੇਕ ।
ਅਗਮ ਅਤਿ ਅਗਮ ਅਗਾਧਿ ਮੀਤਾ ॥੫੪੦॥

ਪਰ ਤ੍ਰਿਅ ਦੀਰਘ ਸਮਾਨਿ ਲਘੁ ਜਾਵਦੇਕ ।
ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ ।
ਪਰ ਦਰਬਾਂ ਸਹਿ ਗਊ ਮਾਸ ਤੁਲਿ ਜਾਨਿ ਰਿਦੈ।
ਕੀਜੈ ਨ ਸਪਰਸੁ ਅਪਰਸ ਸਿਧਾਰੀਐ ।
ਘਟਿ ਘਟਿ ਪੂਰਨਬ੍ਰਹਮ ਜੋਤਿ ਓਤਿਪੋਤਿ ।
ਅਵਗੁਨੁ ਗੁਨ ਕਾਹੂ ਕੋ ਨ ਬੀਚਾਰੀਐ ।
ਗੁਰਉਪਦੇਸ ਮਨ ਧਾਵਤ ਬਰਜਿ ।
ਪਰ ਧਨ ਪਰ ਤਨ ਪਰ ਦੂਖ ਨ ਨਿਵਾਰੀਐ ॥੫੪੭॥

ਜੈਸੇ ਤੌ ਕੰਚਨੈ ਪਾਰੋ ਪਰਸਤ ਸੋਖ ਲੇਤ ।
ਅਗਨਿ ਮੈ ਡਾਰੇ ਪੁਨ ਪਾਰੋ ਉਡ ਜਾਤ ਹੈ ।
ਜੈਸੇ ਮਲ ਮੂਤ੍ਰ ਲਗ ਅੰਬਰ ਮਲੀਨ ਹੋਤ ।
ਸਾਬਨ ਸਲਿਲ ਮਿਲਿ ਨਿਰਮਲ ਗਾਤ ਹੈ ।
ਜੈਸੇ ਅਹਿ ਗ੍ਰਸੇ ਬਿਖ ਬਜ਼ਾਪਤ ਸਗਲ ਅੰਗ ।
ਮੰਤ੍ਰ ਕੈ ਬਿਖੈ ਬਿਕਾਰ ਸਭ ਸੁ ਬਿਲਾਤ ਹੈ ।
ਤੈਸੇ ਮਾਯਾ ਮੋਹ ਕੈ ਬਿਮੋਹਤ ਮਗਨ ਮਨ ।
ਗੁਰਉਪਦੇਸ ਮਾਯਾ ਮੂਲ ਮੁਰਝਾਤ ਹੈ ॥੫੫੭॥

ਜੈਸੇ ਪਾਟ ਚਾਕੀ ਕੇ ਨ ਮੂੰਡ ਕੇ ਉਠਾਏ ਜਾਤ ।
ਕਲਾ ਕੀਏ ਲੀਏ ਜਾਤ ਐਂਚਤ ਅਚਿੰਤ ਹੀ ।
ਜੈਸੇ ਗਜ ਕੇਹਰ ਨ ਬਲ ਕੀਏ ਬਸ ਹੋਤ ।
ਜਤਨ ਕੈ ਆਨੀਅਤ ਸਮਤ ਸਮਤ ਹੀ ।
ਜੈਸੇ ਸਰਿਤਾ ਪ੍ਰਬਲ ਦੇਖਤ ਭਯਾਨ ਰੂਪ ।
ਕਰਦਮ ਚੜ੍ਹ ਪਾਰ ਉਤਰੈ ਤੁਰਤ ਹੀ ।
ਤੈਸੇ ਦੁਖ ਸੁਖ ਬਹੁ ਬਿਖਮ ਸੰਸਾਰ ਬਿਖੈ ।
ਗੁਰਉਪਦੇਸ ਜਲ ਜਲ ਜਾਇ ਕਤ ਹੀ ॥੫੫੮॥

ਜੈਸੇ ਬਨਤ ਬਚਿਤ੍ਰ ਅਭਰਨ ਸਿੰਗਾਰ ਸਜਿ ।
ਭੇਟਤ ਭਤਾਰ ਚਿਤ ਬਿਮਲ ਅਨੰਦ ਹੈ ।
ਜੈਸੇ ਸਰੁਵਰ ਪਰਿਫੁਲਤ ਕਮਲ ਦਲ ।
ਮਧੁਕਰ ਮੁਦਤ ਮਗਨ ਮਕਰੰਦ ਹੈ ।

ਜੈਸੇ ਚਿਤ ਚਾਹਤਚਕੋਰ ਦੇਖ ਧਿਆਨ ਧਰੈ ।
ਅੰਮ੍ਰਿਤ ਕਿਰਨ ਅਚਵਤ ਹਿਤ ਚੰਦ ਹੈ ।
ਤੈਸੇ ਗਾਯਬੋ ਸੁਨਾਯਬੋ ਸੁਸਬਦ ਸੰਗਤ ਮੈਂ ।
ਮਾਨੋ ਦਾਨ ਕੁਰਖੇਤ੍ਰ ਪਾਪ ਮੂਲ ਕੰਦ ਹੈ ॥੫੬੦॥

ਜੈਸੇ ਦੀਪ ਜੋਤ ਲਿਵ ਲਾਗੈ ਚਲੇ ਜਾਤ ਸੁਖ ।
ਗਹੇ ਦੁਚਿਤੁ ਹ੍ਵੈ ਭਟਕਾ ਸੇ ਭੇਟ ਹੈ ।
ਜੈਸੇ ਦਧ ਕੂਲ ਬੈਠ ਮੁਕਤਾ ਚੁਨਤ ਹੰਸ ।
ਪੈਰਤ ਨ ਪਾਵੈ ਪਾਰ ਲਹਰ ਲਪੇਟ ਹੈ ।
ਜੈਸੇ ਨ੍ਰਿਖ ਅਗਨਿ ਕੈ ਮਧਜ ਭਾਵ ਸਿਧ ਹੋਤ ।
ਨਿਕਟ ਬਿਕਟ ਦੁਖ ਸਹਸਾ ਨ ਮੇਟ ਹੈ ।
ਤੈਸੇ ਗੁਰਸਬਦ ਸਨੇਹ ਕੈ ਪਰਮਪਦ ।
ਮੂਰਤ ਸਮੀਪ ਸਿੰਘ ਸਾਪ ਕੀ ਅਖੇਟ ਹੈ ॥੫੬੫॥

ਸ੍ਵਾਮਿ ਕਾਜ ਲਾਗ ਸੇਵਾ ਕਰਤ ਸੇਵਕ ਜੈਸੇ ।
ਨਰਪਤਿ ਨਿਰਖ ਸਨੇਹ ਉਪਜਾਵਹੀ ।
ਜੈਸੇ ਪ੍ਰਤ ਚੋਚਲਾ ਕਰਤ ਬਿਦਜਮਾਨ ।
ਦੇਖਿ ਦੇਖਿ ਸੁਨਿ ਸੁਨਿ ਆਨੰਦ ਬਢਾਵਹੀਂ ।
ਜੈਸੇ ਪਾਕਸਾਲਾ ਮਧਿ ਬਿੰਜਨ ਪਰੋਸੈ ਨਾਰਿ ।
ਪਤਿ ਖਾਤ ਪਜਾਰ ਕੈ ਪਰਮ ਸੁਖ ਪਾਵਹੀ ।
ਤੈਸੇ ਗੁਰਸਬਦ ਸੁਨਤ ਸ੍ਰੋਤਾ ਸਾਵਧਾਨ ।
ਗਾਵੈ ਰੀਝ ਗਾਯਨ ਸਹਜ ਲਿਵ ਲਾਵਹੀ ॥੫੬੬॥

ਜੈਸੇ ਜਨਮਤ ਕੰਨਜਾ ਦੀਜੀਐ ਦਹੇਜ ਘਨੋ ।
ਤਾਕੇ ਸੁਤ ਆਗੈ ਬਜਾਹੇ ਬਹੁ ਪੁਨ ਲੀਜੀਐ ।
ਜੈਸੇ ਦਾਮ ਲਾਈਅਤ ਪ੍ਰਥਮ ਬਨਜ ਬਿਖੈ ।
ਪਾਛੈ ਲਾਭ ਹੋਤ ਮਨ ਸਕੁਚ ਨ ਕੀਜੀਐ ।
ਜੈਸੇ ਗਊ ਸੇਵਾ ਕੈ ਸਹੇਤ ਪ੍ਰਤਿਪਾਲੀਅਤ ।
ਸਕਲ ਅਖਾਦ ਵਾਕੋ ਦੂਧ ਦੁਹਿ ਪੀਜੀਐ ।
ਤੈਸੇ ਤਨ ਮਨ ਧਨ ਅਰਪ ਸਰਨ ਗੁਰ ।
ਦੀਖਜਾ ਦਾਨ ਲੈ ਅਮਰ ਸਦ ਸਦ ਜੀਜੀਐ ॥੫੮੪॥

ਜੈਸੇ ਅੰਧਕਾਰ ਬਿਖੈ ਦਿਪਤ ਦੀਪਕ ਦੇਖ ।
ਅਨਿਕ ਪਤੰਗ ਓਤਪੋਤ ਹੁਇ ਗੁੰਜਾਰ ਹੀ ।
ਜੈਸੇ ਮਿਸਟਾਂਨ ਪਾਨ ਜਾਨ ਕਾਨ ਭਾਂਜਨ ਮੈ ।
ਰਾਖਤ ਹੀ ਚੀਟੀ ਲੋਭ ਲੁਭਤ ਅਪਾਰ ਹੀ ।
ਜੈਸੇ ਮ੍ਰਿਦ ਸੌਰਭ ਕਮਲ ਓਰ ਧਾਇ ਜਾਇ ।
ਮਧੁਪ ਸਮੂਹ ਸੁਭ ਸਬਦ ਉਚਾਰਹੀ ।
ਤੈਸੇ ਹੀ ਨਿਧਾਨ ਗੁਰ ਗਜਾਨ ਪਰਵਾਨ ਜਾਮੈ ।
ਸਗਲ ਸੰਸਾਰ ਤਾ ਚਰਨ ਨਮਸਕਾਰ ਹੀ ॥੬੦੬॥

ਰੂਪ ਕੇ ਜੋ ਰੀਝੈ ਰੂਪਵੰਤ ਹੀ ਰਿਝਾਇ ਲੇਹਿ ।
ਬਲ ਕੈ ਜੁ ਮਿਲੈ ਬਲਵੰਤ ਗਹਿ ਰਾਖਈ ।
ਦਰਬ ਕੈ ਜੋ ਪਾਈਐ ਦਰਬੇਸੂਰ ਲੇਜਾਹਿ ਤਾਹਿ ।
ਕਬਿਤਾ ਕੈ ਪਾਈਐ ਕਬੀਸੂਰ ਅਭਿਲਾਖ ਹੀ ।
ਜੋਗ ਕੈ ਜੋ ਪਾਈਐ ਜੋਗੀ ਜਟਾ ਮੈ ਦੁਰਾਇ ਰਾਖੈ ।
ਭੋਗ ਕੈ ਜੋ ਪਾਈਐ ਭੋਗ ਭੋਗੀ ਰਸ ਚਾਖ ਹੀ ।
ਨਿਗ੍ਰਹ ਜਤਨ ਪਾਨ ਪਰਤ ਨ ਪ੍ਰਾਨ ਮਾਨ ।
ਪ੍ਰਾਨ ਪਤਿ ਏਕ ਗੁਰਸਬਦਿ ਸੁਭਾਖ ਹੀ ॥੬੦੭॥

ਜੈਸੇ ਫਲ ਤੇ ਬਿਰਖ ਬਿਰਖ ਤੇ ਹੋਤ ਫਲ ।
ਅਦਭੁਤ ਗਤਿ ਕਛੁ ਕਹਤ ਨ ਆਵੈ ਜੀ ।
ਜੈਸੇ ਬਾਸ ਬਾਵਨ ਮੈ ਬਾਵਨ ਹੈ ਬਾਸ ਬਿਖੈ ।
ਬਿਸਮ ਚਰਿਤ੍ਰ ਕੋਊ ਮਰਮ ਨ ਪਾਵੈ ਜੀ ।
ਕਾਸ ਮੈ ਅਗਨਿ ਅਰ ਅਗਨਿ ਮੈ ਕਾਸ ਜੈਸੇ ।
ਅਤਿ ਅਸਚਰਜਮਯ ਕੌਤਕ ਕਹਾਵੈ ਜੀ ।
ਸਤਿਗੁਰ ਮਹਿ ਸਬਦ ਸਬਦ ਮਹਿ ਸਤਿਗੁਰ ਹੈ ।
ਨਿਗੁਨ ਸਗੁਨ ਗਯਾਨ ਧਯਾਨ ਸਮਝਾਵੈ ਜੀ ॥੬੦੮॥

ਜੈਸੇ ਤਿਲ ਬਾਸ ਬਾਸ ਲੀਜੀਅਤ ਕੁਸਮ ਤੇ ।
ਤਾਂਤੇ ਹੋਤ ਹੈ ਫੁਲੇਲ ਜਤਨ ਕੈ ਜਾਨੀਐ ।
ਜੈਸੇ ਤੌਂ ਅਉਟਾਇ ਦੂਧ ਜਾਮਨ ਜਮਾਇ ਮਥ ।
ਸੰਜਮ ਸਹਤ ਘ੍ਰਿਤ ਪ੍ਰਗਟਾਇ ਮਾਨੀਐ ।
ਜੈਸੇ ਕੂਆ ਖੋਦ ਕਰਿ ਬਸੁਧਾ ਧਸਾਇ ਕੋਠੀ ।
ਲਾਜ ਕੋਊ ਬਹਾਇ ਡੋਲ ਕਾਢਿ ਜਲ ਆਨੀਐ ।
ਗੁਰਉਪਦੇਸ ਤੈਸੇ ਭਾਵਨੀ ਭਕਤ ਭਾਇ ।
ਘਟ ਘਟ ਪੂਰਨ ਬ੍ਰਹਮ ਪਹਿਚਾਨੀਐ ॥੬੦੯॥

ਜੈਸੇ ਮਾਲਾ ਮੇਰ ਪੋਈਅਤ ਸਭ ਊਪਰ ਕੈ ।
ਸਿਮਰਨ ਸੰਖਯਾ ਮੈ ਨ ਆਵਤ ਬਡਾਈ ਕੈ ।
ਜੈਸੇ ਬਿਰਖਨ ਬਿਖੈ ਪੇਖੀਐ ਸੇਬਲ ਊਚੋ ।
ਨਿਹਫਲ ਸੋਊ ਅਤਿ ਅਧਿਕਾਰੀ ਕੈ ।
ਜੈਸੇ ਚੀਲ ਪੰਛੀਨ ਮੈ ਉਡਤ ਅਕਾਸ਼ਚਾਰੀ ।
ਹੇਰੇ ਮ੍ਰਿਤ ਪਿੰਜਰਨ ਊਚੈ ਮਤੁ ਪਾਈ ਕੈ ।
ਜੈਸੇ ਗਾਇਬੋ ਬਜਾਇਬੋ ਸੁਨਾਇਬੋ ਨ ਕਛੁ ਤੈਸੇ ।
ਗੁਰਉਪਦੇਸ ਬਿਨਾ ਧ੍ਰਿਗ ਚਤੁਰਾਈ ਕੈ ॥੬੩੧॥

ਚੀਕਨੇ ਕਲਸ ਪਰ ਜੈਸੇ ਨਾ ਟਿਕਤ ਬੂੰਦ ।
ਕਾਲਰ ਮੈਂ ਪਰੇ ਨਾਜ ਨਿਪਜੈ ਨ ਖੇਤ ਜੀ ।
ਜੈਸੇ ਧਰਿ ਪਰ ਤਰੁ ਸੇਬਲ ਅਫਲ ਅਰੁ ।

ਬਿਖਿਆ ਬਿਰਖ ਫਲੇ ਜਗੁ ਦੁਖ ਦੇਤ ਜੀ ।
ਚੰਦਨ ਸੁਬਾਸ ਬਾਂਸ ਬਾਸ ਬਾਸ ਬਾਸੀਐ ਨਾ ।
ਪਵਨ ਗਵਨ ਮਲ ਮੂਤਤਾ ਸਮੇਤ ਜੀ ।
ਗੁਰਉਪਦੇਸ ਪਰਵੇਸ ਨ ਮੋ ਰਿਦੈ ਭਿਦੇ ।
ਜੈਸੇ ਮਾਨੋ ਸ੍ਵਾਂਤਿਬੂੰਦ ਅਹਿ ਮੁਖ ਲੇਤ ਜੀ ॥੬੩੮॥

**ਗੁਰਸਿਖ**

ਵੇਖੋ : 'ਗੁਰਮੁਖਿ'

**ਗੁਰਸਿਖ-ਸੰਗਤ (ਫਲ)**

ਦੀਪਕ ਪਤੰਗ ਸੰਗ ਪ੍ਰੀਤਿ ਇਕਅੰਗੀ ਹੋਇ ।
ਚੰਦ੍ਰਮਾ ਚਕੋਰ ਘਨ ਚਾਤ੍ਰਿਕ ਨੁ ਹੋਤ ਹੈ ।
ਚਕਈ ਅਉ ਸੂਰ ਜਲਿ ਮੀਨ ਜਿਉ ਕਮਲ ਅਲਿ ।
ਕਾਸਟ ਅਗਨ ਮ੍ਰਿਗ ਨਾਦ ਕੋ ਉਦੋਤ ਹੈ ।
ਪਿਤ ਸੁਤ ਹਿਤ ਅਰੁ ਭਾਮਨੀ ਭਤਾਰ ਗਤਿ ।
ਮਾਇਆ ਅਉ ਸੰਸਾਰ ਦੁਆਰ ਮਿਟਤ ਨ ਛੋਤਿ ਹੈ ।
ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਸਾਚੋ ।
ਲੋਕ ਪਰਲੋਕ ਸੁਖਦਾਈ ਓਤਿਪੋਤਿ ਹੈ ॥੧੮੭॥

ਲੋਗਨ ਮੈ ਲੋਗਾਚਾਰ ਅਨਿਕ ਪ੍ਰਕਾਰ ਪਿਆਰ ।
ਮਿਥਨ ਬਿਉਹਾਰ ਦੁਖਦਾਈ ਪਹਚਾਨੀਐ ।
ਬੇਦ ਮਿਰਜਾਦਾ ਮੈ ਕਹਤ ਹੈ ਕਥਾ ਅਨੇਕ ।
ਸੁਨੀਐ ਨ ਤੈਸੀ ਪ੍ਰੀਤਿ ਮਨ ਮੈ ਨ ਮਾਨੀਐ ।
ਗਿਆਨ ਉਨਮਾਨ ਮੈ ਨ ਜਗਤ ਭਗਤ ਬਿਖੈ ।
ਰਾਗਨਾਦ ਬਾਦਿ ਆਦਿ ਅੰਤਿ ਹੂ ਨ ਜਾਨੀਐ ।
ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਜੈਸੋ।
ਤੈਸੋ ਨ ਤ੍ਰਿਲੋਕ ਬਿਖੇ ਅਉਰ ਉਰ ਆਨੀਐ॥੧੮੮॥

ਚਾਰਕੁੰਟ ਸਾਤਦੀਪ ਮੈ ਨ ਨਵਖੰਡ ਬਿਖੈ ।
ਦਹਿਦਿਸ ਦੇਖੀਐ ਨ ਬਨ ਗ੍ਰਿਹ ਜਾਨੀਐ ।
ਲੋਗ ਬੇਦ ਗਿਆਨ ਉਨਮਾਨ ਕੈ ਨ ਦੇਖਿਓ ਸੁਨਿਓ ।
ਸੰਰਗ ਪਇਆਲ ਮ੍ਰਿਤਮੰਡਲ ਨ ਮਾਨੀਐ ।
ਭੂਤ ਅਉ ਭਵਿਖ ਨ ਬਰਤਮਾਨ ਚਾਰੋਜੁਗ ।
ਚਤਰ ਬਰਨ ਖਟ ਦਰਸ ਨ ਧਿਆਨੀਐ ।
ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਜੈਸੇ ।
ਤੈਸੋ ਅਉਰ ਠਉਰ ਸੁਨੀਐ ਨ ਪਹਿਚਾਨੀਐ ॥੧੯੭॥

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਅਤਿ ।
ਪ੍ਰੇਮ ਕੈ ਪਰਸਪਰ ਬਿਸਮ ਸਥਾਨ ਹੈ ।
ਦ੍ਰਿਸਟਿ ਦਰਸ ਕੈ ਦਰਸ ਕੈ ਦ੍ਰਿਸਟਿ ਹਰੀ ।
ਹੇਰਤ ਹਿਰਾਤ ਸੁਧਿ ਰਹਤ ਨ ਧਿਆਨ ਹੈ ।
ਸਬਦ ਕੈ ਸੁਰਤਿ ਸੁਰਤਿ ਕੈ ਸਬਦ ਹਰੇ ।
ਕਹਤ ਸੁਨਤ ਗਤਿ ਰਹਤ ਨ ਗਿਆਨ ਹੈ ।
ਅਸਨ ਬਸਨ ਤਨ ਮਨ ਬਿਸਮਰਨ ਹੁਇ ।
ਦੇਹ ਕੈ ਬਿਦੇਹ ਉਨਮਤ ਮਧੁ ਪਾਨ ਹੈ ॥੨੬੩॥

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਅਤਿ ।
ਪ੍ਰੇਮ ਕੈ ਪਰਸਪਰ ਪੂਰਨ ਪ੍ਰਗਾਸ ਹੈ ।
ਦਰਸ ਅਨੂਪ ਰੂਪ ਰੰਗ ਅੰਗ ਅੰਗ ਛਬਿ ।
ਹੇਰਤ ਹਿਰਾਨੇ ਦ੍ਰਿਗ ਬਿਸਮ ਬਿਸ੍ਰਾਸ ਹੈ ।
ਸਬਦ ਨਿਧਾਨ ਅਨਹਦ ਰੁਨਝੁਨ ਧੁਨਿ ।
ਸੁਨਤ ਸੁਰਤਿ ਮਤਿ ਹਰਨ ਅਭਿਆਸ ਹੈ ।
ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ ।
ਪਰਮਦਭੁਤ ਗਤਿ ਪੂਰਨ ਬਿਲਾਸ ਹੈ ॥੨੮੪॥

ਗੁਰਮੁਖਿ ਸੰਗਤਿ ਮਿਲਾਪ ਕੋ ਅਤਿ ।
ਪੂਰਨ ਪ੍ਰਗਾਸ ਪ੍ਰੇਮ ਨੇਮ ਕੈ ਪਰਸਪਰ ਹੈ ।
ਚਰਨ ਕਮਲ ਰਜ ਬਾਸਨਾ ਸੁਬਾਸ ਰਾਸਿ ।
ਸੀਤਲਤਾ ਕੋਮਲ ਪੂਜਾ ਕੋਟਾਨਿ ਸਮਸਰਿ ਹੈ ।
ਰੂਪ ਕੈ ਅਨੂਪ ਰੂਪ ਅਤਿ ਅਸਚਰਜਮੈ ।
ਨਾਨਾ ਬਿਸਮਾਦ ਰਾਗ ਰਾਗਨੀ ਨ ਪਟਤਰ ਹੈ ।
ਨਿਝਰ ਅਪਾਰ ਧਾਰ ਅੰਮ੍ਰਿਤ ਨਿਧਾਨ ਪਾਨ ।
ਪਰਮਦਭੁਤ ਗਤਿ ਆਨ ਨਹੀ ਸਮਸਰਿ ਹੈ ॥੨੮੫॥

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ॥
ਪ੍ਰੇਮ ਕੈ ਪਰਸਿਪਰ ਪਗ ਲਪਟਾਵਹੀ ।
ਦ੍ਰਿਸਟਿ ਦਰਸ ਓਰੁ ਸਬਦ ਸੁਰਤਿ ਮਿਲਿ ।
ਪੂਰਨ ਬ੍ਰਹਮ ਗਿਆਨ ਧਿਆਨ ਲਿਵ ਲਾਵਹੀ ।
ਏਕ ਮਿਸਟਾਨ ਪਾਨ ਲਾਵਤ ਮਹਾਪ੍ਰਸਾਦਿ ।
ਏਕ ਗੁਰਪੁਰਬ ਕੈ ਸਿਖਨੁ ਬੁਲਾਵਹੀ ।
ਸਿਵ ਸਨਕਾਦਿ ਬਾਛੈ ਤਿਨਕੇ ਉਚਿਸਟ ਕਉ ।
ਸਾਧਨ ਕੀ ਦੂਖਨਾ ਕਵਨ ਫਲ ਪਾਵਹੀ ॥੩੦੯॥

ਚਕਈ ਚਕੋਰ ਮ੍ਰਿਗ ਮੀਨ ਭ੍ਰਿੰਗ ਅਉ ਪਤੰਗ॥
ਪ੍ਰੀਤਿ ਇਕਅੰਗੀ ਬਹੁਰੰਗੀ ਦੁਖਦਾਈ ਹੈ ।
ਏਕ ਏਕ ਟੇਕ ਸੈ ਟਰਤ ਨ ਮਰਤ ਸਬੈ॥
ਆਦਿ ਅੰਤਿ ਕੀ ਚਾਲ ਚਲੀ ਆਈ ਹੈ ।

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਐਸੋ॥
ਲੋਗ ਪਰਲੋਗ ਸੁਖਦਾਇਕ ਸਹਾਈ ਹੈ ।
ਗੁਰਮਤਿ ਸੁਨਿ ਦੁਰਮਤਿ ਨ ਮਿਟਤ ਜਾਕੀ॥
ਅਹਿ ਮਿਲਿ ਚੰਦਨ ਜਿਉ ਬਿਖੁ ਨ ਮਿਟਾਈ ਹੈ ॥੩੧੬॥

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਛਿਨ ।
ਸਿਵ ਸਨਕਾਦਿ ਬ੍ਰਹਮਾਦਿਕ ਨ ਪਾਵਹੀ ।
ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਨਾਦ ਬਾਦ॥
ਰਾਗ ਰਾਗਨੀ ਹੂ ਨੇਤ ਨੇਤ ਕਰਿ ਗਾਵਹੀ ।
ਦੇਵੀ ਦੇਵ ਸਰਬ ਨਿਧਾਨ ਅਉ ਸਕਲ ਫਲ॥
ਸ੍ਵਰਗ ਸਮੂਹ ਸੁਖ ਧਿਆਨ ਧਰ ਧਿਆਵਹੀ ।
ਪੂਰਨ ਬ੍ਰਹਮ ਸਤਿਗੁਰ ਸਾਵਧਾਨ ਜਾਨਿ ।
ਗੁਰਸਿਖ ਸਬਦ ਸੁਰਤਿ ਲਿਵ ਲਾਵਹੀ ॥੩੪੧॥

ਜੈਸੇ ਦੀਪ ਦਿਪਤ ਮਹਾਤਮੈ ਨ ਜਾਨੈ ਕੋਊ ।
ਬੁਝਤ ਹੀ ਅੰਧਕਾਰ ਭਟਕਤ ਰਾਤਿ ਹੈ ।
ਜੈਸੇ ਦ੍ਰੂਮ ਆਂਗਨਿ ਅਛਿਤ ਮਹਿਮਾ ਨ ਜਾਨੈ ।
ਕਾਟਤ ਹੀ ਛਾਂਹਿ ਬੈਠੇਬੇ ਕਉ ਬਿਲਲਾਤ ਹੈ ।
ਜੈਸੇ ਰਾਜਨੀਤਿ ਬਿਖੈ ਚੈਨ ਹੁਇ ਚਤੁਰਕੁੰਟ ।
ਛਤ੍ਰ ਢਾਲਾ ਚਾਲ ਭਏ ਜੰਤ੍ਰ ਕੰਤ੍ਰ ਜਾਤ ਹੈ ।
ਤੈਸੇ ਗੁਰਸਿਖ ਸਾਧਸੰਗਮ ਜੁਗਤਿ ਜਗ ।
ਅੰਤਰੀਛ ਭਏ ਪਾਛੇ ਲੋਗ ਪਛੁਤਾਤ ਹੈ ॥੩੫੧॥

ਜੈਸੇ ਸੁਕਦੇਵ ਕੇ ਜਨਮ ਸਮੈ ਜਾਕੋ ਜਾਕੋ ।
ਜਨਮ ਭਇਓ ਤੇ ਸਕਲ ਸਿਧਿ ਜਾਨੀਐ ।
ਸ੍ਵਾਂਤਬੂੰਦ ਜੋਈ ਜੋਈ ਪਰਤ ਸਮੁੰਦ੍ਰ ਬਿਖੈ ।
ਸੀਪ ਕੈ ਸੰਜੋਗ ਮੁਕਤਾਹਲ ਬਖਾਨੀਐ ।
ਬਾਵਨ ਸੁਗੰਧ ਸੰਬੰਧ ਪਉਨ ਗਉਨ ਕਰੈ ।
ਲਾਗੈ ਜਾਹੀ ਜਾਹੀ ਦ੍ਰੂਮ ਚੰਦਨ ਸਮਾਨੀਐ ।
ਤੈਸੇ ਗੁਰਸਿਖ ਸੰਗ ਜੋ ਜੋ ਜਾਗਤ ਅੰਮ੍ਰਿਤ ਜੋਗ ।
ਸਬਦੁ ਪ੍ਰਸਾਦਿ ਮੋਖ ਪਦ ਪਰਵਾਨੀਐ ॥੩੬੧॥

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ ।
ਪਤਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ।
ਪੂਛਤ ਨ ਜੋਤਕ ਅਉ ਬੇਦ ਥਿਤਿ ਬਾਰ ਕਛੁ॥
ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ ।
ਜਾਨਤ ਨ ਸਗਨ ਲਗਨ ਆਨ ਦੇਵ ਸੇਵ ।
ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ ।
ਸਿਖ ਸੰਤ ਬਾਲਕ ਸ੍ਰੀਗਰ ਪ੍ਰਤਿਪਾਲਕ ਹੁਇ॥
ਜੀਵਨਮਕਤਿ ਗਤਿ ਬ੍ਰਹਮ ਬਿਚਾਰੀ ਹੈ ॥੪੪੮॥

### ਗੁਰਸਿਖ-ਸੇਵਾ (ਫਲ)

ਧਰਤੀ ਬੀਉ ਬੀਜਾਇ ਸਹਸ ਫਲਾਇਆ ।
ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ ।
ਧਰਤੀ ਦੇਇ ਫਲਾਇ ਜੋਈ ਫਲੁ ਪਾਇਆ ।
ਗੁਰਸਿਖ ਮੁਖਿ ਸਮਾਇ ਸਭ ਫਲ ਲਾਇਆ ।
ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ ।
ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ ॥ – ੧੪/੨੦.੧-੬

### ਗੁਰਸਿਖ ਤੇ ਆਨਦੇਵ

ਜੈਸੇ ਘਾਮ ਤੀਖਨ ਤਪਤਿ ਅਤਿ ਬਿਖਮ ।
ਬੈਸੰਤਰਿ ਬਿਹੂਨ ਸਿਧਿ ਕਰਿਤ ਨ ਗ੍ਰਾਸ ਕਉ ।
ਜੈਸੇ ਨਿਸ ਓਸ ਕੈ ਸਜਲ ਹੋਤ ਮੇਰ ਤਿਨ ।
ਬਿਨੁ ਜਲ ਪਾਨ ਨ ਨਿਵਾਰਤ ਪਿਆਸ ਕਉ ।
ਜੈਸੇ ਹੀ ਗ੍ਰਿਖਮ ਰੁਤ ਪ੍ਰਗਟੈ ਪ੍ਰਸੇਦ ਅੰਗ ।
ਮਿਟਤ ਨ ਫੂਕੇ ਬਿਨੁ ਪਵਨੁ ਪ੍ਰਗਾਸ ਕਉ ।
ਤੈਸੇ ਆਵਾਗੌਨ ਨ ਮਿਟਤ ਨ ਆਨਦੇਵ ਸੇਵ ।
ਗੁਰਮੁਖ ਪਾਵੈ ਨਿਜਪਦ ਕੇ ਨਿਵਾਸ ਕਉ ॥੪੭੧॥

ਕਉਡਾ ਪੈਸਾ ਰੁਪਈਯਾ ਸੁਨਈਆ ਕੋ ਬਨਜੁ ਕਰੈ ।
ਰਤਨ ਪਾਰਖੁ ਹੋਇ ਜਉਹਰੀ ਕਹਾਵਈ ।
ਜਉਹਰੀ ਕਹਾਇ ਪੁਨ ਕਉਡਾ ਕੋ ਬਨਜੁ ਕਰੈ ।
ਪੰਚ ਪਰਵਾਨ ਮੈ ਪਤਸਿਟਾ ਘਟਾਵਈ ।
ਆਨਦੇਵ ਸੇਵ ਗੁਰਦੇਵ ਕੋ ਸੇਵਕੁ ਹੁਇ
ਲੋਕ ਪਰਲੋਕ ਬਿਖੈ ਊਚ ਪਦ ਪਾਵਈ ।
ਛਾਡਿ ਗੁਰਦੇਵ ਸੇਵ ਆਨਦੇਵ ਸੇਵਕੁ ਹੁਇ
ਨਿਹਫਲ ਜਨਮੁ ਕਪੂਤ ਹੁਇ ਹਸਾਵਈ ॥੪੭੯॥

### ਗੁਰਸਿਖ, ਨਿਤ-ਕ੍ਰਿਆ

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ ।
ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ ।
ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ ।
ਸੰਕਾ ਮਨਹੁੰ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ ।
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ ।
ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ ।
ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਗੁਰੁ ਸੰਦਾ ।
ਗੁਰਮੁਖ ਗਾਡੀ ਰਾਹੁ ਚਲੰਦਾ ॥ – ੪੦/੧੧.੧-੮

**ਗੁਰਸਿਖ–ਰੋਮ (ਮਹਿਮਾ)**

ਗੁਰਸਿਖ ਏਕਮੇਕ ਰੋਮ ਕੀ ਅਕਥ ਕਥਾ ।
ਗੁਰਸਿਖ ਸਾਧਸੰਗਿ ਮਹਿਮਾ ਕੋ ਪਾਵਈ ।
ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ ।
ਸਬਦ ਸੁਰਤਿ ਸਾਧਸੰਗਤਿ ਸਮਾਵਈ ।
ਪੂਰਨ ਬ੍ਰਹਮ ਗੁਰ ਸਾਧ ਸੰਗਿ ਮੈ ਨਿਵਾਸ ।
ਦਾਸਨ ਦਾਸਾਨ ਮਤਿ ਆਪਾ ਨ ਜਤਾਵਈ ।
ਸਤਿਗੁਰ ਗੁਰ ਗੁਰਸਿਖ ਸਾਧਸੰਗਤਿ ਹੈ ।
ਓਤਿਪੋਤਿ ਜੋਤਿ ਵਾਕੀ ਵਾਹੀ ਬਨਿ ਆਵਈ ॥੧੯੫॥

**ਗੁਰਸਿਖ–ਵੰਸ਼**

ਵੇਖੋ : 'ਗੁਰਮੁਖਿ ਵੰਸ਼'

**ਗੁਰਸਿਖੀ/ਗੁਰਮੁਖਿ ਪੰਥ**

ਗੁਰਮੁਖਿ ਵਰਨੁ ਅਵਰਨੁ ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ ।
ਤਾ ਕਿਛੁ ਘਾਲਿ ਪਵੈ ਦਰਿ ਲੇਖੈ ॥ – ੧/੨੫.੭–੮

ਬਾਬਾ ਬੋਲੇ ਨਾਥ ਜੀ ਅਸਿ ਵੇਖਣਿ ਜੋਗੀ ਵਸਤੁ ਨ ਕਾਈ ।
ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ ।– ੧/੪੨.੩–੪

ਬਾਝੌ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ ।– ੧/੪੩.੨

ਮੁਲਿ ਨ ਮਿਲੈ ਅਮੋਲੁ ਨ ਕੀਮਤਿ ਪਾਈਐ ।
ਪਾਇ ਤਰਾਜੂ ਤੋਲੁ ਨ ਅਤੁਲੁ ਤੁਲਾਈਐ ।
ਨਿਜ ਘਰਿ ਤਖਤੁ ਅਡੋਲੁ ਨ ਡੋਲਿ ਡੋਲਾਈਐ ।
ਗੁਰਮੁਖਿ ਪੰਥ ਨਿਰੋਲੁ ਨ ਰਲੇ ਰਲਾਈਐ ।
ਕਥਾ ਅਕਥ ਅਬੋਲੁ ਨ ਬੋਲ ਬੁਲਾਈਐ ।
ਸਦਾ ਅਭੁਲੁ ਅਭੋਲੁ ਨ ਭੋਲਿ ਭੁਲਾਈਐ ।
ਗੁਰਮੁਖਿ ਪੰਥੁ ਅਲੋਲੁ ਸਹਜਿ ਸਮਾਈਐ ।
ਅਮਿਉ ਸਰੋਵਰ ਝੋਲੁ ਗੁਰਮੁਖਿ ਪਾਈਐ ।
ਲਖ ਟੋਲੀ ਇਕ ਟੋਲੁ ਨ ਆਪੁ ਗਣਾਈਐ ॥ – ੩/੫.੧–੯

ਸਉਦਾ ਇਕਤੁ ਹਟਿ ਸਬਦਿ ਵਿਸਾਹੀਐ ।
ਪੂਰਾ ਪੂਰੇ ਵਟਿ ਕਿ ਆਖਿ ਸਲਾਹੀਐ ।

ਕਦੇ ਨ ਹੋਵੈ ਘਟਿ ਸਚੀ ਪਤਿਸਾਹੀਐ ।
ਪੂਰੇ ਸਤਿਗੁਰ ਖਟਿ ਅਖੁਟੁ ਸਮਾਹੀਐ ।
ਸਾਧਸੰਗਤਿ ਪਰਗਟਿ ਸਦਾ ਨਿਬਾਹੀਐ ।
ਚਾਵਲ ਇਕਤੇ ਸਟਿ ਨ ਦੂਜੀ ਵਾਹੀਐ ।
ਜਮ ਦੀ ਫਾਹੀ ਕਟਿ ਦਾਦਿ ਇਲਾਹੀਐ ।
ਪੰਜੇ ਦੂਤ ਸੰਘਟਿ ਸੁ ਢੇਰੀ ਢਾਹੀਐ ।
ਪਾਣੀ ਜਿਉ ਹਰਿਹਟਿ ਸੁ ਖੇਤਿ ਉਮਾਹੀਐ ॥ - ੩/੬.੧-੯

ਚਾਰ ਵਰਨ ਸਤਿਸੰਗੁ ਗੁਰਮੁਖਿ ਮੇਲਿਆ ।
ਜਾਣ ਤੰਬੋਲਹੁ ਰੰਗੁ ਗੁਰਮੁਖਿ ਚੇਲਿਆ ।
ਪੰਜੇ ਸਬਦ ਅਭੰਗ ਅਨਹਦ ਕੇਲਿਆ ।
ਸਤਿਗੁਰ ਸਬਦਿ ਤਰੰਗ ਸਦਾ ਸੁਹੇਲਿਆ ।
ਸਬਦ ਸੁਰਤਿ ਪਰਸੰਗ ਗਿਆਨ ਸੰਗ ਮੇਲਿਆ ।
ਰਾਗ ਨਾਦ ਸਰਬੰਗ ਅਹਿਨਿਸਿ ਭੇਲਿਆ ।
ਸਬਦ ਅਨਾਹਦੁ ਰੰਗ ਸੁਝ ਇਕੇਲਿਆ ।
ਗੁਰਮੁਖਿ ਪੰਥੁ ਨਿਪੰਗੁ ਬਾਰਹ ਖੇਲਿਆ ॥ - ੩/੧੬.੧-੮

ਗੁਰਮਤਿ ਗੁਰਪ੍ਰਸਾਦਿ ਭਰਮੁ ਨਿਖੰਜਨੋ ।
ਆਦਿ ਪੁਰਖੁ ਪਰਮਾਦਿ ਅਕਾਲ ਅਗੰਜਨੋ ।- ੩/੧੭.੪-੫

ਜਿਉ ਜਿਉ ਲਯਨਿ ਤੋੜਿ ਫਲਿ ਤਿਉ ਤਿਉ ਫਿਰਿ ਫਿਰ ਫਲੀਐ ਹਸੈ ।
ਨਿਵ ਚਲਣੁ ਗੁਰ ਮਾਰਗੁ ਦਸੈ ॥ - ੪/੧੧.੬-੭

ਵਾਲਹੁ ਨਿਕੀ ਆਖੀਐ ਗੁਰਸਿਖੀ ਸੁਣਿ ਗੁਰਸਿਖ ਪਾਲੈ । - ੪/੧੮.੬

ਗੁਰਮੁਖਿ ਹੋਵੈ ਸਾਧਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ ।
ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗੁ ਤੰਬੋਲ ਪਰਚੈ ।
ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ ।
ਗੁਰਮੁਖਿ ਨਿਹਚਲ ਮਤਿ ਹੈ ਦੂਜੇ ਭਾਇ ਲੁਭਾਇ ਨ ਪਚੈ ।
ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ ਨ ਹਚੈ ।
ਗੁਰਮੁਖਿ ਭਾਇ ਭਗਤਿ ਚਹਮਚੈ ॥ -੫/੧.੧-੭

ਨਦੀਆ ਨਾਲੇ ਵਾਹੜੇ ਗੰਗਿ ਸੰਗਿ ਗੰਗੋਦਕ ਹੋਈ ।
ਅਸਟ ਧਾਤੁ ਇਕ ਧਾਤੁ ਹੋਇ ਪਾਰਸ ਪਰਸੈ ਕੰਚਨੁ ਸੋਈ ।
ਚੰਦਨ ਵਾਸੁ ਵਣਾਸਪਤਿ ਅਫਲ ਸਫਲ ਕਰ ਚੰਦਨੁ ਗੋਈ ।
ਛਿਅ ਰੁਤਿ ਬਾਰਹ ਮਾਹ ਕਰਿ ਸੁਝੈ ਸੁਝ ਨ ਦੂਜਾ ਕੋਈ ।

ਚਾਰਿ ਵਰਨਿ ਛਿਅ ਦਰਸਨਾ ਬਾਰਹ ਵਾਟ ਭਵੈ ਸਭੁ ਲੋਈ ।
ਗੁਰਮੁਖਿ ਦਰਸਨੁ ਸਾਧਸੰਗੁ ਗੁਰਮੁਖਿ ਮਾਰਗਿ ਦੁਬਿਧਾ ਖੋਈ ।
ਇਕ ਮਨਿ ਇਕੁ ਅਰਾਧਨਿ ਓਈ ॥ – ੫/੯.੧-੭

ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ ।
ਪੰਜਿ ਦੂਤਿ ਕਰਿ ਭੂਤ ਵਸਿ ਦੁਰਮਤਿ ਦੂਜਾ ਭਾਉ ਮਿਟਾਇਆ ।
ਸਬਦ ਸੁਰਤਿ ਲਿਵਿ ਚਲਣਾ ਜਮੁ ਜਾਗਾਤੀ ਨੇੜਿ ਨ ਆਇਆ ।
ਬੇਮੁਖਿ ਬਾਰਹ ਵਾਟ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ ।
ਭਾਉ ਭਗਤਿ ਭਉ ਮੰਤ੍ਰੁ ਦੇ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ।
ਜਿਉ ਜਲ ਅੰਦਰਿ ਕਮਲ ਹੈ ਮਾਇਆ ਵਿਚਿ ਉਦਾਸੁ ਰਹਾਇਆ ।
ਆਪੁ ਗਵਾਇ ਨ ਆਪੁ ਗਣਾਇਆ ॥ – ੫/੧੩.੧-੭

ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਥਾਟੁ ਬਣਾਇਆ ।
ਪੂਰੇ ਪੂਰਾ ਸਾਧਸੰਗੁ ਪੂਰੇ ਪੂਰਾ ਮੰਤ੍ਰੁ ਦ੍ਰਿੜਾਇਆ ।
ਪੂਰੇ ਪੂਰਾ ਪਿਰਮ ਰਸੁ ਪੂਰਾ ਗੁਰਮੁਖਿ ਪੰਥੁ ਚਲਾਇਆ ।
ਪੂਰੇ ਪੂਰਾ ਦਰਸਣੋ ਪੂਰੇ ਪੂਰਾ ਸਬਦੁ ਸੁਣਾਇਆ ।
ਪੂਰੇ ਪੂਰਾ ਬੈਹਣਾ ਪੂਰੇ ਪੂਰਾ ਤਖਤੁ ਰਚਾਇਆ ।
ਸਾਧਸੰਗਤਿ ਸਚੁ ਖੰਡੁ ਹੈ ਭਗਤਿ ਵਛਲੁ ਹੋਇ ਵਸਗਤਿ ਆਇਆ ।
ਸਚੁ ਰੂਪੁ ਸਚੁ ਨਾਉ ਗੁਰ ਗਿਆਨੁ ਧਿਆਨੁ ਸਿਖਾ ਸਮਝਾਇਆ ।
ਗੁਰ ਚੇਲੇ ਪਰਚਾ ਪਰਚਾਇਆ ॥ – ੬/੧.੧-੮

ਕਰਣ ਕਾਰਣ ਸਮਰਥੁ ਹੈ ਸਾਧਸੰਗਤਿ ਦਾ ਕਰੈ ਕਰਾਇਆ ।
ਭਰੈ ਭੰਡਾਰ ਦਾਤਾਰੁ ਹੈ ਸਾਧਸੰਗਤਿ ਦਾ ਦੇਇ ਦਿਵਾਇਆ ।
ਪਾਰਬ੍ਰਹਮ ਗੁਰ ਰੂਪੁ ਹੋਇ ਸਾਧਸੰਗਤਿ ਗੁਰ ਸਬਦਿ ਸਮਾਇਆ ।
ਜਗ ਭੋਗ ਜੋਗ ਧਿਆਨੁ ਕਰਿ ਪੂਜਾ ਪਰੈ ਨ ਦਰਸਨੁ ਪਾਇਆ ।
ਸਾਧਸੰਗਤਿ ਪਿਉ ਪੁਤੁ ਹੋਇ ਦਿਤਾ ਖਾਇ ਪੈਨ੍ਹੈ ਪੈਨ੍ਹਾਇਆ ।
ਘਰਬਾਰੀ ਹੋਇ ਵਰਤਿਆ ਘਰਬਾਰੀ ਸਿਖ ਪੈਰੀ ਪਾਇਆ ।
ਮਾਇਆ ਵਿਚਿ ਉਦਾਸੁ ਰਖਾਇਆ ॥ -੬/੨.੧-੭

ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ ।
ਪਾਣੀ ਪਿਤਾ ਪਵਿਤ੍ਰੁ ਕਰਿ ਗੁਰਮੁਖਿ ਪੰਥਿ ਨਿਵਾਣਿ ਚਲਾਇਆ ।
ਧਰਤੀ ਮਾਤ ਮਹਤੁ ਕਰਿ ਓਤਿ ਪੋਤਿ ਸੰਜੋਗੁ ਬਣਾਇਆ ।
ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤ੍ਰੁ ਖਿਲਾਇਆ ।
ਗੁਰਮੁਖਿ ਜਨਮੁ ਸਕਾਰਥਾ ਸਾਧਸੰਗਤਿ ਵਸਿ ਆਪੁ ਗਵਾਇਆ ।
ਜੰਮਣ ਮਰਣਹੁ ਬਾਹਰੇ ਜੀਵਨ ਮੁਕਤਿ ਜੁਗਤਿ ਵਰਤਾਇਆ ।
ਗੁਰਮਤਿ ਮਾਤਾ ਮਤਿ ਹੈ ਪਿਤਾ ਸੰਤੋਖ ਮੋਖ ਪਦੁ ਪਾਇਆ ।
ਧੀਰਜੁ ਧਰਮੁ ਭਿਰਾਵ ਦੁਇ ਜਪੁ ਤਪੁ ਜਤੁ ਸਤੁ ਪੁਤ ਜਣਾਇਆ ।

ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਚਲਤੁ ਵਰਤਾਇਆ ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ - ੬/੫.੧-੧੦

ਗੁਰਮੁਖਿ ਮਾਰਗੁ ਧੰਨੁ ਹੈ ਸਾਧਸੰਗਤਿ ਮਿਲਿ ਸੰਗੁ ਚਲਾਇਆ ।
ਧੰਨੁ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ ।
ਸਤਿਗੁਰ ਦਰਸਨੁ ਧੰਨੁ ਹੈ ਧੰਨੁ ਧੰਨੁ ਗੁਰਸਿਖ ਪਰਸਣਿ ਆਇਆ ।
ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੁ ਮੁਹਿ ਲਾਇਆ ।
ਗੁਰਮਤਿ ਦੂਜਾ ਭਾਉ ਮਿਟਾਇਆ ॥ - ੬/੧੬.੩-੭

ਗੁਰਮੁਖਿ ਪੰਥੁ ਅਗੰਮੁ ਹੈ ਗੁਰਮਤਿ ਨਿਹਚਲੁ ਚਲਣੁ ਭਾਣੈ ।
ਵੇਦ ਕਤੇਬਹੁੰ ਬਾਹਰੀ ਅਕਥ ਕਥਾ ਕਉਣੁ ਆਖਿ ਵਖਾਣੈ ।
ਵੀਹ ਇਕੀਹ ਉਲੰਘਿ ਸਿਵਾਣੈ ॥- ੬/੧੯.੫-੭

ਬਾਰਹ ਪੰਥ ਸਧਾਇ ਕੈ ਗੁਰਮੁਖਿ ਗਾਡੀ ਰਾਹ ਚਲਾਇਆ ।
ਸੂਰਜ ਬਾਰਹ ਮਾਹ ਵਿਚਿ ਸਸੀਅਰੁ ਇਕਤੁ ਮਾਹਿ ਫਿਰਾਇਆ ।
ਬਾਰਹ ਸੋਲਹ ਮੇਲਿ ਕਰਿ ਸਸੀਅਰ ਅੰਦਰਿ ਸੂਰ ਸਮਾਇਆ ।
ਬਾਰਹ ਤਿਲਕ ਮਿਟਾਇ ਕੈ ਗੁਰਮੁਖਿ ਤਿਲਕੁ ਨੀਸਾਣੁ ਚੜਾਇਆ ।
ਬਾਰਹ ਰਾਸੀ ਸਾਧਿ ਕੈ ਸਚਿ ਰਾਸਿ ਰਹਰਾਸਿ ਲੁਭਾਇਆ ।
ਬਾਰਹ ਵੰਨੀ ਹੋਇ ਕੈ ਬਾਰਹ ਮਾਸੇ ਤੋਲਿ ਤੁਲਾਇਆ ।
ਪਾਰਸ ਪਾਰਸਿ ਪਰਸਿ ਕਰਾਇਆ ॥ ੭/੧੨.੧-੭

ਚਉਦਹ ਵਿਦਿਆ ਸਾਧਿ ਕੈ ਗੁਰਮਤਿ ਅਬਿਗਤਿ ਅਕਥ ਕਹਾਣੀ ।
ਚਉਦਹ ਭਵਣ ਉਲੰਘਿ ਕੈ ਨਿਜ ਘਰਿ ਵਾਸੁ ਨੇਹੁ ਨਿਰਬਾਣੀ ।
ਪੰਦ੍ਰਹ ਥਿਤੀ ਪਖੁ ਇਕੁ ਕ੍ਰਿਸਨ ਸੁਕਲ ਦੁਇ ਪਖ ਨੀਸਾਣੀ ।
ਸੋਲਹ ਸਾਰ ਸੰਘਾਰੁ ਕਰਿ ਜੋੜਾ ਜੁੜਿਆ ਨਿਰਭਉ ਜਾਣੀ ।
ਸੋਲਹ ਕਲਾ ਸੰਪੂਰਣੋ ਸਸਿ ਘਰਿ ਸੂਰਜੁ ਵਿਰਤੀ ਹਾਣੀ ।
ਨਾਰਿ ਸੋਲਹ ਸੀਂਗਾਰ ਕਰਿ ਸੇਜ ਭਤਾਰ ਪਿਰਮ ਰਸੁ ਮਾਣੀ ।
ਸਿਵ ਤੈ ਸਕਤਿ ਸਤਾਰਹ ਵਾਣੀ ॥ - ੭/੧੪.੧-੭

ਗੁਰਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ ।
ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ ।
ਭੂਹ ਭਵਿਖ ਨ ਵਰਤਮਾਨ ਸਰਿ ਮਿਕਣਿ ਮਿਕੀ ।
ਦੁਤੀਆ ਨਾਸਤਿ ਏਤੁ ਘਰਿ ਹੋਇ ਇਕਾ ਇਕੀ ।
ਦੂਆ ਤੀਆ ਵੀਸਰੈ ਸਣੁ ਕਕਾ ਕਿਕੀ ।
ਸਭੈ ਸਿਕਾਂ ਪਰਹਰੈ ਸੁਖੁ ਇਕਤੁ ਸਿਕੀ ॥ - ੯/੨.੧-੬

**ਗੁਰਮੁਖਿ ਮਾਰਗੁ ਆਖੀਐ ਗੁਰਮਤਿ ਹਿਤਕਾਰੀ ।**
ਹੁਕਮਿ ਰਜਾਈ ਚਲਣਾ ਗੁਰ ਸਬਦ ਵੀਚਾਰੀ ।
ਭਾਣਾ ਭਾਵੈ ਖਸਮ ਕਾ ਨਿਹਚਉ ਨਿਰੰਕਾਰੀ ।
ਇਸਕ ਮੁਸਕ ਮਹਕਾਰੁ ਹੈ ਹੁਇ ਪਰਉਪਕਾਰੀ ।
ਸਿਦਕ ਸਬੂਰੀ ਸਾਬਤੇ ਮਸਤੀ ਹੁਸੀਆਰੀ ।
ਗੁਰਮੁਖਿ ਆਪੁ ਗਵਾਇਆ ਜਿਣਿ ਹਉਮੈ ਮਾਰੀ ॥ - ੯/੩.੧-੬

ਪਹਿਲੇ ਗੁਰਿ ਉਪਦੇਸ ਦੇ ਸਿਖ ਪੈਰੀ ਪਾਏ ।
**ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ ।**
ਭਾਇ ਭਗਤਿ ਭੈ ਸੇਵਦੇ ਗੁਰਪੁਰਬ ਕਰਾਏ ।
ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਲਾਏ ।
ਗੁਰਮੁਖਿ ਮਾਰਗੁ ਸਚ ਦਾ ਸਚੁ ਪਾਰਿ ਲੰਘਾਏ ।
ਸਚਿ ਮਿਲੈ ਸਚਿਆਰ ਨੋ ਮਿਲਿ ਆਪੁ ਗਵਾਏ ॥ - ੯/੧੭.੧-੬

**ਗੁਰਸਿਖੀ ਬਾਰੀਕ** ਹੈ ਖੰਡੇ ਧਾਰ ਗਲੀ ਅਤਿ ਭੀੜੀ ।
ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰਿ ਕੀੜੀ ।
ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੈ ਕੋਲ੍ਹੂ ਪੀੜੀ ।
ਗੁਰਮੁਖਿ ਵੰਸੀ ਪਰਮ ਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ ।
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਿਵੀੜੀ ।
**ਗੁਰਮੁਖਿ ਮਾਰਗਿ ਚਲਣਾ** ਆਸ ਨਿਰਾਸੀ ਝੀੜ ਉਝੀੜੀ ।
ਸਹਜਿ ਸਰੋਵਰਿ ਸਚ ਖੰਡਿ ਸਾਧਸੰਗਤਿ ਸਚ ਤਖਤਿ ਹਰੀੜੀ ।
ਚੜ੍ਹਿ ਇਕੀਹ ਪਤਿ ਪਉੜੀਆ ਨਿਰੰਕਾਰੁ ਗੁਰ ਸਬਦੁ ਸਹੀੜੀ ।
ਗੁੰਗੈ ਦੀ ਮਿਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ ।
ਗੁਰਮੁਖਿ ਸੁਖੁ ਫਲੁ ਸਹਜਿ ਅਲੀੜੀ ॥ - ੧੧/੫.੧-੧੦

ਜਤੀ ਸਤੀ ਸੰਤੋਖੀਆ ਜਤ ਸਤ ਜੁਗਤਿ ਸੰਤੋਖ ਨ ਜਾਤੀ ।
ਸਿਧ ਨਾਥੁ ਬਹੁ ਪੰਥ ਕਰਿ ਹਉਮੈ ਵਿਚਿ ਕਰਨਿ ਕਰਮਾਤੀ ।
ਚਾਰਿ ਵਰਨ ਸੰਸਾਰ ਵਿਚਿ ਖਹਿ ਖਹਿ ਮਰਦੇ ਭਰਮਿ ਭਰਾਤੀ ।
ਛਿਅ ਦਰਸਨ ਹੋਇ ਵਰਤਿਆ ਬਾਰਹ ਵਾਟ ਉਚਾਟ ਜਮਾਤੀ ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਸੁਵਾਤੀ ।
ਛਿਅ ਰੁਤਿ ਬਾਰਹ ਮਾਹ ਵਿਚਿ ਗੁਰਮੁਖਿ ਦਰਸਨੁ ਸੁਝ ਸੁਝਾਤੀ ।
ਗੁਰਮੁਖਿ ਸੁਖ ਫਲੁ ਪਿਰਮ ਪਿਰਾਤੀ ॥ -੧੨/੧੨.੧-੭

**ਗੁਰਮੁਖਿ ਮਾਰਗਿ ਚਲਣਾ** ਛਡਿ ਖਬੈ ਸਜੈ ॥ -੧੩/੧੫.੫

ਤਰਿ ਡੁਬੈ ਡੁਬਾ ਤਰੈ ਪੀ ਪਿਰਮ ਪਿਆਲਾ ।
ਜਿਣਿ ਹਾਰੈ ਹਾਰੈ ਜਿਣੈ ਏਹੁ ਗੁਰਮੁਖਿ ਚਾਲਾ ।

ਮਾਰਗੁ ਖੰਡੇ ਧਾਰ ਹੈ ਭਵਜਲੁ ਭਰਨਾਲਾ ।
ਵਾਲਹੁ ਨਿਕਾ ਆਖੀਐ ਗੁਰਪੰਥੁ ਨਿਰਾਲਾ । - ੧੩/੧੭.੧-੪

ਚਾਰਿ ਵਰਨ ਗੁਰ ਸਿਖ ਸੰਗਤਿ ਆਵਣਾ ।
ਗੁਰਮੁਖਿ ਮਾਰਗੁ ਵਿਖੁ ਅੰਤੁ ਨ ਪਾਵਣਾ ।
ਤੁਲਿ ਨ ਅੰਮ੍ਰਿਤ ਇਖ ਕੀਰਤਨੁ ਗਾਵਣਾ ।
ਚਾਰਿ ਪਦਾਰਥ ਭਿਖ ਭਿਖਾਰੀ ਪਾਵਣਾ ।
ਲੇਖ ਅਲੇਖ ਅਲਿਖ ਸਬਦੁ ਕਮਾਵਣਾ ।
ਸੁਝਨਿ ਭੂਤ ਭਵਿਖ ਨ ਆਪੁ ਜਣਾਵਣਾ ॥ - ੧੪/੨.੧-੬

ਭਉਜਲ ਵਿਚਿ ਅਰੋਗ ਨ ਲਹਰਿ ਡਰਾਵਣੀ ।
ਲੰਘਿ ਸੰਜੋਗ ਵਿਜੋਗ ਗੁਰਮਤਿ ਆਵਣੀ ॥ -੧੪/੧੯.੫-੬

ਗੁਰਮੁਖਿ ਪੰਥੁ ਅਗੰਮ ਹੈ ਜਿਉ ਜਲ ਅੰਦਰਿ ਮੀਨੁ ਚਲੰਦਾ । -੧੬/੧੩.੧

ਨਿਰੰਕਾਰ ਆਕਾਰੁ ਕਰਿ ਗੁਰ ਮੂਰਤਿ ਹੋਇ ਧਿਆਨ ਧਰਾਇਆ ।
ਚਾਰਿ ਵਰਨ ਗੁਰਸਿਖ ਕਰਿ ਸਾਧਸੰਗਤਿ ਸਚ ਖੰਡੁ ਵਸਾਇਆ ।
ਵੇਦ ਕਤੇਬਹੁ ਬਾਹਰਾ ਅਕਥ ਕਥਾ ਗੁਰ ਸਬਦੁ ਸੁਣਾਇਆ ।
ਵੀਹਾਂ ਅੰਦਰਿ ਵਰਤਮਾਨੁ ਗੁਰਮੁਖਿ ਹੋਇ ਇਕੀਹ ਲਖਾਇਆ ।
ਮਾਇਆ ਵਿਚਿ ਉਦਾਸੁ ਕਰਿ ਨਾਮੁ ਦਾਨੁ ਇਸਨਾਨੁ ਦਿੜਾਇਆ ।
ਬਾਰਹ ਪੰਥ ਇਕਤ੍ਰ ਕਰਿ ਗੁਰਮੁਖਿ ਗਾਡੀ ਰਾਹੁ ਚਲਾਇਆ ।
ਪਤਿ ਪਉੜੀ ਚੜਿ ਨਿਜ ਘਰਿ ਆਇਆ ॥ - ੧੮/੧੪.੧-੭

ਸਤਿਗੁਰ ਸਚਾ ਪਾਤਿਸਾਹੁ ਸਾਧਸੰਗਤਿ ਸਚੁ ਤਖਤੁ ਸੁਹੇਲਾ ।
ਸਚੁ ਸਬਦੁ ਟਕਸਾਲ ਸਚੁ ਅਸਟ ਧਾਤੁ ਇਕ ਪਾਰਸ ਮੇਲਾ ।
ਸਚਾ ਅਬਿਚਲ ਰਾਜ ਹੈ ਸਚ ਮਹਲ ਨਵਹਾਣ ਨਵੇਲਾ ।
ਸਚਾ ਹੁਕਮੁ ਵਰਤਦਾ ਸਚਾ ਅਮਰੁ ਸਚੋ ਰਸ ਕੇਲਾ ।
ਸਚੀ ਸਿਫਤੀ ਸਲਾਹ ਸਚੁ ਸਚੁ ਸਲਾਹੁਣ ਅੰਮ੍ਰਿਤ ਵੇਲਾ ।
ਸਚਾ ਗੁਰਮੁਖਿ ਪੰਥੁ ਹੈ ਸਚੁ ਉਪਦੇਸ ਨ ਗਰਬਿ ਗਹੇਲਾ ।
ਆਸਾ ਵਿਚਿ ਨਿਰਾਸ ਗਤਿ ਸਚਾ ਖੇਲੁ ਮੇਲੁ ਸਚੁ ਖੇਲਾ ।
ਗੁਰਮੁਖਿ ਸਿਖੁ ਗੁਰੂ ਗੁਰ ਚੇਲਾ ॥ - ੧੮/੨੦.੧-੮

ਉਤਮੁ ਗੁਰਮੁਖਿ ਪੰਥੁ ਆਪੁ ਗਵਾਇਆ ।
ਸਾਧਸੰਗਤਿ ਰਹਰਾਸਿ ਪੈਰੀਂ ਪਾਇਆ ।
ਨਾਮੁ ਦਾਨੁ ਇਸਨਾਨੁ ਸਚੁ ਦਿੜਾਇਆ ।
ਸਬਦੁ ਸੁਰਤਿ ਲਿਵ ਲੀਣੁ ਭਾਣਾ ਭਾਇਆ ॥ - ੧੯/੨.੩-੬

ਗੁਰਮੁਖਿ ਪੰਥੁ ਨਿਪੰਗੁ ਦਰਿ ਪਰਵਾਣਿਆ ।
ਗੁਰਮਤਿ ਮੇਲੁ ਅਭੰਗੁ ਸਤਿ ਸੁਹਾਣਿਆ ॥ - ੧੬/੯.੫-੬

ਗੁਰਮੁਖਿ ਪੂਰਾ ਤੋਲੁ ਨ ਤੋਲਣਿ ਤੋਲੀਐ ।
ਗੁਰਮੁਖਿ ਪੂਰਾ ਬੋਲੁ ਨ ਬੋਲਣਿ ਬੋਲੀਐ ।
ਗੁਰਮੁਖਿ ਮਤਿ ਅਡੋਲ ਨ ਡੋਲਣਿ ਡੋਲੀਐ ।
ਗੁਰਮੁਖਿ ਪਿਰਮੁ ਅਮੋਲੁ ਨ ਮੋਲਣਿ ਮੋਲੀਐ ।
ਗੁਰਮੁਖਿ ਪੰਥੁ ਨਿਰੋਲੁ ਨ ਰੋਲਣਿ ਰੋਲੀਐ ।
ਗੁਰਮੁਖਿ ਸਬਦੁ ਅਲੋਲੁ ਪੀ ਅੰਮ੍ਰਿਤ ਝੋਲੀਐ ॥ - ੧੯/੨੦.੧-੬

ਲਖ ਦਰੀਆਵ ਅਲੋਲੁ ਪਾਣੀ ਆਣੀਐ ।
ਹੀਰੇ ਲਾਲ ਅਮੋਲੁ ਗੁਰਸਿਖ ਜਾਣੀਐ ।
ਗੁਰਮਤਿ ਅਚਲ ਅਡੋਲ ਪਤਿ ਪਰਵਾਣੀਐ ।
ਗੁਰਮੁਖਿ ਪੰਥੁ ਨਿਰੋਲੁ ਸਚੁ ਸੁਹਾਣੀਐ ।
ਸਾਇਰ ਲਖ ਢੰਢੋਲ ਸਬਦੁ ਨੀਸਾਣੀਐ ।
ਚਰਣ ਕਵਲ ਰਜ ਘੋਲਿ ਅੰਮ੍ਰਿਤ ਵਾਣੀਐ ।
ਗੁਰਮੁਖਿ ਪੀਤਾ ਰਜਿ ਅਕਥ ਕਹਾਣੀਐ ॥ - ੨੨/੧੪.੧-੭

ਚਲਣੁ ਹੁਕਮੁ ਰਜਾਇ ਗੁਰਮੁਖਿ ਜਾਣਿਆ ।
ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ ।
ਸਿਦਕੁ ਸਬੂਰੀ ਪਾਇ ਕਰਿ ਸੁਕਰਾਣਿਆ ।
ਗੁਰਮੁਖਿ ਅਲਖੁ ਲਖਾਇ ਚੋਜ ਵਿਡਾਣਿਆ ।
ਵਰਤਣ ਬਾਲ ਸੁਭਾਇ ਆਦਿ ਵਖਾਣਿਆ ।
ਸਾਧਸੰਗਤਿ ਲਿਵ ਲਾਇ ਸਚੁ ਸੁਹਾਣਿਆ ।
ਜੀਵਨ ਮੁਕਤਿ ਕਰਾਇ ਸਬਦੁ ਸਿਞਾਣਿਆ ।
ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ ॥ - ੨੨/੧੬.੧-੮

ਸਤਿ ਰੂਪ ਗੁਰੁ ਦਰਸਨੋ ਪੂਰਨ ਬ੍ਰਹਮੁ ਅਚਰਜੁ ਦਿਖਾਇਆ ।
ਸਤਿ ਨਾਮੁ ਕਰਤਾ ਪੁਰਖੁ ਪਾਰਬ੍ਰਹਮੁ ਪਰਮੇਸਰੁ ਧਿਆਇਆ ।
ਸਤਿਗੁਰ ਸਬਦ ਗਿਆਨੁ ਸਚੁ ਅਨਹਦ ਧੁਨਿ ਵਿਸਮਾਦ ਸੁਣਾਇਆ ।
ਗੁਰਮੁਖਿ ਪੰਥੁ ਚਲਾਇਓਨੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ।
ਗੁਰ ਸਿਖੁ ਦੇ ਗੁਰਸਿਖ ਕਰਿ ਸਾਧਸੰਗਤਿ ਸਚੁ ਖੰਡੁ ਵਸਾਇਆ ।
ਸਚੁ ਰਾਸ ਰਹਰਾਸਿ ਦੇ ਸਤਿਗੁਰ ਗੁਰਸਿਖ ਪੈਰੀ ਪਾਇਆ ।
ਚਰਣ ਕਵਲ ਪਰਤਾਪੁ ਜਣਾਇਆ ॥ - ੨੩/੧.੧-੭

ਚਾਰਿ ਵਰਨਿ ਇਕ ਵਰਨਿ ਕਰਿ ਵਰਨ ਅਵਰਨ ਸਾਧਸੰਗੁ ਜਾਪੈ ।
ਛਿਅ ਰੁਤੀ ਛਿਅ ਦਰਸਨਾ ਗੁਰਮੁਖਿ ਦਰਸਨੁ ਸੂਰਜੁ ਥਾਪੈ ।

ਬਾਰਹ ਪੰਥ ਮਿਟਾਇ ਕੈ ਗੁਰਮੁਖਿ ਪੰਥ ਵਡਾ ਪਰਤਾਪੈ ।
ਵੇਦ ਕਤੇਬਹੁ ਬਾਹਰਾ ਅਨਹਦ ਸਬਦੁ ਅਗੰਮ ਅਲਾਪੈ ।
ਪੈਰੀ ਪੈ ਪਾ ਖਾਕ ਹੋਇ ਗੁਰਸਿਖਾ ਰਹਰਾਸਿ ਪਛਾਪੈ ।
ਮਾਇਆ ਵਿਚਿ ਉਦਾਸੁ ਕਰਿ ਆਪੁ ਗਵਾਏ ਜਪੈ ਅਜਾਪੈ ।
ਲੰਘ ਨਿਕਥੈ ਵਰੈ ਸਰਾਪੈ ॥ - ੨੩/੧੯.੧-੭

ਨਿਹਚਲ ਨੀਉ ਧਰਾਈਓਨੁ ਸਾਧਸੰਗਤਿ ਸਚ ਖੰਡ ਸਮੇਉ ।
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ । - ੨੪/੨.੧-੨

ਚਾਰਿ ਵਰਨ ਛਿਅ ਦਰਸਨਾਂ ਗੁਰਮੁਖਿ ਮਾਰਗਿ ਸਚੁ ਅਚਾਰਾ । - ੨੪/੧੮.੫

ਹੰਸਹੁ ਹੰਸ ਗਿਆਨੁ ਕਰਿ ਦੁਧੈ ਵਿਚਹੁ ਕਢੈ ਪਾਣੀ ।
ਕਛਹੁ ਕਛੁ ਧਿਆਨਿ ਧਰਿ ਲਹਰਿ ਨ ਵਿਆਪੈ ਘੁੰਮਣਵਾਣੀ ।
ਕੂੰਜਹੁ ਕੂੰਜੁ ਵਖਾਣੀਐ ਸਿਮਰਣੁ ਕਰਿ ਉਡੈ ਅਸਮਾਣੀ ।
ਗੁਰਪਰਚੈ ਗੁਰ ਜਾਣੀਐ ਗਿਆਨਿ ਧਿਆਨਿ ਸਿਮਰਣਿ ਗੁਰਬਾਣੀ ।
ਗੁਰ ਸਿਖ ਲੈ ਗੁਰਸਿਖ ਹੋਣਿ ਸਾਧਸੰਗਤਿ ਜਗ ਅੰਦਰਿ ਜਾਣੀ ।
ਪੈਰੀ ਪੈ ਪਾਖਾਕ ਹੋਇ ਗਰਬੁ ਨਿਵਾਰਿ ਗਰੀਬੀ ਆਣੀ ।
ਪੀ ਚਰਣੋਦਕੁ ਅੰਮ੍ਰਿਤ ਵਾਣੀ ॥ - ੨੪/੨੨.੧-੭

ਗੁਰਮੁਖਿ ਮਾਰਗਿ ਪੈਰੁ ਧਰਿ ਦਹਿਦਿਸਿ ਬਾਰਹ ਵਾਟ ਨ ਧਾਇਆ ।
ਗੁਰ ਮੂਰਤਿ ਗੁਰ ਧਿਆਨੁ ਧਰਿ ਘਟਿ ਘਟਿ ਪੂਰਨ ਬ੍ਰਹਮ ਦਿਖਾਇਆ ।
ਸਬਦ ਸੁਰਤਿ ਉਪਦੇਸੁ ਲਿਵ ਪਾਰਬ੍ਰਹਮ ਗੁਰ ਗਿਆਨੁ ਜਣਾਇਆ ।
ਸਿਲਾ ਅਲੂਣੀ ਚਟਣੀ ਚਰਣ ਕਵਲ ਚਰਣੋਦਕੁ ਪਿਆਇਆ ।
ਗੁਰਮਤਿ ਨਿਹਚਲੁ ਚਿਤੁ ਕਰਿ ਸੁਖ ਸੰਪਟ ਵਿਚਿ ਨਿਜ ਘਰੁ ਛਾਇਆ ।
ਪਰ ਤਨ ਪਰ ਧਨ ਪਰਹਰੇ ਪਾਰਸਿ ਪਰਸਿ ਅਪਰਸੁ ਰਹਾਇਆ ।
ਸਾਧ ਅਸਾਧਿ ਸਾਧ ਸੰਗਿ ਆਇਆ ॥ - ੨੫/੨.੧-੭

ਗੁਰਮੁਖਿ ਮਾਰਗੁ ਸਚ ਦਾ ਪੈਰੀ ਪਵਣਾ ਰਾਜੇ ਰਾਣੈ ।
ਗਰਬੁ ਗੁਮਾਨੁ ਵਿਸਾਰਿ ਕੈ ਗੁਰਮਤਿ ਰਿਦੈ ਗਰੀਬੀ ਆਣੈ ।
ਸਚੀ ਦਰਗਹ ਮਾਣੁ ਨਿਮਾਣੈ ॥ - ੨੫/੧੧.੫-੭

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾ ਪਾਤਿਸਾਹੁ ਸਿਰੰਦਾ ।
ਸਚੈ ਤਖਤਿ ਨਿਵਾਸੁ ਹੈ ਸਾਧਸੰਗਤਿ ਸਚ ਖੰਡਿ ਵਸੰਦਾ ।
ਸਚੁ ਫੁਰਮਾਣੁ ਨੀਸਾਣੁ ਸਚੁ ਸਚਾ ਹੁਕਮੁ ਨ ਮੂਲਿ ਫਿਰੰਦਾ ।
ਸਚੁ ਸਬਦੁ ਟਕਸਾਲ ਸਚੁ ਗੁਰ ਤੇ ਗੁਰ ਹੁਇ ਸਬਦ ਮਿਲੰਦਾ ।
ਸਚੀ ਭਗਤਿ ਭੰਡਾਰ ਸਚੁ ਰਾਗ ਰਤਨ ਕੀਰਤਨੁ ਭਾਵੰਦਾ ।
ਗੁਰਮੁਖਿ ਸਚਾ ਪੰਥੁ ਹੈ ਸਚੁ ਦੋਹੀ ਸਚੁ ਰਾਜੁ ਕਰੰਦਾ ।

ਵੀਹ ਇਕੀਹ ਚੜ੍ਹਾਉ ਚੜ੍ਹੰਦਾ ॥ - ੨੬/੧.੧-੭

ਬਾਬਾਣੈ ਘਰਿ ਚਾਲ ਹੈ **ਗੁਰਮੁਖਿ ਗਾਡੀ** ਰਾਹੁ ਨਿਬਾਹੀ ।
ਇਕ ਦੋਹੀ ਟਕਸਾਲ ਇਕ ਕੁਤਬਾ ਤਖਤੁ ਸਚਾ ਦਰਗਾਹੀ ।
ਗੁਰਮੁਖਿ ਸੁਖ ਫਲੁ ਦਾਦਿ ਇਲਾਹੀ ॥ - ੨੬/੩੧.੬-੮

ਵਾਲਹੁ ਨਿਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ ।
ਆਖਣਿ ਆਖਿ ਨ ਸਕੀਐ ਲੇਖ ਅਲੇਖ ਨ ਜਾਈ ਲਿਖੀ ।
**ਗੁਰਮੁਖਿ ਪੰਥੁ** ਵਖਾਣੀਐ ਅਪੜਿ ਨ ਸਕੈ ਇਕਤੁ ਵਿਖੀ ।
ਸਿਲ ਆਲੂਣੀ ਚਟਣੀ ਤੁਲਿ ਨ ਲਖ ਅਮਿਅ ਰਸ ਇਖੀ ।
ਗੁਰਮੁਖਿ ਸੁਖ ਫਲੁ ਪਾਇਆ ਭਾਇ ਭਗਤਿ ਵਿਰਲੀ ਜੁ ਬਿਰਖੀ ।
ਸਤਿਗੁਰ ਤੁਠੈ ਪਾਈਐ ਸਾਧਸੰਗਤਿ ਗੁਰਮਤਿ **ਗੁਰਸਿਖੀ** ।
ਚਾਰਿ ਪਦਾਰਥ ਭਿਖਕ ਭਿਖੀ ॥ - ੨੮/੧.੧-੭

ਚਾਰਿ ਪਦਾਰਥ ਆਖੀਅਨਿ ਸਤਿਗੁਰ ਦੇਇ ਨ ਗੁਰਸਿਖੁ ਮੰਗੈ ।
ਅਠ ਸਿਧਿ ਨਿਧੀ ਨਵੈ ਰਿਧਿ ਨ ਗੁਰੁ ਸਿਖੁ ਢਾਕੈ ਟੰਗੈ ।
ਕਾਮਧੇਨੁ ਲਖ ਲਖਮੀ ਪਹੁੰਚ ਨ ਹੰਘੈ ਢੰਗਿ ਸੁਢੰਗੈ ।
ਲਖ ਪਾਰਸ ਲਖ ਪਾਰਿਜਾਤ ਹਥਿ ਨ ਛੁਹਦਾ ਫਲ ਨ ਅਭੰਗੈ ।
ਤੰਤ ਮੰਤ ਪਾਖੰਡ ਲਖ ਬਾਜੀਗਰ ਬਾਜਾਰੀ ਨੰਗੈ ।
ਪੀਰ ਮੁਰੀਦੀ ਗਾਖੜੀ ਇਕਸ ਅੰਗਿ ਨ ਅੰਗਣਿ ਅੰਗੈ ।
ਗੁਰਸਿਖੁ ਦੂਜੇ ਭਾਵਹੁ ਸੰਗੈ ॥ - ੨੮/੨.੧-੭

**ਗੁਰਸਿਖੀ** ਦਾ ਸਿਖਣਾ ਨਾਦੁ ਨ ਵੇਦ ਨ ਆਖਿ ਵਖਾਣੈ ।
ਗੁਰਸਿਖੀ ਦਾ ਲਿਖਣਾ ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ ।
ਗੁਰਸਿਖੀ ਦਾ ਸਿਮਰਣੋਂ ਸੇਖ ਅਸੰਖ ਨ ਰੇਖ ਸਿਞਾਣੈ ।
ਗੁਰਸਿਖੀ ਦਾ ਵਰਤਮਾਨੁ ਵੀਹ ਇਕੀਹ ਉਲੰਘਿ ਪਛਾਣੈ ।
ਗੁਰਸਿਖੀ ਦਾ ਬੁਝਣਾ ਗਿਆਨ ਧਿਆਨ ਅੰਦਰਿ ਕਿਵ ਆਣੈ ।
ਗੁਰਪਰਸਾਦਿ ਸਾਧਸੰਗਿ ਸਬਦ ਸੁਰਤਿ ਹੋਇ ਮਾਣੁ ਨਿਮਾਣੈ ।
ਭਾਇ ਭਗਤਿ ਵਿਰਲਾ ਰੰਗੁ ਮਾਣੈ ॥ - ੨੮/੩.੧-੭

**ਗੁਰਸਿਖੀ** ਦਾ ਸਿਖਣਾ ਗੁਰਮੁਖਿ ਸਾਧਸੰਗਤਿ ਦੀ ਸੇਵਾ ।
ਦਸ ਅਵਤਾਰ ਨ ਸਿਖਿਆ ਗੀਤਾ ਗੋਸਟਿ ਅਲਖ ਅਭੇਵਾ ।
ਵੇਦ ਨ ਜਾਣਨ ਭੇਦ ਕਿਹੁ ਲਿਖਿ ਪੜਿ ਸੁਣਿ ਸਣੁ ਦੇਵੀ ਦੇਵਾ ।
ਸਿਧ ਨਾਥ ਨ ਸਮਾਧਿ ਵਿਚਿ ਤੰਤ ਨ ਮੰਤ ਲੰਘਾਇਨਿ ਖੇਵਾ ।
ਲਖ ਭਗਤਿ ਜਗਤ ਵਿਚਿ ਲਿਖਿ ਨ ਗਏ ਗੁਰੁ ਸਿਖੀ ਟੇਵਾ ।
ਸਿਲਾ ਅਲੂਣੀ ਚਟਣੀ ਸਾਦਿ ਨ ਪੁਜੈ ਲਖ ਲਖ ਮੇਵਾ ।
ਸਾਧਸੰਗਤਿ ਗੁਰ ਸਬਦ ਸਮੇਵਾ ॥ - ੨੮/੪.੧-੭

ਗੁਰਸਿਖੀ ਦਾ ਸਿਖਣਾ ਸਬਦਿ ਸੁਰਤਿ ਸਤਿਸੰਗਤਿ ਸਿਖੈ ।
ਗੁਰਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ ।
ਗੁਰਸਿਖੀ ਦਾ ਸਿਮਰਣੋ ਸਤਿਗੁਰੁ ਮੰਤੁ ਕੋਲੂ ਰਸੁ ਇਖੈ ।
ਗੁਰਸਿਖੀ ਦਾ ਵਰਤਮਾਨੁ ਚੰਦਨ ਵਾਸੁ ਨਿਵਾਸੁ ਬਿਰਿਖੈ ।
ਗੁਰਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ ।
ਸਾਧਸੰਗਤਿ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨੁ ਸਰਿਖੈ ।
ਵਰਤਮਾਨੁ ਲੰਘਿ ਭੂਤ ਭਵਿਖੈ ॥ – ੨੮/੫.੧-੭

ਗੁਰਸਿਖੀ ਦਾ ਬੋਲਣਾ ਹੁਇ ਮਿਠ ਬੋਲਾ ਲਿਖੈ ਨ ਲੇਖੈ ।
ਗੁਰਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ ।
ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ ।
ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸੁ ਅਵੇਸੁ ਵਿਸੇਖੈ ।
ਆਪੁ ਗਣਾਇ ਨ ਅਪੜੈ ਆਪੁ ਗਵਾਏ ਰੂਪ ਨ ਰੇਖੈ ।
ਮੁਰਦੇ ਵਾਂਗ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ ।
ਅੰਤੁ ਨ ਮੰਤੁ ਨ ਸੇਖ ਸਰੇਖੈ ॥ – ੨੮/੬.੧-੭

ਗੁਰਸਿਖੀ ਦਾ ਸਿਖਣਾ ਗੁਰੁ ਸਿਖ ਸਿਖਣ ਬਜਰੁ ਭਾਰਾ ।
ਗੁਰਸਿਖੀ ਦਾ ਲਿਖਣਾ ਲੇਖੁ ਅਲੇਖੁ ਨ ਲਿਖਣਹਾਰਾ ।
ਗੁਰਸਿਖੀ ਦਾ ਤੋਲਣਾ ਤੁਲਿ ਨ ਤੋਲਿ ਤੁਲੈ ਤੁਲਧਾਰਾ ।
ਗੁਰਸਿਖੀ ਦਾ ਦੇਖਣਾ ਗੁਰਮੁਖਿ ਸਾਧਸੰਗਤਿ ਗੁਰਦੁਆਰਾ ।
ਗੁਰਸਿਖੀ ਦਾ ਚਖਣਾ ਸਾਧਸੰਗਤਿ ਗੁਰੁ ਸਬਦੁ ਵੀਚਾਰਾ ।
ਗੁਰਸਿਖੀ ਦਾ ਸਮਝਣਾ ਜੋਤੀ ਜੋਤਿ ਜਗਾਵਣਹਾਰਾ ।
ਗੁਰਮੁਖਿ ਸੁਖ ਫਲੁ ਪਿਰਮੁ ਪਿਆਰਾ ॥ – ੨੮/੭.੧-੭

ਗੁਰਸਿਖੀ ਦਾ ਰੂਪ ਦੇਖਿ ਇਕਸ ਬਾਝੁ ਨ ਹੋਰਸੁ ਦੇਖੈ ।
ਗੁਰਸਿਖੀ ਦਾ ਚਖਣਾ ਲਖ ਅੰਮ੍ਰਿਤ ਫਲ ਫਿਕੈ ਲੇਖੈ ।
ਗੁਰਸਿਖੀ ਦਾ ਨਾਦੁ ਸੁਣਿ ਲਖ ਅਨਹਦ ਵਿਸਮਾਦ ਅਲੇਖੈ ।
ਗੁਰੁਸਿਖੀ ਦਾ ਪਰਸਣਾ ਠੰਢਾ ਤਤਾ ਭੇਖ ਅਭੇਖੈ ।
ਗੁਰਸਿਖੀ ਦਾ ਵਾਸੁ ਲੈ ਹੁਇ ਦੁਰਗੰਧ ਸੁਗੰਧ ਸਰੇਖੈ ।
ਗੁਰਸਿਖੀ ਮਰ ਜੀਵਣਾ ਭਾਇ ਭਗਤਿ ਭੈ ਨਿਮਖ ਨਮੇਖੈ ।
ਅਲਪਿ ਰਹੈ ਗੁਰ ਸਬਦਿ ਵਿਸੇਖੈ ॥ – ੨੮/੮.੧-੭

ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ ।
ਗੁਰਮੁਖਿ ਸਚੁ ਰਹਰਾਸਿ ਹੈ ਪੈਰੀਂ ਪੈ ਪਾ ਖਾਕੁ ਜੁ ਹੋਵੈ ।
ਗੁਰੁਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ ।
ਗੁਰੁਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ ।

ਗੁਰੁਸਿਖੀ ਦਾ ਮੰਨਣਾ ਗੁਰ ਬਚਨੀ ਗਲਿ ਹਾਰੁ ਪਰੋਵੈ ।
ਗੁਰੁ ਸਿਖੀ ਦਾ ਜੀਵਣਾ ਜੀਂਵਦਿਆਂ ਮਰਿ ਹਉਮੈ ਖੋਵੈ ।
ਸਾਧਸੰਗਤਿ ਗੁਰ ਸਬਦ ਵਿਲੋਵੈ ॥ - ੨੮/੯.੧-੭

ਗੁਰਮੁਖਿ ਸੁਖ ਫਲੁ ਖਾਵਣਾ ਦੁਖੁ ਸੁਖੁ ਸਮਕਰਿ ਅਉਚਰ ਚਰਣਾ ।
ਗੁਰਸਿਖੀ ਦਾ ਗਾਵਣਾ ਅੰਮ੍ਰਿਤ ਬਾਣੀ ਨਿਝਰੁ ਝਰਣਾ ।
ਗੁਰਸਿਖੀ ਧੀਰਜੁ ਧਰਮੁ ਪਿਰਮ ਪਿਆਲਾ ਅਜਰੁ ਜਰਣਾ ।
ਗੁਰਸਿਖੀ ਦਾ ਸੰਜਮੋ ਡਰਿ ਨਿਡਰੁ ਨਿਡਰ ਮੁਚ ਡਰਣਾ ।
ਗੁਰਸਿਖੀ ਮਿਲਿ ਸਾਧਸੰਗਿ ਸਬਦ ਸੁਰਤਿ ਜਗੁ ਦੁਤਰੁ ਤਰਣਾ ।
ਗੁਰਸਿਖੀ ਦਾ ਕਰਮੁ ਏਹੁ ਗੁਰ ਫੁਰਮਾਏ ਗੁਰਸਿਖ ਕਰਣਾ ।
ਗੁਰ ਕਿਰਪਾ ਗੁਰੁ ਸਿਖੁ ਗੁਰੁ ਸਰਣਾ ॥ - ੨੮/੧੦.੧-੭

ਧਰਤੀ ਪੈਰਾਂ ਹੇਠਿ ਹੈ ਧਰਤੀ ਹੇਠਿ ਵਸੰਦਾ ਪਾਣੀ ।
ਪਾਣੀ ਚਲੈ ਨੀਵਾਣੁ ਨੋ ਨਿਰਮਲੁ ਸੀਤਲੁ ਸੁਧੁ ਪਰਾਣੀ ।
ਬਹੁ ਰੰਗੀ ਇਕ ਰੰਗੁ ਹੈ ਸਭਨਾਂ ਅੰਦਰਿ ਇਕੋ ਜਾਣੀ ।
ਤਤਾ ਹੋਵੈ ਧੁਪ ਵਿਚਿ ਛਾਵੈ ਠੰਢਾ ਵਿਰਤੀ ਹਾਣੀ ।
ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ ।
ਅਗਨਿ ਬੁਝਾਏ ਤਪਤਿ ਵਿਚਿ ਠੰਢਾ ਹੋਵੈ ਬਿਲਮੁ ਨ ਆਣੀ ।
ਗੁਰੁਸਿਖੀ ਦੀ ਏਹੁ ਨੀਸਾਣੀ ॥ - ੨੮/੧੩.੧-੭

ਲਖ ਜਪ ਤਪ ਲਖ ਸੰਜਮਾਂ ਹੋਮ ਜਗ ਲਖ ਵਰਤ ਕਰੰਦੇ ।
ਲਖ ਤੀਰਥ ਲਖ ਊਲਖਾ ਲਖ ਪੁਰੀਆ ਲਖ ਪੁਰਬ ਲਗੰਦੇ ।
ਦੇਵੀ ਦੇਵਲ ਦੇਹੁਰੇ ਲਖ ਪੁਜਾਰੀ ਪੂਜ ਕਰੰਦੇ ।
ਜਲ ਥਲ ਮਹੀਅਲ ਭਰਮਦੇ ਕਰਮ ਧਰਮ ਲਖ ਫੇਰਿ ਫਿਰੰਦੇ ।
ਲਖ ਪਰਬਤ ਵਣ ਖੰਡ ਲਖ ਲਖ ਉਦਾਸੀ ਹੋਇ ਭਵੰਦੇ ।
ਅਗਨੀ ਅੰਗੁ ਜਲਾਇੰਦੇ ਲਖ ਹਿਮੰਚਲਿ ਜਾਇ ਗਲੰਦੇ ।
ਗੁਰਸਿਖੀ ਸੁਖੁ ਤਿਲੁ ਨ ਲਹੰਦੇ ॥ - ੨੮/੧੮.੧-੭

ਲਖ ਧਿਆਨ ਸਮਾਧਿ ਲਾਇ ਗੁਰਮੁਖਿ ਰੂਪਿ ਨ ਅਪੜਿ ਸਕੈ ।
ਲਖ ਗਿਆਨ ਵਖਾਣਿ ਕਰ ਸਬਦ ਸੁਰਤਿ ਉਡਾਰੀ ਥਕੈ ।
ਬੁਧਿ ਬਲ ਬਚਨ ਬਿਬੇਕ ਲਖ ਢਹਿ ਢਹਿ ਪਵਨਿ ਪਿਰਮ ਦਰਿ ਧਕੈ ।
ਜੋਗ ਭੋਗ ਬੈਰਾਗ ਲਖ ਸਹਿ ਨ ਸਕਹਿ ਗੁਣ ਵਾਸੁ ਮਹਕੈ ।
ਲਖ ਅਚਰਜ ਅਚਰਜ ਹੋਇ ਅਬਿਗਤਿ ਗਤਿ ਅਬਿਗਤਿ ਵਿਚਿ ਅਕੈ ।
ਵਿਸਮਾਦੀ ਵਿਸਮਾਦੁ ਲਖ ਅਕਥ ਕਥਾ ਵਿਚਿ ਸਹਮਿ ਸਹਕੈ ।
ਗੁਰਸਿਖੀ ਦੈ ਅਖਿ ਫਰਕੈ ॥ - ੨੮/੨੨.੧-੭

ਆਦਿ ਪੁਰਖ ਆਦੇਸੁ ਹੈ ਸਤਿਗੁਰੁ ਸਚੁ ਨਾਉ ਸਦਵਾਇਆ ।
ਚਾਰਿ ਵਰਨ ਗੁਰਸਿਖ ਕਰਿ ਗੁਰਮੁਖਿ ਸਚਾ ਪੰਥੁ ਚਲਾਇਆ ।
ਸਾਧਸੰਗਤਿ ਮਿਲਿ ਗਾਂਵਦੇ ਸਤਿਗੁਰੁ ਸਬਦੁ ਅਨਾਹਦੁ ਵਾਇਆ ।
ਗੁਰ ਸਾਖੀ ਉਪਦੇਸੁ ਕਰਿ ਆਪਿ ਤਰੈ ਸੈਸਾਰੁ ਤਰਾਇਆ ।
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗ ਚੜ੍ਹਾਇਆ ।
ਗਿਆਨੁ ਧਿਆਨੁ ਸਿਮਰਣਿ ਜੁਗਤਿ ਗੁਰਮਤਿ ਮਿਲਿ ਗੁਰ ਪੂਰਾ ਪਾਇਆ ।
ਸਾਧਸੰਗਤਿ ਸਚ ਖੰਡੁ ਵਸਾਇਆ ॥ - ੨੯/੧.੧-੭

ਸੂਈ ਸੀਵੈ ਜੋੜਿ ਕੈ ਵਿਛੁੜਿਆਂ ਕਰਿ ਮੇਲਿ ਮਿਲਾਣਾ ।
ਸਾਹਿਬੁ ਇਕੋ ਰਾਹਿ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ ।
ਗੁਰਸਿਖੀ ਪਰਧਾਨੁ ਹੈ ਪੀਰ ਮੁਰੀਦੀ ਹੈ ਪਰਵਾਣਾ । - ੩੩/੪.੪-੬

ਚਾਰਿ ਚਾਰਿ ਮਜਹਬ ਵਰਨ ਛਿਅ ਦਰਸਨ ਵਰਤੈ ਵਰਤਾਰਾ ।
ਸਿਵ ਸਕਤੀ ਵਿਚ ਵਣਜ ਕਰਿ ਚਉਦਹ ਹਟ ਸਾਹੁ ਵਣਜਾਰਾ ।
ਸਚੁ ਵਣਜੁ ਗੁਰੁ ਹਟੀਐ ਸਾਧਸੰਗਤਿ ਕੀਰਤਿ ਕਰਤਾਰਾ ।
ਗਿਆਨ ਧਿਆਨ ਸਿਮਰਨ ਸਦਾ ਭਾਉ ਭਗਤਿ ਭਉ ਸਬਦਿ ਬਿਚਾਰਾ ।
ਨਾਮੁ ਦਾਨੁ ਇਸਨਾਨੁ ਦ੍ਰਿੜ ਗੁਰਮੁਖਿ ਪੰਥੁ ਰਤਨ ਵਾਪਾਰਾ ।
ਪਰਉਪਕਾਰੀ ਸਤਿਗੁਰੂ ਸਚ ਖੰਡਿ ਵਾਸਾ ਨਿਰੰਕਾਰਾ ।
ਚਉਦਹ ਵਿਦਿਆ ਸੋਧਿ ਕੈ ਗੁਰਮੁਖਿ ਸੁਖ ਫਲੁ ਸਚੁ ਪਿਆਰਾ ।
ਸਚਹੁੰ ਓਰੈ ਸਭ ਕਿਹੁ' ਉਪਰਿ ਗੁਰਮੁਖਿ ਸਚੁ ਆਚਾਰਾ ।
ਚੰਦਨ ਵਾਸੁ ਵਣਾਸਪਤਿ ਗੁਰੁ ਉਪਦੇਸੁ ਤਰੈ ਸੈਂਸਾਰਾ ।
ਅਪਿਉ ਪੀਅ ਗੁਰਮਤਿ ਹੁਸੀਆਰਾ ॥ - ੩੯/੬.੧-੧੦

ਗੁਰਮੁਖਿ ਪੰਥ ਸੁਹਾਵੜਾ ਧੰਨ ਗੁਰੂ ਧੰਨੁ ਗੁਰੂ ਪਿਆਰੇ ।
ਸਾਧਸੰਗਤਿ ਪਰਗਟੁ ਸੰਸਾਰੇ ॥ - ੪੦/੬.੭-੮

ਗੁਰਮੁਖਿ ਪੰਥੁ ਅਗੰਮੁ ਹੈ ਮਰਿ ਮਰਿ ਜੀਵੈ ਜਾਇ ਪਛਾਣੈ ।
ਗੁਰੁ ਉਪਦੇਸੁ ਅਵੇਸੁ ਕਰਿ ਕੀੜੀ ਭ੍ਰਿੰਗੀ ਵਾਂਗ ਵਿਡਾਣੈ ।
ਅਕਥ ਕਥਾ ਕਉਣ ਆਖਿ ਵਖਾਣੈ ॥ - ੪੦/੧੯.੪-੭

ਗੁਰਮਤਿ ਸਤਿ ਕਰਿ ਚੰਚਲ ਅਚਲ ਭਏ ।
ਮਹਾ ਮਲ ਮੂਤ੍ਰ ਧਾਰੀ ਨਿਰਮਲ ਕੀਨੇ ਹੈ ।
ਗੁਰਮਤਿ ਸਤਿ ਕਰਿ ਜੋਨਿ ਕੈ ਅਜੋਨਿ ਭਏ ।
ਕਾਲ ਸੈ ਅਕਾਲ ਕੈ ਅਮਰ ਪਦ ਦੀਨੇ ਹੈ ।
ਗੁਰਮਤਿ ਸਤਿ ਕਰਿ ਹਉਮੈ ਖੋਇ ਹੋਇ ਰੇਨ ।
ਤ੍ਰਿਕੁਟੀ ਤ੍ਰਿਬੇਨੀ ਪਾਰਿ ਆਪਾ ਆਪ ਚੀਨੇ ਹੈ ।
ਗੁਰਮਤਿ ਸਤਿ ਕਰਿ ਬਰਨ ਅਬਰਨ ਭਏ ।
ਭੈ ਭ੍ਰਮ ਨਿਵਾਰਿ ਡਾਰਿ ਨਿਰਭੈ ਕੋ ਲੀਨੇ ਹੈ ॥੨੪॥

ਗੁਰਮਤਿ ਸਤਿ ਕਰਿ ਅਧਮ ਅਸਾਧ ਸਾਧ ।
ਗੁਰਮਤਿ ਸਤਿ ਕਰਿ ਜੰਤ ਸੰਤ ਨਾਮ ਹੈ ।
ਗੁਰਮਤਿ ਸਤਿ ਕਰਿ ਅਬਿਬੇਕੀ ਹੁਇ ਬਿਬੇਕੀ ।
ਗੁਰਮਤਿ ਸਤਿ ਕਰਿ ਕਾਮ ਨਿਹਕਾਮ ਹੈ ।
ਗੁਰਮਤਿ ਸਤਿ ਕਰਿ ਅਗਿਆਨੀ ਬ੍ਰਹਮਗਿਆਨੀ ।
ਗੁਰਮਤਿ ਸਤਿ ਕਰਿ ਸਹਜ ਬਿਸ੍ਰਾਮ ਹੈ ।
ਗੁਰਮਤਿ ਸਤਿ ਕਰਿ ਜੀਵਨ ਮੁਕਤਿ ਭਏ ।
ਗੁਰਮਤਿ ਸਤਿ ਕਰਿ ਨਿਹਚਲ ਧਾਮ ਹੈ ॥੨੫॥

ਗੁਰਮਤਿ ਸਤਿ ਕਰਿ ਬੈਰ ਨਿਰਬੈਰ ਭਏ ।
ਪੂਰਨ ਬ੍ਰਹਮ ਗੁਰ ਸਰਬ ਮੈ ਜਾਨੇ ਹੈ ।
ਗੁਰਮਤਿ ਸਤਿ ਕਰਿ ਭੇਦ ਨਿਰਭੇਦ ਭਏ ।
ਦੁਬਿਧਾ ਬਿਧਿ ਨਿਖੇਧ ਖੇਦ ਬਿਨਾਸਨੇ ਹੈ।
ਗੁਰਮਤਿ ਸਤਿ ਕਰਿ ਬਾਇਸ ਪਰਮਹੰਸ ।
ਗਿਆਨ ਅੰਸ ਬੰਸ ਨਿਰਗੰਧ ਗੰਧ ਠਾਨੇ ਹੈ ।
ਗੁਰਮਤਿ ਸਤਿ ਕਰਿ ਕਰਮ ਭਰਮ ਖੋਏ ।
ਆਸਾ ਮੈਨਿਰਾਸ ਹੁਇ ਬਿਸ੍ਵਾਸ ਉਰ ਆਨੇ ਹੈ॥੨੬॥

ਗੁਰਮਤਿ ਸਤਿ ਕਰਿ ਸਿੰਬਲ ਸਫਲ ਭਏ ।
ਗੁਰਮਤਿ ਸਤਿ ਕਰਿ ਬਾਂਸ ਮੈ ਸੁਗੰਧ ਹੈ ।
ਗੁਰਮਤਿ ਸਤਿ ਕਰਿ ਕੰਚਨ ਭਏ ਮਨੂਰ ।
ਗੁਰਮਤਿ ਸਤਿ ਕਰਿ ਪਰਖਤ ਅੰਧ ਹੈ ।
ਗੁਰਮਤਿ ਸਤਿ ਕਰਿ ਕਾਲਕੂਟ ਅੰਮ੍ਰਿਤ ਹੁਇ ।
ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ ।
ਗੁਰਮਤਿ ਸਤਿ ਕਰਿ ਜੀਵਨਮੁਕਤ ਭਏ ।
ਮਾਇਆ ਮੈ ਉਦਾਸ ਬਾਸ ਬੰਧ ਨਿਰਬੰਧ ਹੈ ॥੨੭॥

ਗ੍ਰਿਹ ਮਹਿ ਗ੍ਰਿਹਸਤੀ ਹੁਇ ਪਾਇਓ ਨ ਸਹਜ ਘਰਿ ।
ਬਨਿ ਬਨਵਾਸ ਨ ਉਦਾਸ ਡਲ ਪਾਇਓ ਹੈ ।
ਪੜਿ ਪੜਿ ਪੰਡਿਤ ਨ ਅਕਥ ਕਥਾ ਬਿਚਾਰੀ ।
ਸਿਧਾਸਨ ਕੈ ਨ ਨਿਜ ਆਸਨ ਦਿੜਾਇਓ ਹੈ ।
ਜੋਗ ਧਿਆਨ ਧਾਰਨ ਕੈ ਨਾਥਨ ਦੇਖੇ ਨ ਨਾਥ ।
ਜਗਿ ਭੋਗ ਪੂਜਾ ਕੈ ਨ ਅਗਹੁ ਗਹਾਇਓ ਹੈ ।
ਦੇਵੀ ਦੇਵ ਸੇਵਕੈ ਨ ਅਹੰਮੇਵ ਟੇਵ ਟਾਰੀ ।
ਅਲਖ ਅਭੇਵ ਗੁਰਦੇਵ ਸਮਝਾਇਓ ਹੈ ॥੩੦॥

ਪੂਰਨ ਬ੍ਰਹਮ ਗੁਰ ਬੇਲ ਹੁਇ ਚੰਬੇਲੀ ਗਤਿ ।
ਮੂਲ ਸਾਖਾ ਪਤ੍ਰ ਕਰਿ ਬਿਬਿਧ ਬਿਥਾਰ ਹੈ।
ਗੁਰਸਿਖ ਪੁਹਪ ਸੁਬਾਸ ਨਿਜ ਰੂਪ ਤਾਮੈ ।

ਪ੍ਰਗਟ ਹੁਇ ਕਰਤ ਸੰਸਾਰ ਕੋ ਉਧਾਰ ਹੈ ।
ਤਿਲ ਮਿਲਿ ਬਾਸਨਾ ਸੁਬਾਸ ਕੋ ਨਿਵਾਸ ਕਰਿ ।
ਆਪਾ ਖੋਇ ਹੋਇ ਹੈ ਫੁਲੇਲ ਮਹਕਾਰ ਹੈ ।
ਗੁਰਮੁਖਿ ਮਾਰਗ ਮੈ ਪਤਿਤ ਪੁਨੀਤ ਰੀਤਿ ।
ਸੰਸਾਰੀ ਹੁਇ ਨਿਰੰਕਾਰੀ ਪਰਉਪਕਾਰ ਹੈ ॥੩੭॥

ਜੋਗ ਬਿਖੈ ਭੋਗ ਅਰੁ ਭੋਗ ਬਿਖੈ ਜੋਗ ਜਤਿ ।
ਗੁਰਮੁਖਿ ਪੰਥ ਜੋਗ ਭੋਗ ਸੈ ਅਤੀਤ ਹੈ ।
ਗਿਆਨ ਬਿਖੈ ਧਿਆਨ ਅਰੁ ਧਿਆਨ ਬਿਖੈ ਬੇਧੇ ਗਿਆਨ ।
ਗੁਰਮਤਿ ਗਤਿ ਗਿਆਨ ਧਿਆਨ ਕੈ ਅਜੀਤ ਹੈ ।
ਪ੍ਰੇਮ ਕੈ ਭਗਤਿ ਅਰੁ ਭਗਤਿ ਕੈ ਪ੍ਰੇਮ ਨੇਮ ।
ਅਲਖ ਭਗਤਿ ਪ੍ਰੇਮ ਗੁਰਮੁਖਿ ਰੀਤਿ ਹੈ ।
ਨਿਰਗੁਨ ਸਰਗੁਨ ਬਿਖੈ ਬਿਸਮ ਬਿਸ੍ਵਾਸ ਰਿਦੈ ।
ਬਿਸਮ ਬਿਸ੍ਵਾਸ ਪਾਰਿ ਪੂਰਨ ਪ੍ਰਤੀਤਿ ਹੈ ॥੪੨॥

ਕਿੰਚਤ ਕਟਾਛ ਦਿਬਿ ਦੇਹ ਦਿਬਿ ਦ੍ਰਿਸਟਿ ਹੁਇ ।
ਦਿਬਿ ਜੋਤਿ ਕੋ ਧਿਆਨੁ ਦਿਬਿ ਦ੍ਰਿਸਟਾਤ ਕੈ ।
ਸਬਦ ਬਿਬੇਕ ਟੇਕ ਪ੍ਰਗਟ ਹੁਇ ਗੁਰਮਤਿ ।
ਅਨਹਦ ਗੰਮਿ ਉਨਮਨੀ ਕੋ ਮਤਾਤ ਕੈ ।
ਗਿਆਨ ਧਿਆਨ ਕਰਨੀ ਕੈ ਉਪਜਤ ਪ੍ਰੇਮ ਦਸੁ ।
ਗੁਰਮੁਖਿ ਸੁਖ ਪ੍ਰੇਮ ਨੇਮ ਨਿਜ ਕ੍ਰਾਤਿ ਕੈ ।
ਚਰਨ ਕਮਲ ਦਲ ਸੰਪਟ ਮਧੁਪ ਗਤਿ।
ਸਹਜ ਸਮਾਧਿ ਮਧ ਪਾਨ ਪ੍ਰਾਨ ਸ਼ਾਂਤਿ ਕੈ ॥੪੩॥

ਗੁਰਮੁਖਿ ਪੰਥ ਗਹੇ ਜਮਪੁਰਿ ਪੰਥ ਮੇਟੇ ।
ਗੁਰਸਿਖ ਸੰਗ ਪੰਚ ਦੂਤ ਸੰਗ ਤਿਆਗੇ ਹੈ ।
ਚਰਨ ਸਰਨਿ ਗੁਰ ਕਰਮ ਭਰਮ ਖੋਏ ।
ਦਰਸ ਅਕਾਲ ਕਾਲ ਕੰਟਕ ਭੈ ਭਾਗੇ ਹੈ ।
ਗੁਰ ਉਪਦੇਸ ਵੇਸ ਬਜ੍ਰ ਕਪਾਟ ਖੁਲੇ ।
ਸਬਦ ਸੁਰਤਿ ਮੂਰਛਤ ਮਨ ਜਾਗੇ ਹੈ ।
ਕਿੰਚਤ ਕਟਾਛ ਕ੍ਰਿਪਾ ਸਰਬ ਨਿਧਾਨ ਪਾਏ ।
ਜੀਵਨ ਮੁਕਤਿ ਗੁਰ ਗਿਆਨ ਲਿਵ ਲਾਗੇ ਹੈ ॥੫੭॥

ਗੁਰਮੁਖਿ ਪੰਥ ਸੁਖ ਚਾਹਤ ਸਕਲ ਪੰਥ ।
ਸਕਲ ਦਰਸ ਗੁਰ ਦਰਸ ਅਧੀਨ ਹੈ ।
ਸੁਰ ਸੁਰਸਰਿ ਗੁਰ ਚਰਨ ਸਰਨ ਚਾਹੈ ।
ਬੇਦ ਬ੍ਰਹਮਾਦਿਕ ਸਬਦ ਲਿਵਲੀਨ ਹੈ ।
ਸਰਬ ਗਿਅਨਿ ਗੁਰੁ ਗਿਆਨ ਅਵਗਾਹਨ ਮੈ ।
ਸਰਬ ਨਿਧਾਨ ਗੁਰ ਕ੍ਰਿਪਾ ਜਲ ਮੀਨ ਹੈ ।
ਜੋਗੀ ਜੋਗ ਜੁਗਤਿ ਮੈ ਭੋਗੀ ਭੋਗ ਭੁਗਤਿ ਮੈ ।

ਗੁਰਮੁਖਿ ਨਿਜਪਦ ਕੁਲ ਅਕੁਲੀਨ ਹੈ ॥੫੮॥

ਸਬਦ ਸੁਰਤਿ ਲਿਵ ਧਾਵਤ ਬਰਜਿ ਰਾਖੇ ।
ਨਿਹਚਲ ਮਤਿ ਮਨ ਉਨਮਨ ਭੀਨ ਹੈ ।
ਸਾਗਰ ਲਹਰਿ ਗਤਿ ਆਤਮ ਤਰੰਗ ਰੰਗ ।
ਪਰਮੁਦਭੁਤ ਪਰਮਾਰਥ ਪ੍ਰਬੀਨ ਹੈ ।
ਗੁਰਉਪਦੇਸ ਨਿਰਮੋਲਕ ਰਤਨ ਧਨ ।
ਪਰਮ ਨਿਧਾਨ ਗੁਰ ਗਿਆਨ ਲਿਵਲੀਨ ਹੈ ।
ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ ।
ਸੋਹੰ ਹੰਸੋ ਏਕਾਮੇਕ ਆਪਾ ਆਪੁ ਚੀਨ ਹੈ ॥੬੧॥

ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ ।
ਚਰਨ ਸਰਨਿ ਗਹੇ ਨਿਜ ਘਰਿ ਆਏ ਹੈ ।
ਦਰਸ ਦਰਸਿ ਦਿਬਿ ਦ੍ਰਿਸਟਿ ਪ੍ਰਗਾਸ ਭਈ ।
ਅੰਮ੍ਰਿਤ ਕਟਾਛ ਕੈ ਅਮਰਪਦ ਪਾਏ ਹੈ ।
ਸਬਦ ਸੁਰਤਿ ਅਨਹਦ ਨਿਝਰ ਝਰਨ ।
ਸਿਮਰਨ ਮੰਤ੍ਰ ਲਿਵ ਉਨਮਨ ਛਾਏ ਹੈ ।
ਮਨ ਬਚ ਕ੍ਰਮ ਹੁਇ ਇਕਤ੍ਰ ਗੁਰਮੁਖ ਸੁਖ ।
ਪ੍ਰੇਮ ਨੇਮ ਖਿਸਮ ਬਿਸ੍ਵਾਸ ਉਪਜਾਏ ਹੈ ॥੮੯॥

ਗੁਰਮੁਖਿ ਸਾਧ ਚਰਨਾਮ੍ਰਤ ਨਿਧਾਨ ਪਾਨ ।
ਕਾਲ ਮੈ ਅਕਾਲ ਕਾਲ ਬਿਆਲ ਬਿਖੁ ਮਾਰੀਐ ।
ਗੁਰਮੁਖਿ ਸਾਧ ਚਰਨਾਮ੍ਰਤ ਨਿਧਾਨ ਪਾਨ ।
ਕੁਲ ਅਕੁਲੀਨ ਭਏ ਦੁਬਿਧਾ ਨਿਵਾਰੀਐ ।
ਗੁਰਮੁਖਿ ਸਾਧ ਚਰਨਾਮ੍ਰਤ ਨਿਧਾਨ ਪਾਨ ।
ਸਹਜ ਸਮਾਧਿ ਨਿਜ ਆਸਨ ਕੀ ਤਾਰੀਐ ।
ਗੁਰਮੁਖਿ ਸਾਧ ਚਰਨਾਮ੍ਰਤ ਪਰਮਪਦ ।
ਗੁਰਮੁਖਿ ਪੰਥ ਅਬਿਗਤ ਗਤਿ ਨਿਆਰੀ ਹੈ ॥੧੨੭॥

ਪੂਰਨ ਬ੍ਰਹਮ ਧਿਆਨ ਪੂਰਨ ਬ੍ਰਹਮ ਗਿਆਨ ।
ਪੂਰਨ ਭਗਤਿ ਸਤਿਗੁਰ ਉਪਦੇਸ ਹੈ ।
ਜੈਸੇ ਜਲ ਆਪਾ ਖੋਇ ਬਰਨ ਬਰਨ ਮਿਲੈ ।
ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ ਹੈ ।
ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤੁ ।
ਚੰਦਨ ਬਨਾਸਪਤੀ ਬਾਸਨਾ ਅਵੇਸ ਹੈ ।
ਘਟਿ ਘਟਿ ਪੂਰਮ ਬ੍ਰਹਮ ਜੋਤਿ ਓਤਿਪੋਤਿ ।
ਭਾਵਨੀ ਭਗਤਿ ਭਾਇ ਆਦਿ ਕਉ ਅਦੇਸ ਹੈ ॥੧੩੩॥

ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਸਤਿਗੁਰ ਮਤਿ ਸੁਨਿ ਸਤਿ ਕਰਿ ਮਾਨੀ ਹੈ ।

ਦਰਸ ਧਿਆਨ ਸਮਦਰਸੀ ਬ੍ਰਹਮ ਧਿਆਨੀ ।
ਸਬਦ ਗਿਆਨ ਗੁਰ ਬ੍ਰਹਮਗਿਆਨੀ ਹੈ ।
ਗੁਰਮਤਿ ਨਿਹਚਲ ਪੂਰਨ ਪ੍ਰਗਾਸ ਰਿਦੈ ।
ਮਾਨੈ ਮਨ ਮਾਨੇ ਉਨਮਨ ਉਨਮਾਨੀ ਹੈ ।
ਬਿਸਮੈ ਬਿਸਮ ਅਸ੍ਚਰਜੈ ਅਸ੍ਚਰਜਮੈ ।
ਅਦਭੁਤ ਪਰਮਦਭੁਤ ਗਤਿ ਠਾਨੀ ਹੈ ॥੧੩੮॥

ਸਬਦ ਕੀ ਸੁਰਤਿ ਅਸਿਫੁਰਤਿ ਹੁਇ ਤੁਰਤ ਹੀ ।
ਜੁਰਤਿ ਹੈ ਸਾਧਸੰਗ ਮੁਰਤ ਨਾਹੀ ।
ਪ੍ਰੇਮ ਪਰਤੀਤਿ ਕੀ ਰੀਤਿ ਹਿਤ ਚੀਤ ਕਰਿ ।
ਜੀਤਿ ਮਨ ਜਗਤ ਮਨ ਦੁਰਤ ਨਾਹੀ ।
ਕਾਮ ਨਿਹਕਾਮ ਨਿਹਕਰਮ ਹੁਇ ਕਰਮ ਕਰਿ ।
ਆਸਾ ਨਿਰਾਸ ਹੁਇ ਝਰਤ ਨਾਹੀ ।
ਗਿਆਨ ਗੁਰਧਿਆਨ ਉਰ ਮਾਨਿ ਪੂਰਨ ਬ੍ਰਹਮ ।
ਜਗਤ ਮਹਿ ਭਗਤਿ ਮਤਿ ਛਰਤ ਨਾਹੀ ॥੧੪੫॥

ਚਤੁਰ ਪਹਰ ਦਿਨ ਜਗਤਿ ਚਤੁਰ ਜੁਗ ।
ਨਿਸਿ ਮਹਾ ਪਰਲੈ ਸਮਾਨਿ ਦਿਨ ਪ੍ਰਤਿ ਹੈ ।
ਉਤਮ ਮਧਿਮ ਨੀਚ ਤ੍ਰਿਗੁਣ ਸੰਸਾਰ ਗਤਿ ।
ਲੋਗ ਬੇਦ ਗਿਆਨ ਉਨਮਾਨ ਆਸਕਤਿ ਹੈ ।
ਰਜਿ ਤਮਿ ਸਤਿ ਗੁਨ ਅਉਗਨ ਸਿਮ੍ਰਤ ਚਿਤ ।
ਤ੍ਰਿਗੁਨ ਅਤੀਤ ਬਿਰਲੋਈ ਗੁਰਮਤਿ ਹੈ ।
ਚਤੁਰ ਬਰਨ ਸਾਰ ਚਉਪਰ ਕੋ ਖੇਲ ਜਗ ।
ਸਾਧਸੰਗਿ ਜੁਗਲ ਹੋਇ ਜੀਵਨਮੁਕਤਿ ਹੈ ॥੧੫੭॥

ਨਿਹਫਲ ਜਿਹਬਾ ਹੈ ਸਬਦ ਸੁਆਦਿ ਹੀਨ ।
ਨਿਹਫਲ ਸੁਰਤਿ ਨ ਅਨਹਦ ਨਾਦ ਹੈ ।
ਨਿਹਫਲ ਦ੍ਰਿਸਟਿ ਨ ਆਪਾ ਆਪੁ ਦੇਖੀਅਤਿ ।
ਨਿਹਫਲ ਸੰਾਸੇ ਨਹੀ ਬਾਸੁ ਪਰਮਾਦੁ ਹੈ ।
ਨਿਹਫਲ ਕਰ ਗੁਰ ਪਾਰਸ ਪਰਸ ਬਿਨੁ ।
ਗੁਰਮੁਖਿ ਮਾਰਗ ਬਿਹੂਨ ਪਗ ਬਾਦਿ ਹੈ ।
ਗੁਰਮੁਖਿ ਅੰਗ ਅੰਗ ਪੰਗ ਸਰਬੰਗ ਲਿਵ ।
ਸਬਦ ਸੁਰਤਿ ਸਾਧਸੰਗਤਿ ਪ੍ਰਸਾਦਿ ਹੈ ॥੧੯੯॥

ਆਤਮਾ ਤ੍ਰਿਬਿਧੀ ਜਤ੍ਰ ਕਤ੍ਰ ਸੈ ਇਕਤ੍ਰ ਭਏ ।
ਗੁਰਮਤਿ ਸਤਿ ਨਿਹਚਲ ਮਨ ਮਾਨੇ ਹੈ ।
ਜਗਜੀਵਨ ਜਗ ਜਗ ਜਗਜੀਵਨ ਮੈ ।
ਪੂਰਨ ਬ੍ਰਹਮਗਿਆਨ ਧਿਆਨ ਉਰ ਆਨੇ ਹੈ ।
ਸੂਖਮ ਸਥੂਲ ਮੂਲ ਏਕ ਹੀ ਅਨੇਕ ਮੇਕ ।
ਗੋਰਸ ਗੋਬੰਸ ਗਤਿ ਪ੍ਰੇਮ ਪਹਿਚਾਨੇ ਹੈ ।

ਕਾਰਨ ਮੈ ਕਾਰਨ ਚਿਤ੍ਰਿ ਮੈ ਚਿਤੇਰੋ ।
ਜੰਤ੍ਰ ਧੁਨਿ ਜੰਤ੍ਰੀ ਜਨ ਕੈ ਜਨਕ ਜਾਨੇ ਹੈ ॥੨੨੭॥

ਗੁਰਮੁਖਿ ਮਾਰਗ ਹੁਇ ਧਾਵਤ ਬਰਜਿ ਰਾਖੇ ।
ਸਹਜ ਬਿਸ੍ਰਾਮ ਧਾਮ ਨਿਹਚਲ ਬਾਸੁ ਹੈ ।
ਚਰਨ ਸਰਨਿ ਰਜ ਰੂਪ ਕੈ ਅਨੂਪ ਊਪ ।
ਦਰਸ ਦਰਸਿ ਸਮਦਰਸਿ ਪ੍ਰਗਾਸੁ ਹੈ ।
ਸਬਦ ਸੁਰਤਿ ਲਿਵ ਬਜਰ ਕਪਾਟ ਖੁਲ੍ਹੇ ।
ਅਨਹਦਨਾਦ ਬਿਸਮਾਦ ਕੋ ਬਿਸਵਾਸੁ ਹੈ ।
ਅੰਮ੍ਰਿਤ ਬਾਨੀ ਅਲੇਖ ਲੇਖ ਕੇ ਅਲੇਖ ਭਏ ।
ਪਰਦਛਨਾ ਕੈ ਸੁਖ ਦਾਸਨ ਕੇ ਦਾਸ ਹੈ ॥੨੫੯॥

ਗੁਰਮੁਖਿ ਮਾਰਗ ਹੁਇ ਭ੍ਰਮਨ ਕੋ ਭ੍ਰਮੁ ਖੋਇਓ ।
ਚਰਨ ਸਰਨਿ ਗੁਰ ਏਕ ਟੇਕ ਧਾਰੀ ਹੈ ।
ਦਰਸ ਦਰਸ ਸਮਦਰਸ ਧਿਆਨ ਧਾਰਿ ।
ਸਬਦ ਸੁਰਤਿ ਕੈ ਸੰਸਾਰੀ ਨਿਰੰਕਾਰੀ ਹੈ ।
ਸਤਿਗੁਰ ਸੇਵਾ ਕਰਿ ਸੁਰਿ ਨਰ ਸੇਵਕ ਹੈ ।
ਮਾਨਿ ਗੁਰ ਆਗਿਆ ਸਭਿ ਜਗੁ ਆਗਿਆਕਾਰੀ ਹੈ ।
ਪੂਜਾ ਪ੍ਰਾਨ ਪ੍ਰਾਨਪਤਿ ਸਰਬ ਨਿਧਾਨ ਦਾਨ ।
ਪਾਰਸ ਪਰਸ ਗਤਿ ਪਰਉਪਕਾਰੀ ਹੈ ॥੨੬੧॥

ਦਰਸ ਧਿਆਨ ਲਿਵ ਦ੍ਰਿਸਟਿ ਅਚਲ ਭਈ ।
ਸਬਦ ਬਿਬੇਕ ਸ੍ਰੁਤਿ ਸ੍ਰਵਨ ਅਚਲ ਹੈ ।
ਸਿਮਰਨ ਮਾਤ੍ਰ ਸੁਧਾ ਜਿਹਬਾ ਅਚਲ ਭਈ ।
ਗੁਰਮਤਿ ਅਚਲ ਉਨਮਨ ਅਸਥਲ ਹੈ ।
ਨਾਸਕਾ ਸੁਬਾਸੁ ਕਰ ਕੋਮਲ ਸੀਤਲਤਾ ਕੈ ।
ਪੂਜਾ ਪਰਨਾਮ ਪਰਸ ਚਰਨਕਮਲ ਹੈ ।
ਗੁਰਮੁਖਿ ਪੰਥ ਚਰ ਅਚਰ ਹੁਇ ਅੰਗ ਅੰਗ ।
ਪੰਗ ਸਰਬੰਗ ਬੂੰਦ ਸਾਗਰ ਸਲਲ ਹੈ ॥੨੭੮॥

ਚਰਨ ਸਰਨਿ ਗੁਰ ਧਾਵਤ ਬਰਜਿ ਰਾਖੇ ।
ਨਿਹਚਲ ਚਿਤ ਸੁਖ ਸਹਜ ਨਿਵਾਸ ਹੈ ।
ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ ।
ਜੀਵਨਮੁਕਤਿ ਗੁਰਮਤਿ ਕੋ ਪ੍ਰਗਾਸ ਹੈ ।
ਆਪਾ ਖੋਇ ਹੋਨਹਾਰੁ ਹੋਇ ਸੋਈ ਭਲੋ ਮਾਨੈ ।
ਸੇਵਾ ਸਰਬਾਤਮ ਕੈ ਦਾਸਨ ਕੇ ਦਾਸ ਹੈ ।
ਸ੍ਰੀਗੁਰ ਦਰਸ ਸਬਦ ਬ੍ਰਹਮ ਗਿਆਨ ਧਿਆਨ ।
ਪੂਰਨ ਸਰਬਮਈ ਬ੍ਰਹਮ ਬਿਸ੍ਵਾਸ ਹੈ ॥੨੮੧॥

ਗੁਰਮੁਖਿ ਸੁਖਫਲ ਕਾਮ ਨਿਹਕਾਮ ਕੀਨੇ ।

ਗੁਰਮੁਖਿ ਉਦਮ ਨਿਰਉਦਮ ਉਕਤਿ ਹੈ ।
ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ ।
ਚਰਨ ਸਰਨਿ ਗਹੇ ਨਿਹਚਲ ਮਤਿ ਹੈ ।
ਦਰਸਨ ਪਰਸਤ ਆਸਾ ਮਨਸਾ ਥਕਤ ।
ਸਬਦ ਸੁਰਤਿ ਗਿਆਨ ਪ੍ਰਾਨ ਪ੍ਰਾਨਿਪਤਿ ਹੈ ।
ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ ।
ਚਿਤ੍ਰ ਮੈ ਚਿਤੇਰ੍ਾ ਕੋ ਬਸੇਰਾ ਸਤਿ ਸਤਿ ਹੈ ॥੨੯੨॥

ਚਰਨ ਸਰਨਿ ਰਜ ਮਜਨ ਮਲੀਨ ਮਨ ।
ਦਰਪਨ ਮਤ ਗੁਰਮਤਿ ਨਿਹਚਲ ਹੈ ।
ਗਿਆਨ ਗੁਰ ਅੰਜਨ ਦੈ ਚਪਲ ਖੰਜਨ ਦ੍ਰਿਗ ।
ਅਕੁਲ ਨਿਰੰਜਨ ਧਿਆਨ ਜਲ ਥਲ ਹੈ ।
ਭੰਜਨ ਭੈ ਭ੍ਰਮ ਅਰਿ ਗੰਜਨ ਕਰਮ ਕਾਲ ।
ਪਾਂਚ ਪਰਪੰਚ ਬਲਬੰਚ ਨਿਰਦਲ ਹੈ ।
ਸੇਵਾ ਕਰੰਜਨ ਸਰਬਾਤਮ ਨਿਰੰਜਨ ਭਏ।
ਮਾਇਆ ਮੈ ਉਦਾਸ ਕਲਿਮਲ ਨਿਰਮਲ ਹੈ ॥੨੯੫॥

ਦਾਦਰ ਸਰੋਜ ਬਾਸ ਬਾਵਨ ਮਰਾਲ ਬਗ ।
ਪਾਰਸ ਬਖਾਨ ਬਿਖੁ ਅੰਮ੍ਰਿਤ ਸੰਜੋਗ ਹੈ ।
ਮ੍ਰਿਗ ਮ੍ਰਿਗਮਦ ਅਹਿਮਨਿ ਮਧੁਮਾਖੀ ਸਾਖੀ ।
ਬਾਝ ਬਧੂ ਨਾਹ ਨੇਹ ਨਿਹਫਲ ਭੋਗ ਹੈ ।
ਦਿਨਕਰ ਜੋਤਿ ਉਲੂ ਬਰੰਖੈ ਸਮੈ ਜਵਾਸੋ ।
ਅਸਨ ਬਸਨ ਜੈਸੇ ਬ੍ਰਿਥਾਵੰਤ ਰੋਗ ਹੈ ।
ਤੈਸੇ ਗੁਰਮਤਿ ਬੀਜ ਜਮਤ ਨ ਕਾਲਰ ਮੈ ।
ਅੰਕੁਰ ਉਦੋਤ ਹੋਤ ਨਾਹਿਨ ਬਿਓਗ ਹੈ ॥੨੯੯॥

ਗੁਰਮੁਖਿ ਪੰਥ ਗੁਰ ਧਿਆਨ ਸਾਵਧਾਨ ਰਹੇ ।
ਲਹੈ ਨਿਜੁਘਰ ਅਰੁ ਸਹਜ ਨਿਵਾਸ ਜੀ ।
ਸਬਦ ਬਿਬੇਕ ਏਕ ਟੇਕ ਨਿਹਚਲ ਮਤਿ ।
ਮਧੁਰ ਬਚਨ ਗੁਰ ਗਿਆਨ ਕੋ ਪ੍ਰਗਾਸ ਜੀ ।
ਚਰਨਕਮਲ ਚਰਨਾਮ੍ਰਿਤ ਨਿਧਾਨ ਪਾਨ ।
ਪ੍ਰੇਮਰਸ ਬਸਿ ਭਏ ਬਿਸਮ ਬਿਸ੍ਵਾਸ ਜੀ ।
ਗਿਆਨ ਧਿਆਨ ਪ੍ਰੇਮ ਨੇਮ ਪੂਰਨ ਪ੍ਰਤੀਤ ਚੀਤਿ ।
ਬਨ ਗ੍ਰਿਹ ਸਮਸਰਿ ਮਾਇਆ ਮੈ ਉਦਾਸ ਜੀ ॥੩੨੨॥

ਗੁਰਮਤਿ ਸਤਿ ਏਕ ਟੇਕ ਦੁਤੀਆ ਨਾ ਸਤਿ॥
ਸਿਵ ਨ ਸਕਤ ਗਤਿ ਅਨਭੈ ਅਭਿਆਸੀ ਹੈ ।
ਤ੍ਰਿਗੁਨ ਅਤੀਤ ਜੀਤ ਨ ਹਾਰ ਨ ਹਰਖ ਸੋਗ ।
ਸੰਜੋਗ ਬਿਓਗ ਮੇਟਿ ਸਹਜ ਨਿਵਾਸੀ ਹੈ ।
ਚਤੁਰਬਰਨ ਇਕ ਬਰਨ ਹੁਇ ਸਾਧਸੰਗ ।

ਪੰਚ ਪਰਪੰਚ ਤਿਆਗਿ ਬਿਸਮ ਬਿਸ੍ਵਾਸੀ ਹੈ ।
ਖਟਦਰਸਨ ਪਰੈ ਪਾਰ ਹੁਇ ਸਪਤਸਰ ।
ਨਵਦੁਆਰ ਉਲੰਘਿ ਦਸਮਈ ਉਦਾਸੀ ਹੈ ॥੩੩੩॥

ਸਤਿਰੂਪ ਸਤਿਗੁਰ ਪੂਰਨ ਬ੍ਰਹਮਧਿਆਨ॥
ਸਤਿਨਾਮੁ ਸਤਿਗੁਰ ਤੇ ਪਾਰਬ੍ਰਹਮ ਹੈ ।
ਸਤਿਗੁਰ ਸਬਦ ਅਨਾਹਦ ਬ੍ਰਹਮਗਿਆਨ॥
ਗੁਰਮੁਖਿ ਪੰਥ ਸਤਿ ਗੰਮਿਤਾ ਅਗੰਮ ਹੈ ।
ਗੁਰਸਿਖ ਸਾਧਸੰਗ ਬ੍ਰਹਮਸਥਾਨ ਸਤਿ ।
ਕੀਰਤਨ ਸਮੈ ਹੁਇ ਸਾਵਧਾਨ ਸਮ ਹੈ ।
ਗੁਰਮੁਖਿ ਭਾਵਨੀ ਭਗਤਿ ਭਾਉ ਚਾਉ ਸਤਿ ।
ਸਹਜ ਸੁਭਾਉ ਗੁਰਮੁਖਿ ਨਮੋ ਨਮ ਹੈ ॥੩੪੩॥

ਕੰਚਨ ਅਸੁਧ ਜੈਸੇ ਭ੍ਰਮਤ ਕੁਠਾਰੀ ਬਿਖੈ ।
ਸੁਧ ਭਏ ਭ੍ਰਮਤ ਨ ਪਾਵਕ ਪ੍ਰਗਾਸ ਹੈ ।
ਜੈਸੇ ਕਰ ਕੰਕਨ ਅਨੇਕ ਮੈ ਪ੍ਰਗਟ ਧੁਨਿ ।
ਏਕੈ ਏਕ ਟੇਕ ਪੁਨਿ ਧੁਨਿ ਕੋ ਬਿਨਾਸ ਹੈ ।
ਖੁਧਿਆ ਕੈ ਬਾਲਕ ਬਿਲਲਾਤ ਅਕੁਲਾਤ ਅਤ॥
ਅਸਥਨ ਪਾਨ ਕਰਿ ਸਹਜਿ ਨਿਵਾਸ ਹੈ ।
ਤੈਸੇ ਮਾਇਆ ਭ੍ਰਮਤ ਭ੍ਰਮਤ ਚਤੁਰ ਕੁੰਟ ਧਾਵੈ ।
ਗੁਰ ਉਪਦੇਸ ਨਿਹਚਲ ਗ੍ਰਿਹਿ ਪਦ ਬਾਸ ਹੈ ॥੩੪੯॥

ਜੈਸੇ ਬ੍ਰਿਥਾਵੰਤ ਜੰਤ ਅਉਖਦ ਹਿਤਾਇ ਰਿਦੈ ।
ਬ੍ਰਿਥਾ ਬਲੁ ਬਿਮੁਖ ਹੋਇ ਸਹਜਿ ਨਿਵਾਸ ਹੈ ।
ਜੈਸੇ ਆਨ ਧਾਤ ਮੈ ਤਨਕ ਹੀ ਕਲੰਕ ਡਾਰੇ ।
ਅਨਕ ਬਰਨ ਮੇਟਿ ਕਨਕਿ ਪ੍ਰਗਾਸ ਹੈ ।
ਜੈਸੇ ਕੋਟਿ ਭਾਰਿ ਕਰ ਕਾਸਟਿ ਇਕਤ੍ਰਤਾ ਮੈ ।
ਰੰਚਕ ਹੀ ਆਂਚ ਦੇਤ ਭਸਮ ਉਦਾਸ ਹੈ ।
ਤੈਸੇ ਗੁਰ ਉਪਦੇਸ ਉਰ ਅੰਤਰ ਪ੍ਰਵੇਸ ਭਏ ।
ਜਨਮ ਮਰਨ ਦੁਖ ਦੋਖਨ ਬਿਨਾਸ ਹੈ ॥੩੬੪॥

ਜੈਸੇ ਅਨੀ ਬਾਨ ਕੀ ਰਹਤ ਟੂਟਿ ਦੇਹੀ ਬਿਖੈ ।
ਚੁੰਬਕ ਦਿਖਾਏ ਤਤਕਾਲ ਨਿਕਸਤ ਹੈ ।
ਜੈਸੇ ਜੋਕ ਤੋਂਬਰੀ ਲਗਾਈਤ ਰੋਗੀ ਤਨ ।
ਐਚ ਲੇਤ ਰੁਧਰ ਬ੍ਰਿਥਾ ਸਮੁ ਖਸਤ ਹੈ ।
ਜੈਸੇ ਜੁਵਤਿਨ ਪ੍ਰਤਿ ਮਰਦਨ ਕਰੈ ਦਾਈ ।
ਗਰਭ ਸਥੰਭਨ ਹੁਇ ਪੀੜਾ ਨ ਗ੍ਰਸਤ ਹੈ ।
ਤੈਸੇ ਪਾਂਚੋ ਦੂਤ ਭੂਤ ਬਿਭਰਮ ਹੁਇ ਭਾਗਿ ਜਾਤਿ ।
ਸਤਿਗੁਰ ਮੰਤ ਜੰਤ ਰਸਨਾ ਰਸਤ ਹੈ ॥੩੬੫॥

ਜੈਸੇ ਤਉ ਸਫਲ ਬਨ ਬਿਖੈ ਬਿਰਖ ਬਿਬਿਧਿ ।
ਜਾਕੋ ਫਲੁ ਮੀਠੋ ਖਗ ਤਾਪੈ ਚਲਿ ਜਾਤਿ ਹੈ ।
ਜੈਸੇ ਪਰਬਤ ਬਿਖੈ ਦੇਖੀਐ ਪਾਖਾਨ ਬਹੁ ।
ਜਾਮੈ ਤੋ ਹੀਰਾ ਖੋਜੀ ਖੋਜ ਖਨਵਾਰਾ ਲਲਚਾਤ ਹੈ ।
ਜੈਸੇ ਤਉ ਜਲਧਿ ਮਧਿ ਬਸਤ ਅਨੰਤ ਜੰਤ ।
ਮੁਕਤਾ ਅਮੋਲ ਜਾਮੈ ਹੰਸ ਖੋਜ ਖਾਤ ਹੈ ।
ਤੈਸੇ ਗੁਰਚਰਨ ਸਰਨਿ ਹੈ ਅਸੰਖ ਸਿਖ ।
ਜਾਮੈ ਗੁਰਗਿਆਨ ਤਾਹਿ ਲੋਕ ਲਪਟਾਤ ਹੈ ॥੩੬੬॥

ਜੈਸੇ ਸਸਿ ਜੋਤਿ ਹੋਤ ਪੂਰਨ ਪ੍ਰਗਾਸ ਤਾਸ।
ਚਿਤਵਤ ਚਕ੍ਰਤ ਚਕੋਰ ਧਿਆਨ ਧਾਰ ਹੀ।
ਜੈਸੇ ਅੰਧਕਾਰ ਬਿਖੈ ਦੀਪਹੀ ਦਿਪਤ ਦੇਖਿ।
ਅਨਿਕ ਪਤੰਗ ਓਤਿਪੋਤਿ ਹਇ ਗੁੰਜਾਰ ਹੀ।
ਜੈਸੇ ਮਿਸਟਾਨ ਪਾਨ ਜਾਨ ਕਾਜ ਭਾਂਜਨ ਮੈ।
ਰਾਖਤ ਹੀ ਚਟਿੀ ਕੋਟਿ ਲੋਭ ਲੁਭਤ ਅਪਾਰ ਹੀ।
ਤੈਸੇ ਪਰਮਨਿਧਾਨ ਗੁਰਗਿਆਨ ਪਰਵਾਨ ਜਾਮੈ।
ਸਕਲ ਸੰਸਾਰ ਤਾਸ ਚਰਨ ਨਮਸਕਾਰ ਹੀ॥੩੬੭॥

ਜੈਸੇ ਏਕ ਚੀਟੀ ਪਾਛੈ ਕੋਟ ਚੀਟੀ ਚਲੀ ਜਾਤਿ॥
ਇਕ ਟਗ ਪਗ ਡਗ ਮਗਿ ਸਾਵਧਾਨ ਹੈ ।
ਜੈਸੇ ਕੂੰਜ ਪਾਤਿ ਭਲੀਭਾਂਤਿ ਸਾਂਤਿ ਸਹਜ ਮੈ॥
ਉਡਤ ਆਕਾਸਚਾਰੀ ਆਗੈ ਅਗਵਾਨ ਹੈ ।
ਜੈਸੇ ਮ੍ਰਿਗਮਾਲ ਚਾਲ ਚਲਤ ਟਲਤ ਨਾਹਿ ।
ਜਤ੍ਰਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ ।
ਕੀਟੀ ਖਗ ਮ੍ਰਿਗ ਸਨਮੁਖ ਪਾਛੈ ਲਾਗੇ ਜਾਹਿ ।
ਪ੍ਰਾਨੀ ਗੁਰਪੰਥ ਛਾਡ ਚਲਤ ਅਗਿਆਨ ਹੈ ॥੪੧੩॥

ਜੈਸੇ ਕੁਆਰ ਕੰਨਿਆ ਮਿਲਿ ਖੇਲਤ ਅਨੇਕ ਸਖੀ ।
ਸਕਲ ਕੋ ਏਕੈ ਦਿਨ ਹੋਤ ਨ ਬਿਵਾਹ ਜੀ ।
ਜੈਸੇ ਬੀਰ ਖੇਤ ਬਿਖੈ ਜਾਤ ਹੈ ਸੁਭਟ ਜੇਤੇ ।
ਸਬੈ ਨ ਮਰਤ ਤੇਤੇ ਸਸਤ੍ਰਨ ਸਨਾਹ ਜੀ ।
ਬਾਵਨ ਸਮੀਪ ਜੈਸੇ ਬਿਬਿਧਿ ਬਨਾਸਪਤੀ ।
ਏਕੈ ਬੇਰ ਚੰਦਨ ਕਰਤ ਹੈ ਨ ਤਾਹਿ ਜੀ ।
ਤੈਸੇ ਗੁਰ ਚਰਨ ਸਰਨਿ ਜਾਤੁ ਹੈ ਜਗਤ ।
ਜੀਵਨਮੁਕਤਿ ਪਦ ਚਾਹਿਤ ਹੈ ਜਾਹਿ ਜੀ ॥੪੧੭॥

ਨਿਸ ਦੁਰਿਮਤਿ ਹੁਇ ਅਧਰਮੁ ਕਰਮੁ ਹੇਤੁ ।
ਗੁਰਮਤਿ ਬਾਸੁਰ ਸੁ ਧਰਮ ਕਰਮ ਹੈ ।
ਦਿਨਕਰਿ ਜੋਤਿ ਕੇ ਉਦੋਤ ਸਭ ਕਿਛ ਸੂਝੈ ।
ਨਿਸ ਅੰਧਿਆਰੀ ਭੂਲੇ ਭ੍ਰਮਤ ਭਰਮ ਹੈ ।

ਗੁਰਮੁਖਿ ਸੁਖਫਲ ਦਿਭਿ ਦੇਹ ਦ੍ਰਿਸਟਿ ਹੁਇ ।
ਆਨ ਦੇਵ ਸੇਵਕ ਹੁਇ ਦ੍ਰਿਸਟਿ ਚਰਮ ਹੈ ।
ਸੰਸਾਰੀ ਸੰਸਾਰੀ ਸੰਗਿ ਅੰਧ ਅੰਧ ਕੰਧ ਲਾਗੈ ।
ਗੁਰਮੁਖਿ ਸੰਧ ਪਰਮਾਰਥ ਮਰਮੁ ਹੈ ॥੪੯੮॥

## ਗੁਰਸਿਖੀ ਤੇ ਅਨਮਤਾਂ (ਤੁਲਨਾ)

ਸਿਧ ਸਾਧਿਕ ਮਿਲਿ ਜਾਗਦੇ ਕਰਿ ਸਿਵਰਾਤੀ ਜਾਤੀ ਮੇਲਾ ।
ਮਹਾਦੇਉ ਅਉਧੂਤੁ ਹੈ ਕਵਲਾਸਣਿ ਆਸਣਿ ਰਸਕੇਲਾ ।
ਗੋਰਖੁ ਜੋਗੀ ਜਾਗਦਾ ਗੁਰਿ ਮਾਛਿੰਦ੍ਰ ਧਰੀ ਸੁ ਧਰੇਲਾ ।
ਸਤਿਗੁਰੁ ਜਾਗਿ ਜਗਾਇਦਾ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ ।
ਨਿਜ ਘਰਿ ਤਾੜੀ ਲਾਈਅਨੁ ਅਨਹਦ ਸਬਦ ਪਿਰਮ ਰਸ ਖੇਲਾ ।
ਆਦਿ ਪੁਰਖ ਆਦੇਸੁ ਹੈ ਅਲਖ ਨਿਰੰਜਨ ਨੇਹੁ ਨਵੇਲਾ ।
ਚੇਲੇ ਤੇ ਗੁਰੁ ਗੁਰੁ ਤੇ ਚੇਲਾ ॥ - ੨੬/੧੭.੧-੭

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਸੈਸਾਰੀ ਭੰਡਾਰੀ ਰਾਜੇ ।
ਚਾਰਿ ਵਰਨ ਘਰਬਾਰੀਆ ਜਾਤਿ ਪਾਤਿ ਮਾਇਆ ਮੁਹਤਾਜੇ ।
ਛਿਅ ਦਰਸਨ ਛਿਅ ਸਾਸਤ੍ਰਾ ਪਾਖੰਡਿ ਕਰਮ ਕਰਨਿ ਦੇਵਾਜੇ ।
ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਜੇ ।
ਦਹਦਿਸਿ ਬਾਰਹ ਵਾਟ ਹੋਇ ਪਰ ਘਰ ਮੰਗਨਿ ਖਾਜ ਅਖਾਜੇ ।
ਚਾਰਿ ਵਰਨ ਗੁਰੁ ਸਿਖ ਮਿਲਿ ਸਾਧਸੰਗਤਿ ਵਿਚਿ ਅਨਹਦ ਵਾਜੇ ।
ਗੁਰਮੁਖਿ ਵਰਨ ਅਵਰਨ ਹੋਇ ਦਰਸਨੁ ਨਾਉਂ ਪੰਥ ਸੁਖ ਸਾਜੇ ।
ਸਚੁ ਸਚਾ ਕੂੜਿ ਕੂੜੇ ਪਾਜੇ ॥ - ੨੬/੧੮.੧-੮

ਮੁਸਲਮਾਣਾ ਹਿੰਦੂਆਂ ਦੁਇ ਰਾਹ ਚਲਾਏ ।
ਮਜਹਬ ਵਰਣ ਗਣਾਇੰਦੇ ਗੁਰੁ ਪੀਰੁ ਸਦਾਏ ।
ਸਿਖ ਮੁਰੀਦ ਪਖੰਡ ਕਰਿ ਉਪਦੇਸ ਦ੍ਰਿੜਾਏ ।
ਰਾਮੁ ਰਹੀਮੁ ਧਿਆਇੰਦੇ ਹਉਮੈ ਗਰਬਾਏ ।
ਮਕਾ ਗੰਗ ਬਨਾਰਸੀ ਪੂਜ ਜਾਰਤ ਆਏ ।
ਰੋਜੇ ਵਰਤ ਨਮਾਜ ਕਰਿ ਡੰਡਉਤਿ ਕਰਾਏ ।
ਗੁਰੁਸਿਖ ਰੋਮ ਨ ਪੁਜਨੀ ਜੋ ਆਪੁ ਗਵਾਏ ॥ - ੩੮/੯.੧-੭

ਛਿਅ ਦਰਸਨ ਵਰਤਾਇਆ ਚਉਦਹ ਖਨਵਾਦੇ ।
ਘਰੈ ਘੁੰਮਿ ਘਰਬਾਰੀਆ ਅਸਵਾਰ ਪਿਆਦੇ ।
ਸੰਨਿਆਸੀ ਦਸ ਨਾਮ ਧਰਿ ਕਰਿ ਵਾਦ ਕਵਾਦੇ ।
ਰਾਵਲ ਬਾਰਹ ਪੰਥ ਕਰਿ ਫਿਰਦੇ ਉਦਮਾਦੇ ।
ਜੈਨੀ ਜੂਠ ਨ ਉਤਰੈ ਜੂਠੇ ਪਰਸਾਦੇ ।
ਗੁਰੁਸਿਖ ਰੋਮ ਨ ਪੁਜਨੀ ਧੁਰਿ ਆਦਿ ਜੁਗਾਦੇ ॥ - ੩੮/੧੦.੧-੬

ਬਹੁ ਸੁੰਨੀ ਸੀਅ ਰਾਫਸੀ ਮਜਹਬ ਮਨਿ ਭਾਣੇ ।
ਮੁਲਹਿਦ ਹੋਇ ਮੁਨਾਫਕਾ ਸਭ ਭਰਮਿ ਭੁਲਾਣੇ ।
ਈਸਾਈ ਮੂਸਾਈਆਂ ਹਉਮੈ ਹੈਰਾਣੇ ।
ਹੋਇ ਫਿਰੰਗੀ ਅਰਮਨੀ ਰੂਮੀ ਗਰਬਾਣੇ ।
ਕਾਲੀ ਪੋਸ ਕਲੰਦਰਾਂ ਦਰਵੇਸ ਦੁਗਾਣੇ ।
ਗੁਰੁਸਿਖ ਰੋਮ ਨ ਪੁਜਨੀ ਗੁਰ ਹਟਿ ਵਿਕਾਣੇ ॥ - ੩੮/੧੧.੧-੬

ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ ।
ਵਰਤ ਨੇਮ ਤੀਰਥ ਘਣੇ ਅਧਿਆਤਮ ਧਰਣੇ ।
ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ ।
ਹੋਮ ਜਗ ਬਹੁ ਦਾਨ ਕਰਿ ਮੁਖ ਵੇਦ ਉਚਰਣੇ ।
ਕਰਮ ਧਰਮ ਭੈ ਭਰਮ ਵਿਚਿ ਬਹੁ ਜੰਮਣ ਮਰਣੇ ।
ਗੁਰਮੁਖਿ ਸੁਖ ਫਲ ਸਾਧਸੰਗਿ ਮਿਲਿ ਦੁਤਰੁ ਤਰਣੇ ॥ - ੩੮/੧੨.੧-੬

ਉਦੇ ਅਸਤਿ ਵਿਚਿ ਰਾਜ ਕਰਿ ਚਕ੍ਰਵਰਤਿ ਘਨੇਰੇ ।
ਅਰਬ ਖਰਬ ਲੈ ਦਰਬ ਨਿਧਿ ਰਸ ਭੋਗਿ ਚੰਗੇਰੇ ।
ਨਰਪਤਿ ਸੁਰਪਤਿ ਛਤ੍ਰਪਤਿ ਹਉਮੈ ਵਿਚਿ ਘੇਰੇ ।
ਸਿਵ ਲੋਕਹੁੰ ਚੜ੍ਹਿ ਬ੍ਰਹਮ ਲੋਕ ਬੈਕੁੰਠ ਵਸੇਰੇ ।
ਚਿਰ ਜੀਵਣੁ ਬਹੁ ਹੰਢਣਾ ਹੋਹਿ ਵਡੇ ਵਡੇਰੇ ।
ਗੁਰਮੁਖਿ ਸੁਖ ਫਲੁ ਅਗਮੁ ਹੈ ਹੋਇ ਭਲੇ ਭਲੇਰੇ ॥ - ੩੮/੧੩.੧-੬

ਲਖ ਲਖ ਜੋਗ ਧਿਆਨ ਮਿਲਿ ਧਰਿ ਧਿਆਨੁ ਬਹੰਦੇ ।
ਲਖ ਲਖ ਸੁੰਨ ਸਮਾਧਿ ਸਾਧਿ ਨਿਜ ਆਸਣ ਸੰਦੇ ।
ਲਖ ਸੇਖ ਸਿਮਰਣਿ ਕਰਹਿੰ ਗੁਣ ਗਿਆਨ ਗਣੰਦੇ ।
ਮਹਿਮਾਂ ਲਖ ਮਹਾਤਮਾਂ ਜੈਕਾਰ ਕਰੰਦੇ ।
ਉਸਤਤਿ ਉਪਮਾਂ ਲਖ ਲਖ ਲਖ ਭਗਤਿ ਜਪੰਦੇ ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਇਕ ਪਲੁ ਨ ਲਹੰਦੇ ॥ - ੩੮/੧੭.੧-੬

ਉਲਟਿ ਪਵਨ ਮਨ ਮੀਨ ਕੀ ਚਪਲ ਗਤਿ ।
ਸਤਿਗੁਰ ਪਰਚੇ ਪਰਮਪਦ ਪਾਏ ਹੈ ।
ਸੁਰਸਰ ਸੋਖਿ ਪੋਖਿ ਸੋਮਸਰ ਪੂਰਨ ਕੈ ।
ਬੰਧਨ ਦੇ ਮ੍ਰਿਤਸਰ ਅਪੀਆਂ ਪਿਆਏ ਹੈ ।
ਅਜਰਹਿ ਜਾਰਿ ਮਾਰਿ ਅਮਰਹਿ ਭ੍ਰਾਤਿ ਛਾਡਿ ।
ਅਸਥਿਰ ਕੰਧ ਹੰਸ ਅਨਤ ਨ ਧਾਏ ਹੈ ।
ਆਦੈ ਆਦ ਨਾਦੈ ਨਾਦ ਸਲਲੈ ਸਲਿਲ ਮਿਲਿ ।
ਬ੍ਰਹਮੈ ਬ੍ਰਹਮ ਮਿਲਿ ਸਹਜ ਸਮਾਏ ਹੈ ॥16॥

## ਗੁਰ-ਸੇਵਾ (ਫਲ)

ਗੁਰਸੇਵਾ ਦਾ ਫਲੁ ਘਣਾ ਕਿਨਿ ਕੀਮਤਿ ਹੋਈ ।
ਰੰਗੁ ਸੁਰੰਗੁ ਅਚਰਜੁ ਹੈ ਵੇਖਾਲੇ ਸੋਈ ।
ਸਾਦੁ ਵਡਾ ਵਿਸਮਾਦੁ ਹੈ ਰਸੁ ਗੁੰਗੇ ਗੋਈ ।
ਉਤਭੁਜ ਵਾਸੁ ਨਿਵਾਸੁ ਹੈ ਕਰਿ ਚਲਤੁ ਸਮੋਈ ।
ਤੋਲੁ ਅਤੋਲੁ ਅਮੋਲੁ ਹੈ ਜਰੈ ਅਜਰੁ ਕੋਈ ।
ਪੀਰ ਮੁਰੀਦਾਂ ਪਿਰਹੜੀ ਜਾਣੈ ਜਾਣੋਈ ॥ - ੨੭/੨੦.੧-੬

## ਗੁਰ ਚਰਣ-ਕਮਲ

ਚਰਣ ਕਮਲ ਗੁਰ ਅਗਮ ਅਪਾਰੇ ॥ - ੨੩/੧੦.੯

ਚਰਨ ਕਮਲ ਗੁਰੁ ਅਗਮ ਅਲਾਵਹਿ ॥ - ੨੩/੧੧.੭

ਨਿਰਗੁਨ ਸਰਗੁਨ ਕੈ ਅਲਖ ਅਬਿਗਤ ਗਤਿ ।
ਪੂਰਨ ਬ੍ਰਹਮ ਗੁਰ ਰੂਪ ਪ੍ਰਗਟਾਏ ਹੈ ।
ਸਰਗੁਨ ਸ੍ਰੀ ਗੁਰ ਦਰਸ ਕੈ ਧਿਆਨ ਰੂਪ ।
ਅਕੁਲ ਅਕਾਲ ਗੁਰਸਿਖਨੁ ਦਿਖਾਏ ਹੈ ।
ਨਿਰਗੁਨ ਸ੍ਰੀ ਗੁਰ ਸਬਦ ਅਨਹਦ ਧੁਨਿ ।
ਸਬਦਬੇਧੀ ਗੁਰ ਸਿਖਨੁ ਸੁਨਾਏ ਹੈ ।
ਚਰਨ ਕਮਲ ਮਕਰੰਦ ਨਿਹਕਾਮ ਧਾਮ।
ਗੁਰੁਸਿਖ ਮਧੁਕਰ ਗਤਿ ਲਪਟਾਏ ਹੈ ॥੩੬॥

ਸਕਲ ਸੁਗੰਧਤਾ ਮਿਲਤ ਅਰਗਜਾ ਹੋਤ ।
ਕੋਟਿ ਅਰਗਜਾ ਮਿਲਿ ਬਿਸਮ ਸੁਬਾਸ ਕੈ।
ਸਕਲ ਅਨੂਪ ਰੂਪ ਕਮਲ ਬਿਖੈ ਸਮਾਤ ।
ਹੇਰਤ ਹਿਰਾਤ ਕੋਟਿ ਕਮਲਾ ਪ੍ਰਗਾਸ ਕੈ ।
ਸਰਬ ਨਿਧਾਨ ਮਿਲਿ ਪਰਮ ਨਿਧਾਨ ਭਏ ।
ਕੋਟਿਕ ਨਿਧਾਨ ਹੁਇ ਚਕਿਤ ਬਿਲਾਸ ਕੈ ।
ਚਰਨ ਕਮਲ ਗੁਰ ਮਹਿਮਾ ਅਗਾਧਿ ਬੋਧਿ ।
ਗੁਰਸਿਖ ਮਧੁਕਰ ਅਨਭੈ ਅਭਿਆਸ ਕੈ ॥੬੬॥

ਜੈਸੇ ਨਾਉ ਬੂਡਤ ਸੈ ਜੋਈ ਨਿਕਸੈ ਸੋਈ ਭਲੋ ।
ਬੂਡਿ ਗਏ ਪਾਛੇ ਪਛਤਾਇਓ ਰਹਿ ਜਾਤ ਹੈ ।
ਜੈਸੇ ਘਰ ਲਾਗੇ ਆਗਿ ਜੋਈ ਭਚੈ ਸੋਈ ਭਲੋ ।
ਜਰਿ ਬੁਝੇ ਪਾਛੇ ਕਛੁ ਬਸੁ ਨ ਬਸਾਤ ਹੈ ।
ਜੈਸੇ ਚੋਰ ਲਾਗੇ ਜਾਗੇ ਜੋਈ ਰਹੈ ਸੋਈ ਭਲੋ ।
ਸੋਇ ਗਏ ਰੀਤੋ ਘਰ ਦੇਖੈ ਉਠਿ ਪ੍ਰਾਤ ਹੈ ।

ਤੈਸੇ ਅੰਤ ਕਾਲ ਗੁਰ ਚਰਨ ਸਰਨਿ ਆਵੈ ।
ਪਾਵੈ ਮੋਖ ਪਦਵੀ ਨਾਤਰ ਬਿਲਲਾਤ ਹੈ ॥੬੯॥

ਪੂਰਨ ਬ੍ਰਹਮ ਗੁਰ ਚਰਨ ਕਮਲ ਜਸ।
ਆਨਦ ਸਹਜ ਸੁਖ ਬਿਸਮ ਕੋਟਾਨਿ ਹੈ ।
ਕੋਟਨਿ ਕੋਟਾਨਿ ਸੋਭ ਲੋਭ ਕੈ ਲਭਿਤ ਹੋਇ ।
ਕੋਟਨਿ ਕੋਟਾਨਿ ਛਬਿ ਛਬਿ ਕੈ ਲੁਭਾਨਿ ਹੈ ।
ਕੋਮਲਤਾ ਕੋਟਿ ਲੋਟਪੋਟ ਹੁਇ ਕੋਮਲਤਾ ਕੈ ।
ਸੀਤਲਤਾ ਕੋਟਿ ਓਟ ਚਾਹਤ ਹਿਰਾਨਿ ਹੈ ।
ਅੰਮ੍ਰਿਤ ਕੋਟਾਨਿ ਅਨਹਦ ਗਦ ਗਦ ਹੋਤ ।
ਮਨ ਮਧੁਕਰ ਤਿਹ ਸੰਪਟ ਸਮਾਨਿ ਹੈ ॥੧੭੧॥

ਜੈਸੇ ਪ੍ਰਿਅ ਭੇਟਤ ਅਧਾਨ ਨਿਰਮਾਨ ਹੋਤ ।
ਬਾਂਛਤ ਬਿਧਾਨ ਖਾਨ ਪਾਨ ਅਗ੍ਰਭਾਗਿ ਹੈ ।
ਜਨਮਤ ਸੁਤ ਖਾਨ ਪਾਨ ਕੋ ਸੰਜਮੁ ਕਰੈ ।
ਸੁਤ ਹਿਤ ਰਸ ਕਸ ਸਕਲਤਿਆਗਿ ਹੈ ।
ਤੈਸੇ ਗੁਰ ਚਰਨ ਸਰਨਿ ਕਾਮਨਾ ਪੁਜਾਇ ।
ਨਾਮ ਨਿਹਕਾਮ ਧਾਮ ਅਨਤ ਨ ਲਾਗਿ ਹੈ ।
ਨਿਸਿ ਅੰਧਕਾਰ ਭਵਸਾਗਰ ਸੰਸਾਰ ਬਿਖੈ ।
ਪੰਚ ਤਸਕਰ ਜੀਤਿ ਸਿਖ ਹੀ ਸੁਜਾਗਿ ਹੈ ॥੧੭੯॥

ਸਤਿਗੁਰ ਆਗਿਆ ਪ੍ਰਤਿਪਾਲਕ ਬਾਲਕ ਸਿਖ ।
ਚਰਨ ਕਮਲ ਰਜ ਮਹਿਮਾ ਅਪਾਰ ਹੈ ।
ਸਿਵ ਸਨਕਾਦਿਕ ਬ੍ਰਹਮਾਦਿਕ ਨ ਗੰਮਿਤਾ ਹੈ ।
ਨਿਗਮ ਸੇਖਾਦਿ ਨੇਤ ਨੇਤ ਕੈ ਉਚਾਰ ਹੈ ।
ਚਤੁਰ ਪਦਾਰਥ ਤ੍ਰਿਕਾਲ ਤ੍ਰਿਭਵਨ ਚਾਹੈ ।
ਜੋਗ ਭੋਗ ਸੁਰਸਰ ਸਰਧਾ ਸੰਸਾਰ ਹੈ ।
ਪੂਜਨ ਕੇ ਪੂਜ ਅਰੁ ਪਾਵਨ ਪਵਿਤ੍ਰ ਕਰੈ ।
ਅਕਥ ਕਥਾ ਬੀਚਾਰ ਬਿਮਲ ਬਿਥਾਰ ਹੈ ॥੧੮੦॥

ਸਤਿਗੁਰ ਦਰਸ ਧਿਆਨ ਅਸਚਰਜਮੈ ।
ਦਰਸਸਨੀ ਹੋਤ ਖਟ ਦਰਸ ਅਤੀਤ ਹੈ ।
ਸਤਿਗੁਰ ਚਰਨ ਸਰਨਿ ਨਿਹਕਾਮ ਧਾਮ ।
ਸੇਵਕੁ ਨ ਆਨ ਦੇਵ ਸੇਵ ਕੀ ਨ ਪ੍ਰੀਤਿ ਹੈ ।
ਸਤਿਗੁਰ ਸਬਦ ਸੁਰਤਿ ਲਿਵ ਮੂਲਮੰਤ੍ਰ ।
ਆਨ ਤੰਤ੍ਰ ਮੰਤ੍ਰ ਕੀ ਨ ਸਿਖਨ ਪ੍ਰਤੀਤਿ ਹੈ ।
ਸਤਿਗੁਰ ਕ੍ਰਿਪਾ ਸਾਧਸੰਗਤਿ ਪੰਗਤਿ ਸੁਖ ।
ਹੰਸ ਬੰਸ ਮਾਨਸਰਿ ਅਨਤ ਨ ਚੀਤ ਹੈ ॥੧੮੩॥

ਗੁਰਸਿਖ ਏਕ ਮੇਕ ਰੋਮ ਨ ਪੁਜਸਿ ਕੋਟਿ ।

ਹੋਮ ਜਗਿ ਭੋਗ ਨਈਬੇਦ ਪੂਜਾਚਾਰ ਹੈ ।
ਜੋਗ ਧਿਆਨ ਗਿਆਨ ਅਧਿਆਤਮ ਰਿਧਿ ਸਿਧਿ ਨਿਧ ।
ਜਲ ਤਲ ਸੰਜਮਾਦਿ ਅਨਿਕ ਪ੍ਰਕਾਰ ਹੈ ।
ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਸਾਅੰਗੀਤ ।
ਸੁਰਸਰ ਦੇਵ ਸਬਲ ਮਾਇਆ ਬਿਸਥਾਰ ਹੈ ।
ਕੋਟਨਿ ਕੋਟਾਨਿ ਸਿਖ ਸੰਗਤਿ ਅਸੰਖ ਜਾਕੈ ।
ਸ੍ਰੀਗੁਰ ਚਰਨ ਨੇਤ ਨੇਤ ਨਮਸਕਾਰ ਹੈ ॥੧੯੨॥

ਜਬ ਤੇ ਪਰਮ ਗੁਰ ਚਰਨ ਸਰਨਿ ਆਏ ।
ਚਰਨ ਸਰਨਿ ਲਿਵ ਸਕਲ ਸੰਸਾਰ ਹੈ ।
ਚਰਨ ਕਮਲ ਮਕਰੰਦ ਚਰਨਾਮ੍ਰਿਤ ਕੈ ।
ਚਾਹਤ ਚਰਨ ਰੇਨ ਸਕਲ ਅਕਾਰ ਹੈ ।
ਚਰਨ ਕਮਲ ਸੁਖ ਸੰਪਟ ਸਹਜ ਘਰਿ ।
ਨਿਹਚਲ ਮਤਿ ਪਰਮਾਰਥ ਬੀਚਾਰ ਹੈ ।
ਚਰਨ ਕਮਲ ਗੁਰ ਮਹਿਮਾ ਅਗਾਧਿ ਬੋਧਿ ।
ਨੇਤ ਨੇਤ ਨੇਤ ਨਮੋ ਕੈ ਨਮਸਕਾਰ ਹੈ ॥੨੧੭॥

ਚਰਨ ਕਮਲ ਗੁਰ ਜਬ ਤੇ ਰਿਦੈ ਬਸਾਏ ।
ਤਬ ਤੇ ਅਸਥਿਰਿ ਚਿਤਿ ਅਨਤ ਨ ਧਾਵਹੀ ।
ਚਰਨ ਕਮਲ ਮਕਰੰਦ ਚਰਨਾਮ੍ਰਿਤ ਕੈ ।
ਪ੍ਰਾਪਤਿ ਅਮਰ ਪਦ ਸਹਜਿ ਸਮਾਵਹੀ ।
ਚਰਨ ਕਮਲ ਸੁਖ ਮਨ ਮੈ ਨਿਵਾਸ ਕੀਓ ।
ਆਨ ਸੁਖ ਤਿਆਗ ਹਰਿ ਨਾਮ ਲਿਵ ਲਾਵਹੀ ।
ਚਰਨ ਕਮਲ ਮਕਰੰਦ ਵਾਸਨਾ ਨਿਵਾਸ ।
ਆਨ ਵਾਸ ਫੀਕੀ ਭਈ ਹਿਰਦੈ ਨ ਭਾਵਈ ॥੨੧੮॥

ਚਰਨਕਮਲ ਸਰਨਿ ਗੁਰ ਕੰਚਨ ਭਏ ਮਨੂਰ ।
ਕੰਚਨ ਪਾਰਸ ਭਏ ਪਾਰਸ ਪਰਸ ਕੈ ।
ਬਾਇਸ ਭਏ ਹੈ ਹੰਸ ਹੰਸ ਤੇ ਪਰਮਹੰਸ ।
ਚਰਨਕਮਲ ਚਰਨਾਮ੍ਰਤ ਸੁਰਸ ਕੈ ।
ਸੇਬਲ ਸਕਲ ਫਲ ਸਕਲ ਸੁਗੰਧ ਬਾਸੁ ।
ਸੂਕਰੀ ਸੈ ਕਾਮਧੇਨ ਕਰੁਨਾ ਬਰਸ ਕੈ ।
ਸ੍ਰੀਗੁਰ ਚਰਨ ਰਜੁ ਮਹਿਮਾ ਅਗਾਧ ਬੋਧ ।
ਲੋਗ ਬੇਦ ਗਿਆਨ ਕੋਟਿ ਬਿਸਮ ਨਮਸ ਕੈ ॥੨੪੯॥

ਹੋਮ ਜਗ ਨਈਬੇਦ ਕੈ ਪੂਜਾ ਅਨੇਕ ।
ਜਪ ਤਪ ਸੰਜਮ ਅਨੇਕ ਪੁੰਨ ਦਾਨ ਕੈ ।
ਜਲ ਥਲ ਗਿਰ ਤਰ ਤੀਰਥ ਭਵਨ ਭੂਅ ।
ਹਿਮਾਚਲ ਧਾਰਾ ਅਗ੍ਰ ਅਰਪਨ ਪ੍ਰਾਨ ਕੈ ।
ਰਾਗ ਨਾਦ ਬਾਦ ਸਾਅੰਗੀਤ ਬੇਦ ਪਾਠ ਬਹੁ ।

ਸਹਜ ਸਮਾਧਿ ਸਾਧਿ ਕੋਟਿ ਜੋਗ ਧਿਆਨ ਕੈ ।
ਚਰਨ ਸਰਨਿ ਗੁਰ ਸਿਖ ਸਾਧ ਸੰਗਿ ਪਰਿ ।
ਵਾਰਿ ਡਾਰਉ ਨਿਗਹ ਹਠ ਜਤਨ ਕੋਟਾਨਿ ਕੈ ॥੨੫੫॥

ਰਵਿ ਸਸਿ ਦਰਸ ਕਮਲ ਕੁਮੁਦਨੀ ਹਿਤ ।
ਭ੍ਰਮਤ ਭ੍ਰਮਰ ਮਨੁ ਸੰਜੋਗੀ ਬਿਓਗੀ ਹੈ ।
ਤ੍ਰਿਗੁਨ ਅਤੀਤ ਗੁਰੁ ਚਰਨ ਕਮਲ ਰਸ ।
ਮਧੁ ਮਕਰੰਦ ਰੋਗ ਰਹਤ ਅਰੋਗੀ ਹੈ ।
ਨਿਹਚਲ ਮਕਰੰਦ ਸੁਖ ਸੰਪਟ ਸਹਜ ਧੁਨਿ ।
ਸਬਦ ਅਨਾਹਦ ਕੈ ਲੋਗ ਮੈ ਅਲੋਗੀ ਹੈ ।
ਗੁਰਮੁਖਿ ਸੁਖਫਲ ਮਹਿਮਾ ਅਗਾਧਿ ਬੋਧ ।
ਜੋਗ ਭੋਗ ਅਲਖ ਨਿਰੰਜਨ ਪ੍ਰਜੋਗੀ ਹੈ ॥੨੬੭॥

ਚਰਨ ਸਰਨਿ ਗੁਰ ਧਾਵਤ ਬਰਜਿ ਰਾਖੇ ।
ਨਿਹਚਲ ਚਿਤ ਸੁਖ ਸਹਜ ਨਿਵਾਸ ਹੈ ।
ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ ।
ਜੀਵਨਮੁਕਤਿ ਗੁਰਮਤਿ ਕੋ ਪ੍ਰਗਾਸ ਹੈ ।
ਆਪਾ ਖੋਇ ਹੋਨਹਾਰੁ ਹੋਇ ਸੋਈ ਭਲੋ ਮਾਨੈ ।
ਸੇਵਾ ਸਰਬਾਤਮ ਕੈ ਦਾਸਨ ਕੇ ਦਾਸ ਹੈ ।
ਸ੍ਰੀਗੁਰ ਦਰਸ ਸਬਦ ਬ੍ਰਹਮ ਗਿਆਨ ਧਿਆਨ ।
ਪੂਰਨ ਸਰਬਮਈ ਬ੍ਰਹਮ ਬਿਸ੍ਵਾਸ ਹੈ ॥੨੯੧॥

ਕਾਰਤਕ ਜੈਸੇ ਦੀਪਮਾਲਕਾ ਰਜਨੀ ਸਮੈ॥
ਦੀਪ ਜੋਤਿ ਕੋ ਉਦੋਤ ਹੋਤ ਹੀ ਬਿਲਾਤ ਹੈ ।
ਬਰਖਾ ਸਮੈ ਜੈਸੇ ਬੁਦਬੁਦਾ ਕੌ ਪ੍ਰਗਾਸ ।
ਤਾਸ ਨਾਮ ਪਲਕ ਮੈ ਨ ਤਉ ਠਹਿਰਾਤ ਹੈ ।
ਗ੍ਰੀਖਮ ਸਮੈ ਜੈਸੇ ਤਉ ਮ੍ਰਿਗ ਤ੍ਰਿਸਨਾ ਚਰਿਤ੍ਰ॥
ਝਾਈ ਸ੍ਰੀ ਦਿਖਾਈ ਦੇਤ ਉਪਜਿ ਸਮਾਤ ਹੈ ।
ਤੈਸੇ ਮੋਹ ਮਾਇਆ ਛਾਇਆ ਬਿਰਖ ਚਪਲ ਛਲ॥
ਛਲੈ ਛੈਲ ਸ੍ਰੀ ਗੁਰ ਚਰਨ ਲਪਟਾਤ ਹੈ ॥੩੧੧॥

ਦੀਪਕ ਪਤੰਗ ਅਲਿ ਕਮਲ ਸਲਿਲ ਮੀਨ॥
ਚਕਈ ਚਕੋਰ ਮ੍ਰਿਗ ਰਵਿ ਸਸਿ ਨਾਦ ਹੈ ।
ਪ੍ਰੀਤਿ ਇਕਅੰਗੀ ਬਹੁਰੰਗੀ ਨਹੀ ਸੰਗੀ ਕੋਊ॥
ਸਬੈ ਦੁਖਦਾਈ ਨ ਸਹਾਈ ਅੰਤਿ ਆਦਿ ਹੈ ।
ਜੀਵਤ ਨ ਸਾਧਸੰਗ ਮੂਏ ਨ ਪਰਮਗਤਿ॥
ਗਿਆਨ ਧਿਆਨ ਪ੍ਰੇਮਰਸ ਪ੍ਰੀਤਮ ਪ੍ਰਸਾਦਿ ਹੈ ।
ਮਾਨਸ ਜਨਮੁ ਪਾਇ ਸ੍ਰੀ ਗੁਰ ਦਇਆ ਨਿਧਾਨ॥
ਚਰਨ ਸਰਨਿ ਸੁਖਫਲ ਬਿਸਮਾਦ ਹੈ ॥੩੨੧॥

ਚਰਨਕਮਲ ਰਜ ਮਸਤਕਿ ਲੇਪਨ ਕੈ ।
ਭਰਮ ਕਰਮ ਲੇਖ ਸਿਆਮਤਾ ਮਿਟਾਈ ਹੈ ।
ਚਰਨਕਮਲ ਚਰਨਾਮ੍ਰਿਤਮਲੀਨ ਮਨਿ ।
ਕਰਿ ਨਿਰਮਲ ਦੂਤ ਦੁਬਿਧਾ ਮਿਟਾਈ ਹੈ ।
ਚਰਨਕਮਲ ਸੁਖ ਸੰਪਟ ਸਹਜ ਘਰਿ ।
ਨਿਹਚਲ ਮਤਿ ਏਕ ਟੇਕ ਠਹਰਾਈ ਹੈ ।
ਚਰਨਕਮਲ ਗੁਰ ਮਹਿਮਾ ਅਗਾਧਿ ਬੋਧਿ ।
ਸਰਬ ਨਿਧਾਨ ਅਉ ਸਕਲ ਫਲਦਾਈ ਹੈ ॥੩੩੭॥

ਚਰਨਕਮਲ ਰਜ ਮਜਨ ਕੈ ਦਿਬਿ ਦੇਹ ।
ਮਹਾ ਮਲਮੂਤ੍ਰਧਾਰੀ ਨਿਰੰਕਾਰੀ ਕੀਨੇ ਹੈ ।
ਚਰਨਕਮਲ ਚਰਨਾਮ੍ਰਿਤ ਨਿਧਾਨ ਪਾਨ ।
ਤ੍ਰਿਗੁਨ ਅਤੀਤ ਚੀਤ ਆਪਾ ਆਪ ਚੀਨੇ ਹੈ ।
ਚਰਨਕਮਲ ਨਿਜ ਆਸਨ ਸਿੰਘਾਸਨ ਕੈ ।
ਤ੍ਰਿਭਵਨ ਅਉ ਤ੍ਰਿਕਾਲ ਗੰਮ੍ਰਿਤਾ ਪ੍ਰਬੀਨੇ ਹੈ ।
ਚਰਨਕਮਲ ਰਸ ਗੰਧ ਰੂਪ ਸੀਤਲਤਾ ।
ਦੁਤੀਆ ਨਾਸਤਿ ਏਕ ਟੇਕ ਲਿਵ ਲੀਨੇ ਹੈ ॥੩੩੮॥

ਚਰਨਕਮਲ ਰਜ ਮਜਨ ਪ੍ਰਤਾਪ ਅਤਿ ।
ਪੁਰਬ ਤੀਰਥ ਕੋਟਿ ਛਰਨ ਸਰਨਿ ਹੈ ।
ਚਰਨਕਮਲ ਰਜ ਮਜਨ ਪ੍ਰਤਾਪ ਅਤਿ ।
ਦੇਵੀ ਦੇਵ ਸੇਵਕ ਹੁਇ ਪੂਜਤ ਚਰਨ ਹੈ ।
ਚਰਨਕਮਲ ਰਜ ਮਜਨ ਪ੍ਰਤਾਪ ਅਤਿ ।
ਕਾਰਨ ਅਧੀਨ ਹੁਤੇ ਕੀਨ ਕਾਰਨ ਕਰਨ ਹੈ ।
ਚਰਨਕਮਲ ਰਜ ਮਜਨ ਪ੍ਰਤਾਪ ਅਤਿ ।
ਪਤਿਤ ਪੁਨੀਤ ਭਏ ਤਾਰਨ ਤਰਨ ਹੈ ॥੩੩੯॥

ਜੈਸੇ ਤਉ ਸਫਲ ਬਨ ਬਿਖੈ ਬਿਰਖ ਬਿਬਿਧਿ।
ਜਾਕੋ ਫਲੁ ਮੀਠੋ ਖਗ ਤਾਪੋ ਚਲਿ ਜਾਤਿ ਹੈ ।
ਜੈਸੇ ਪਰਬਤ ਬਿਖੈ ਦੇਖੀਐ ਪਾਖਾਨ ਬਹੁ ।
ਜਾਮੈ ਤੋ ਹੀਰਾ ਖੋਜੀ ਖੋਜ ਖਨਵਾਰਾ ਲਲਚਾਤ ਹੈ ।
ਜੈਸੇ ਤਉ ਜਲਧਿ ਮਧਿ ਬਸਤ ਅਨੰਤ ਜੰਤ।
ਮੁਕਤਾ ਅਮੋਲ ਜਾਮੈ ਹੰਸ ਖੋਜ ਖਾਤ ਹੈ ।
ਤੈਸੇ ਗੁਰ ਚਰਨ ਸਰਨਿ ਹੈ ਅਸੰਖ ਸਿਖ ।
ਜਾਮੈ ਗੁਰਗਿਆਨ ਤਾਹਿ ਲੋਕ ਲਪਟਾਤ ਹੈ ॥੩੬੬॥

ਤੀਰਥ ਮਜਨ ਕਰਬੈ ਕੋ ਹੈ ਇਹੈ ਗੁਨਾਉ ।
ਨਿਰਮਲ ਤਨ ਤ੍ਰਿਖਾ ਤਪਤਿ ਨਿਵਾਰੀਐ ।
ਦਰਪਨ ਦੀਪ ਕਰ ਗਹੇ ਕੋ ਇਹੈ ਗੁਨਾਉ।
ਪੇਖਤ ਚਿਹਨ ਮਗ ਸੁਰਤਿ ਸੰਮਾਰੀਐ ।

ਭੇਟਤ ਭਤਾਰ ਨਾਰਿ ਕੋ ਇਹੈ ਗੁਨਾਉ ।
ਸ੍ਵਾਂਤਬੂੰਦ ਸੀਪ ਗਤਿ ਲੈ ਗਰਬ ਪ੍ਰਤਿਪਾਰੀਐ ।
ਤੈਸੇ ਗੁਰ ਚਰਨਿ ਸਰਨਿ ਕੋ ਇਹੈ ਗੁਨਾਉ ।
ਗੁਰ ਉਪਦੇਸ ਕਰਿ ਹਾਰੁ ਉਰਿਧਾਰੀਐ ॥੩੭੭॥

ਜੈਸੇ ਏਕ ਜਨਨੀ ਕੈ ਹੋਤ ਹੈ ਅਨੇਕ ਸੁਤ॥
ਸਬਹੀ ਮੈ ਅਧਿਕ ਪਿਆਰੋ ਸੁਤ ਗੋਦ ਕੋ ।
ਸਿਆਨੇ ਸੁਤ ਬਨਜ ਬਿਉਹਾਰ ਕੇ ਬੀਚਾਰ ਬਿਖੈ॥
ਗੋਦ ਮੈ ਅਚੇਤੁ ਹੇਤੁ ਸੰਪੈ ਨ ਸਹੋਦ ਕੋ ।
ਪਲਨਾ ਸੁਵਾਇ ਮਾਇ ਗ੍ਰਿਹਿ ਕਾਜਿ ਲਾਗੈ ਜਾਇ।
ਸੁਨਿ ਸੁਤ ਰੁਦਨ ਪੈ ਪੀਆਵੈ ਮਨ ਮੋਦ ਕੋ ।
ਆਪਾ ਖੋਇ ਜੋਈ ਗੁਰ ਚਰਨਿ ਸਰਨਿ ਗਹੇ ।
ਰਹੇ ਨਿਰਦੋਖ ਮੋਖ ਅਨਦ ਬਿਨੋਦ ਕੋ ॥੩੯੨॥

ਜੈਸੇ ਚੀਟੀ ਕ੍ਰਮ ਕ੍ਰਮ ਕੈ ਬਿਰਖ ਚੜੈ ।
ਪੰਛੀ ਉਡਿ ਜਾਇ ਬੈਸੇ ਨਿਕਟਿ ਹੀ ਫਲ ਕੈ ।
ਜੈਸੇ ਗਾਡੀ ਚਲੀਜਾਤਿ ਲੀਕਨ ਮਹਿ ਧੀਰਜ ਸੈ ।
ਘੋਰੋ ਦਉਰਿ ਜਾਇ ਬਾਏ ਦਾਹਨੇ ਸਬਲ ਕੈ ।
ਜੈਸੇ ਕੋਸ ਭਰਿ ਚਲਿ ਸਕੀਐ ਨ ਪਾਇਨ ਕੈ ।
ਆਤਮਾ ਚਤੁਰਕੁੰਟ ਧਾਇ ਆਵੈ ਪਲ ਕੈ ।
ਤੈਸੇ ਲੋਗ ਬੇਦ ਭੇਦ ਗਿਆਨ ਉਨਮਾਨ ਪਛ ।
ਗੰਮ ਗੁਰ ਚਰਨ ਸਰਨ ਅਸਥਲ ਕੈ ॥੪੦੪॥

ਸੁਰਸਰੀ ਸੁਰਸਤੀ ਜਮਨਾ ਗੋਦਾਵਰੀ ।
ਗਇਆ ਪ੍ਰਾਗਿ ਸੇਤ ਕੁਰਖੇਤ ਮਾਨਸਰ ਹੈ ।
ਕਾਸੀ ਕਾਤੀ ਦੁਆਰਾਵਤੀ ਮਾਇਆ ਮਥੁਰਾ ਅਜੁਧਿਆ ।
ਗੋਮਤੀ ਆਵੰਤਕਾ ਕੇਦਾਰ ਹਿਮਧਰ ਹੈ ।
ਨਰਬਦਾ ਬਿਬਿਧਿ ਬਨ ਦੇਵਸਥਲ ਕਵਲਾਸ ।
ਨੀਲ ਮੰਦਰਾਚਲ ਸੁਮੇਰ ਗਿਰਵਰ ਹੈ ।
ਤੀਰਥ ਅਰਥ ਸਤ ਧਰਮ ਦਇਆ ਸੰਤੋਖ ।
ਸ੍ਰੀਗੁਰ ਚਰਨ ਰਜ ਤੁਲ ਨ ਸਗਰ ਹੈ ॥੪੧੬॥

ਕੋਟਨਿ ਕੋਟਾਨਿ ਮਨਿ ਕੋ ਚਮਤਕਾਰ ਵਾਰਉ ।
ਸਸੀਅਰ ਸੂਰ ਕੋਟ ਕੋਟਨਿ ਪ੍ਰਗਾਸ ਜੀ ।
ਕੋਟਨਿ ਕੋਟਾਨਿ ਭਾਗਿ ਪੂਰਨ ਪ੍ਰਤਾਪ ਛਬਿ ।
ਜਗਿਮਗਿ ਜੋਤਿ ਹੈ ਸੁਜਸ ਨਿਵਾਸ ਜੀ ।
ਸਿਵ ਸਨਕਾਦਿ ਬ੍ਰਹਮਾਦਿਕ ਮਨੋਰਥ ਕੈ ।
ਤੀਰਥ ਕੋਟਾਨਿ ਕੋਟ ਬਾਛਤ ਹੈ ਤਾਸ ਜੀ ।
ਮਸਤਕਿ ਦਰਸਨ ਸੋਭਾ ਕੋ ਮਹਾਤਮ ਅਗਾਧਿ ਬੋਧ ।
ਸ੍ਰੀਗੁਰ ਚਰਨ ਰਜ ਮਾਤ੍ਰ ਲਾਗੈ ਜਾਸ ਜੀ ॥੪੨੧॥

ਸਤਿਗੁਰ ਚਰਨ ਕਮਲ ਮਕਰੰਦ ਰਜ॥
ਲੁਭਤ ਹੁਇ ਮਨ ਮਧੁਕਰ ਲਪਟਾਨੇ ਹੈ ।
ਅੰਮ੍ਰਿਤ ਨਿਧਾਨ ਪਾਨ ਅਹਿਨਿਸਿ ਰਸਕਿ ਹੁਇ ।
ਅਤਿ ਉਨਮਤਿ ਆਨ ਗਿਆਨ ਬਿਸਰਾਨੇ ਹੈ ।
ਸਹਜ ਸਨੇਹ ਗੇਹ ਬਿਸਮ ਬਿਦੇਹ ਰੂਪ ।
ਸ੍ਵਾਂਤਬੂੰਦ ਗਤਿ ਸੀਪ ਸੰਪਟ ਸਮਾਨੇ ਹੈ ।
ਚਰਨ ਸਰਨ ਸੁਖ ਸਾਗਰ ਕਟਾਛ ਕਰਿ ।
ਮੁਕਤਾ ਮਹਾਂਤ ਹੁਇ ਅਨੂਪ ਰੂਪ ਠਾਨੇ ਹੈ ॥੪੨੯॥

ਜਾਤਿ ਸਿਹਿਜਾਸਨ ਜਉ ਕਾਮਨੀ ਜਾਮਨੀ ਸਮੈ ।
ਗੁਰਜਨ ਸੁਜਨ ਕੀ ਬਾਤ ਨ ਸੁਹਾਤ ਹੈ ।
ਹਿਮ ਕਰਿ ਉਦਿਤ ਮੁਦਤਿ ਹੈ ਚਕੋਰ ਚਿਤਿ ।
ਇਕ ਟਕ ਧਿਆਨ ਕੈ ਸਮਾਰਤ ਨ ਗਾਤ ਹੈ ।
ਜੈਸੇ ਮਧੁਕਰ ਮਕਰੰਦ ਰਸ ਲੁਭਤ ਹੈ॥
ਬਿਸਮ ਕਮਲ ਦਲ ਸੰਪਟ ਸਮਾਤ ਹੈ ।
ਤੈਸੇ ਗੁਰ ਚਰਨ ਸਰਨਿ ਚਲਿ ਜਾਤਿ ਸਿਖ
ਦਰਸ ਪਰਸ ਪ੍ਰੇਮਰਸ ਮੁਸਕਾਤਿ ਹੈ ॥੪੩੩॥

ਹਸਤ ਹਸਤ ਪੂਛੈ ਹਸਿ ਹਸਿ ਕੈ ਹਸਾਇ।
ਰੋਵਤ ਰੋਵਤ ਪੂਛੈ ਰੋਇ ਅਉ ਰੁਵਾਇ ਕੈ ।
ਬੈਠੈ ਬੈਠੈ ਪੂਛੈ ਬੈਠਿ ਬੈਠਿ ਕੈ ਨਿਕਟਿ ਜਾਇ।
ਚਾਲਤ ਚਾਲਤ ਪੂਛੈ ਦਹਦਿਸ ਧਾਇ ਕੈ ।
ਲੋਗ ਪੂਛੈ ਲੋਗਾਚਾਰ ਬੇਦ ਪੂਛੈ ਬਿਧਿ॥
ਜੋਗੀ ਭੋਗੀ ਜੋਗ ਭੋਗ ਜੁਗਤਿ ਜੁਗਾਇ ਕੈ ।
ਜਨਮ ਮਰਨ ਭ੍ਰਮ ਕਾਹੂ ਨ ਮਿਟਾਏ ਸਾਕਿਓ।
ਨਿਹਿਚਲ ਭਏ ਗੁਰ ਚਰਨ ਸਮਾਇ ਕੈ ॥੪੩੮॥

ਜੈਸੇ ਤਉ ਸ਼ਕਲ ਦ੍ਰੁਮ ਆਪਨੀ ਆਪਨੀ ਭਾਂਤਿ ।
ਚੰਦਨ ਚੰਦਨ ਕਰੈ ਸਰਬ ਤਮਾਲ ਕਉ ।
ਤਾਂਬਾ ਹੀ ਸੈ ਹੋਤ ਜੈਸੇ ਕੰਚਨ ਕਲੰਕੁ ਡਾਰੈ ।
ਪਾਰਸ ਪਰਸੁ ਧਾਤੁ ਸਕਲ ਉਜਾਲ ਕਉ ।
ਸਰਿਤਾ ਅਨੇਕ ਜੈਸੇ ਬਿਬਿਧਿ ਪ੍ਰਵਾਹ ਗਤਿ ।
ਸੁਰਸਰੀ ਸੰਗਮ ਸਮ ਜਨਮ ਸੁਢਾਲ ਕਉ।
ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ ।
ਸਤਿਗੁਰ ਅਸਰਨ ਸਰਨਿ ਅਕਾਲ ਕਉ ॥੪੫੯॥

ਮਾਨਸਰ ਤਿਆਗਿ ਆਨਸਰ ਜਾਇ ਬੈਠੇ ਹੰਸੁ ।
ਖਾਇ ਜਲਜੰਤ ਹੰਸ ਬੰਸਹਿ ਲਜਾਵਈ ।
ਸਲਿਲ ਬਿਛੋਹ ਭਏ ਜੀਅਤ ਰਹੈ ਜਉ ਮੀਨ ।

ਕਪਟ ਸਨੇਹ ਕੈ ਸਨੇਹੀ ਨ ਕਹਾਵਈ ।
ਬਿਨੁ ਘਨ ਬੂੰਦ ਜਉ ਅਨਤ ਜਲ ਪਾਨ ਕਰੈ ।
ਚਾਤ੍ਰਿਕ ਸਮਤਾਨ ਬਿਖੈ ਲਛਨੁ ਲਗਾਵਈ ।
ਚਰਨ ਕਮਲ ਅਲਿ ਗੁਰਸਿਖ ਮੋਖ ਹੁਇ ।
ਆਨਦੇਵ ਸੇਵਕ ਹੁਇ ਮੁਕਤਿ ਨ ਪਾਵਈ ॥੪੬੩॥

ਜੈਸੇ ਜਲ ਮਧਿ ਮੀਨ ਮਹਿਮਾ ਨ ਜਾਨੈ ਪੁਨਿ ।
ਜਲ ਬਿਨ ਤਲਫ ਤਲਫ ਮਰਿ ਜਾਤਿ ਹੈ ।
ਜੈਸੇ ਬਨ ਬਸਤ ਮਹਾਤਮੈ ਨ ਜਾਨੈ ਪੁਨਿ ।
ਪਰ ਬਸ ਭਏ ਖਗ ਮ੍ਰਿਗ ਅਕੁਲਾਤ ਹੈ ।
ਜੈਸੇ ਪ੍ਰਿਅ ਸੰਗਮ ਕੈ ਸੁਖਹਿ ਨ ਜਾਨੈ ਤ੍ਰਿਆ ।
ਬਿਛੁਰਤ ਬਿਰਹ ਬ੍ਰਿਥਾ ਕੈ ਬਿਲਲਾਤ ਹੈ ।
ਤੈਸੇ ਗੁਰ ਚਰਨ ਸਰਨਿ ਆਤਮਾ ਅਚੇਤ ।
ਅੰਤਰ ਪਰਤ ਸਿਮਰਤ ਪਛੁਤਾਤ ਹੈ ॥੫੦੨॥

ਜੈਸੇ ਰਾਜਾ ਰਵਤ ਅਨੇਕ ਰਵਨੀ ਸਹੇਤ ।
ਸਕਲ ਸਪ�ੈਤੀ ਏਕ ਬਾਂਝ ਨ ਸੰਤਾਨ ਹੈ ।
ਸੀਚਤ ਸਲਿਲ ਜੈਸੇ ਸਫਲ ਸਕਲ ਦ੍ਰੁਮ ।
ਨਿਹਫਲ ਸੇਂਬਲ ਸਲਿਲ ਨਿਰਬਾਨਿ ਹੈ ।
ਦਾਦਰ ਕਮਲ ਜੈਸੇ ਏਕ ਸਰਵਰ ਬਿਖੈ ।
ਉਤਮ ਅਉ ਨੀਚ ਕੀਚ ਦਿਨਕਰਿ ਧਿਆਨ ਹੈ ।
ਤੈਸੇ ਗੁਰ ਚਰਨ ਸਰਨਿ ਹੈ ਸਕਲ ਜਗੁ ।
ਚੰਦਨ ਬਨਾਸਪਤੀ ਬਾਂਸ ਉਨਮਾਨ ਹੈ ॥੫੧੯॥

ਜੈਸੇ ਮਾਂਝ ਬੈਠੇ ਬਿਨੁ ਬੋਹਿਥਾ ਨ ਪਾਰ ਪਰੈ ।
ਪਾਰਸ ਪਰਸੈ ਬਿਨੁ ਧਾਤ ਨ ਕਨਿਕ ਹੈ ।
ਜੈਸੇ ਬਿਨੁ ਗੰਗਾ ਨ ਪਾਵਨ ਆਨ ਜਲੁ ਹੈ ।
ਨਾਰ ਨ ਭਤਾਰਿ ਬਿਨੁ ਸੁਤ ਨ ਅਨਿਕ ਹੈ ।
ਜੈਸੇ ਬਿਨੁ ਬੀਜ ਬੋਏ ਨਿਪਜੈ ਨ ਧਾਨ ਧਾਰਾ ।
ਸੀਪ ਸ੍ਵਾਂਤਬੂੰਦ ਬਿਨੁ ਮੁਕਤਾ ਨ ਮਾਨਕ ਹੈ ।
ਤੈਸੇ ਗੁਰ ਚਰਨ ਸਰਨਿ ਗੁਰ ਭੇਟੇ ਬਿਨੁ ।
ਜਨਮ ਮਰਨ ਮੇਟਿ ਜਨ ਨ ਜਨ ਕਹੈ ॥੫੩੮॥

## ਗੁਰ ਚਰਨ ਬਿਮੁਖ

ਜੈਸੇ ਗੁਆਰ ਗਾਇਨ ਚਰਾਵਤ ਜਤਨ ਬਨ ।
ਖੇਤ ਨ ਪਰਤ ਸਬੈ ਚਰਤ ਅਘਾਇਕੈ ।
ਜੈਸੇ ਰਾਜਾ ਧਰਮ ਸਰੂਪ ਰਾਜਨੀਤ ਬਿਖੈ ।
ਤਾਕੇ ਦੇਸ ਪਰਜਾ ਬਸਤ ਸੁਖ ਪਾਇਕੈ ।
ਜੈਸੇ ਹੋਤ ਖੇਵਟ ਚੇਤੰਨਿ ਸਾਵਧਾਨ ਜਾਮੈ।

ਲਾਗੈ ਨਿਰਬਿਘਨ ਬੋਹਥ ਪਾਰਿ ਜਾਇਕੈ ।
ਤੈਸੇ ਗੁਰ ਉਨਮੁਨ ਮਗਨ ਬ੍ਰਹਮ ਜੋਤ ।
ਜੀਵਨਮੁਕਤਿ ਕਰੈ ਸਿਖ ਸਮਝਾਇਕੈ ॥੪੧੮॥

ਚੰਦਨ ਸਮੀਪ ਬਸਿ ਬਾਂਸ ਮਹਿਮਾ ਨ ਜਾਨੀ ।
ਆਨ ਦ੍ਰੁਮ ਦੂਰਹ ਭਏ ਬਾਸਨ ਕੈ ਬੋਹੈ ਹੈ ।
ਦਾਦਰ ਸਰੋਵਰ ਮੈ ਜਾਨੀ ਨ ਕਮਲ ਗਤਿ ।
ਮਧੁਕਰ ਮਨ ਮਕਰੰਦ ਕੈ ਬਿਮੋਹੇ ਹੈ ।
ਤੀਰਥ ਬਸਤ ਬਗੁ ਮਰਮੁ ਨ ਜਾਨਿਓ ਕਛੁ ।
ਸਰਧਾ ਕੈ ਜਾਤ੍ਰਾ ਹੇਤ ਜਾਤ੍ਰੀ ਜਨ ਸੋਹੇ ਹੈ ।
ਨਿਕਟਿ ਬਸਤ ਮਮ ਗੁਰ ਉਪਦੇਸ ਹੀਨ ।
ਦੂਰੰਤਰਿ ਸਿਖਿ ਉਰਿ ਅੰਤਰਿ ਲੈ ਪੋਹੇ ਹੈ ॥੫੦੭॥

ਜੈਸੇ ਬਿਨੁ ਪਵਨੁ ਕਵਨ ਗੁਨ ਚੰਦਨ ਸੈ ।
ਬਿਨੁ ਮਲਿਆਗਰ ਪਵਨ ਕਤ ਬਾਸਿ ਹੈ ।
ਜੈਸੇ ਬਿਨੁ ਬੈਦ ਅਵਖਦ ਗੁਨ ਗੋਪਿ ਹੋਤ ।
ਅਵਖਦ ਬਿਨੁ ਬੈਦ ਰੋਗਹਿ ਨ ਗ੍ਰਾਸ ਹੈ ।
ਜੈਸੇ ਬਿਨੁ ਬੋਹਿਥਨ ਪਾਰਿ ਪਰੈ ਖੇਵਟ ਸੈ ।
ਖੇਵਟ ਬਿਹੂੰਨ ਕਤ ਬੋਹਿਥ ਬਿਸ੍ਵਾਸੁ ਹੈ ।
ਤੈਸੇ ਗੁਰ ਨਾਮੁ ਬਿਨੁ ਗੰਮ ਨ ਪਰਮਪਦੁ ।
ਬਿਨੁ ਗੁਰ ਨਾਮ ਨਿਹਕਾਮ ਨ ਪ੍ਰਗਾਸ ਹੈ ॥੫੧੬॥

## ਗੁਰ-ਚੇਲੇ ਦੀ ਰੀਤ ( ਭੇਦ/ਰਮਜ਼)

ਗੁਰੁ ਚੇਲੇ ਰਹਰਾਸਿ ਅਲਖੁ ਅਭੇਉ ਹੈ । - ੩/੨.੧

ਗੁਰ ਚੇਲਾ ਚੇਲਾ ਗੁਰੂ ਬੇਧਿ ਹੀਰੈ ਹੀਰਾ ॥ - ੯/੮.੬

ਗੁਰੂ ਚੇਲਾ ਚੇਲਾ ਗੁਰੂ ਪਰਚਾ ਪਰਚਾਈ । - ੯/੯.੪

ਦੁਇ ਦੁਇ ਅਖੀ ਆਖੀਅਨਿ ਇਕੁ ਦਰਸਨੁ ਦਿਸੈ ।
ਦੁਇ ਦੁਇ ਕੰਨਿ ਵਖਾਣੀਅਨਿ ਇਕ ਸੁਰਤਿ ਸਲਿਸੈ ।
ਦੁਇ ਦੁਇ ਨਦੀ ਕਿਨਾਰਿਆਂ ਪਾਰਾਵਾਰੁ ਨ ਤਿਸੈ ।
ਇਕ ਜੋਤਿ ਦੁਇ ਮੂਰਤੀ ਇਕ ਸਬਦੁ ਸਰਿਸੈ ।
ਗੁਰ ਚੇਲਾ ਚੇਲਾ ਗੁਰੂ ਸਮਝਾਏ ਕਿਸੈ ॥ - ੯/੧੬.੧-੫

ਗੁਰਮੁਖਿ ਵੰਸੀ ਪਰਮ ਹੰਸੁ ਕੂੜੁ ਸਚੁ ਨੀਰੁ ਖੀਰੁ ਵਿਲੋਈ ।
ਗੁਰ ਚੇਲਾ ਚੇਲਾ ਗੁਰ ਹੋਈ ॥ - ੧੧/੧੧.੭-੮

ਗੁਰੁ ਚੇਲਾ ਚੇਲਾ ਗੁਰੁ ਹੋਈ ॥ – ੧੫/੧੬.੭

ਸਤਿਗੁਰ ਸੇਵ ਕਮਾਇ ਸੇਵ ਕਰਾਇਆ ।
ਗੁਰ ਚੇਲਾ ਪਰਚਾਇ ਜਗ ਪਰਚਾਇਆ । – ੨੦/੧੪.੪-੫

ਜੋਤੀ ਜੋਤਿ ਜਗਾਇ ਦੀਵਾ ਬਾਲਿਆ ।
ਚੰਦਨ ਵਾਸੁ ਨਿਵਾਸੁ ਵਣਾਸਪਤਿ ਫਾਲਿਆ ।
ਸਲਲੈ ਸਲਲਿ ਸੰਜੋਗੁ ਤ੍ਰਿਬੇਣੀ ਚਾਲਿਆ ।
ਪਵਣੈ ਪਵਣੁ ਸਮਾਇ ਅਨਹਦੁ ਭਾਲਿਆ ।
ਹੀਰੈ ਹੀਰਾ ਬੇਧਿ ਪਰੋਇ ਦਿਖਾਲਿਆ ।
ਪਥਰੁ ਪਾਰਸੁ ਹੋਇ ਪਾਰਸੁ ਪਾਲਿਆ ।
ਅਨਲ ਪੰਖਿ ਪੁਤੁ ਹੋਇ ਪਿਤਾ ਸਮ੍ਹਾਲਿਆ ।
ਬ੍ਰਹਮੈ ਬ੍ਰਹਮੁ ਮਿਲਾਇ ਸਹਜਿ ਸੁਖਾਲਿਆ ॥ – ੨੨/੮.੧-੮

ਸਬਦੁ ਸੁਰਤਿ ਪਰਚਾਇ ਕੈ ਚੇਲੇ ਤੇ ਗੁਰੁ ਗੁਰੁ ਤੇ ਚੇਲਾ ।
ਵਾਣਾ ਤਾਣਾ ਆਖੀਐ ਸੁਤੁ ਇਕੁ ਹੁਇ ਕਪੜੁ ਮੇਲਾ । – ੨੪/੧੦.੧-੨

ਚੇਲੇ ਤੇ ਗੁਰੁ ਗੁਰੁ ਤੇ ਚੇਲਾ ॥ – ੨੬/੧੭.੭

ਗੁਰ ਚੇਲੇ ਪਰਚਾ ਪਰਚਾਇਆ ॥ – ੨੯/੨੧.੮

ਆਦਿ ਅੰਤਿ ਬਿਸਮਾਦ ਫਲ ਦ੍ਰੁਮ ਗੁਰ ਸਿਖ ਸੰਧ ਗਤਿ ॥
ਆਦਿ ਪਰਮ ਪਰਮਾਦਿ ਅੰਤ ਅਨੰਤ ਨ ਜਾਨਿਐ ॥
ਫਲ ਦ੍ਰੁਮ ਗੁਰਸਿਖ ਸੰਧ ਗਤਿ ਆਦਿ ਅੰਤ ਬਿਸਮਾਦਿ ॥
ਅੰਤ ਅਨੰਤ ਨ ਜਾਨੀਐ ਆਦ ਪਰਮ ਪਰਮਾਦਿ ॥
ਆਦਿ ਪਰਮ ਪਰਮਾਦਿ ਨਾਦ ਮਿਲਿ ਨਾਦ ਸਬਦ ਧੁਨਿ ॥
ਸਲਿਲਹਿ ਸਲਿਲ ਸਮਾਇ ਨਾਦ ਸਰਤਾ ਸਾਗਰ ਸੁਨਿ ॥
ਨਰਪਤਿ ਸੁਤ ਨ੍ਰਿਪ ਹੋਤ ਜੋਤਿ ਗੁਰਮੁਖਿ ਗੁਨ ਗੁਰਜਨ ॥
ਰਾਮ ਨਾਮ ਪ੍ਰਸਾਦਿ ਭਏ ਗੁਰੁ ਤੇ ਗੁਰ ਅਰਜਨ ॥੬॥

ਪੂਰਨ ਬ੍ਰਹਮ ਗੁਰ ਬੇਲ ਹੁਇ ਚੰਬੇਲੀ ਗਤਿ ।
ਮੂਲ ਸਾਖਾ ਪਤ੍ਰ ਕਰਿ ਬਿਬਿਧ ਬਿਥਾਰ ਹੈ।
ਗੁਰਸਿਖ ਪੁਹਪ ਸੁਬਾਸ ਨਿਜ ਰੂਪ ਤਾਮੈ ।
ਪ੍ਰਗਟ ਹੁਇ ਕਰਤ ਸੰਸਾਰ ਕੋ ਉਧਾਰ ਹੈ ।
ਤਿਲ ਮਿਲਿ ਬਾਸਨਾ ਸੁਬਾਸ ਕੋ ਨਿਵਾਸ ਕਰਿ ।
ਆਪਾ ਖੋਇ ਹੋਇ ਹੈ ਫੁਲੇਲ ਮਹਕਾਰ ਹੈ ।
ਗੁਰਮੁਖਿ ਮਾਰਗ ਮੈ ਪਤਿਤ ਪੁਨੀਤ ਰੀਤਿ ।
ਸੰਸਾਰੀ ਹੁਇ ਨਿਰੰਕਾਰੀ ਪਰਉਪਕਾਰ ਹੈ ॥੩੭॥

ਗੁਰਸਿਖ ਸੰਧਿ ਮਿਲੇ ਦ੍ਰਿਸਟਿ ਦਰਸ ਲਿਵ ।
ਗੁਰਮੁਖਿ ਬ੍ਰਹਮ ਗਿਆਨ ਧਿਆਨ ਲਿਵ ਲਾਈ ਹੈ।
ਗੁਰਸਿਖ ਸੰਧਿ ਮਿਲੇ ਸਬਦ ਸੁਰਤਿ ਲਿਵ ।
ਗੁਰਮੁਖਿ ਬ੍ਰਹਮ ਗਿਆਨ ਧਿਆਨ ਸੁਧਿ ਪਾਈ ਹੈ।
ਗੁਰਸਿਖ ਸੰਧਿ ਮਿਲੇ ਸ੍ਵਾਮੀ ਸੇਵਕ ਹੁਇ ।
ਗੁਰਮੁਖਿ ਨਿਹਕਾਮ ਕਰਨੀ ਕਮਾਈ ਹੈ ।
ਗੁਰ ਸਿਖ ਸੰਧਿ ਮਿਲੇ ਕਰਨੀ ਸੁ ਗਿਆਨ ਧਿਆਨ ।
ਗੁਰਮੁਖਿ ਪ੍ਰੇਮ ਨੇਮ ਸਹਜ ਸਮਾਈ ਹੈ ॥੫੦॥

ਗੁਰਮੁਖਿ ਸੰਧਿ ਮਿਲੇ ਬ੍ਰਹਮ ਧਿਆਨ ਲਿਵ।
ਏਕੰਕਾਰ ਕੈ ਆਕਾਰ ਅਨਿਕ ਪ੍ਰਕਾਰ ਹੈ ।
ਗੁਰਮੁਖਿ ਸੰਧਿ ਮਿਲੇ ਬ੍ਰਹਮ ਗਿਆਨ ਲਿਵ ।
ਨਿਰੰਕਾਰ ਓਅੰਕਾਰ ਬਿਬਿਧਿ ਬਿਥਾਰ ਹੈ ।
ਗੁਰ ਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ ।
ਬ੍ਰਹਮ ਬਿਬੇਕ ਪ੍ਰੇਮ ਭਗਤਿ ਅਚਾਰ ਹੈ ।
ਗੁਰਮੁਖਿ ਸੰਧ ਮਿਲੇ ਪਰਮਦਭੁਤ ਗਤਿ ।
ਨੇਤ ਨੇਤ ਨੇਤ ਨਮੋ ਨਮੋ ਨਮਸਕਾਰ ਹੈ ॥੫੧॥

ਸਬਦ ਸੁਰਤਿ ਲਿਵ ਧਾਵਤ ਬਰਜਿ ਰਾਖੇ
ਨਿਹਚਲ ਮਤਿ ਮਨ ਉਨਮਨ ਭੀਨ ਹੈ ।
ਸਾਗਰ ਲਹਰਿ ਗਤਿ ਆਤਮ ਤਰੰਗ ਰੰਗ ।
ਪਰਮੁਦਭੁਤ ਪਰਮਾਰਥ ਪ੍ਰਬੀਨ ਹੈ ।
ਗੁਰਉਪਦੇਸ ਨਿਰਮੋਲਕ ਰਤਨ ਧਨ ।
ਪਰਮ ਨਿਧਾਨ ਗੁਰ ਗਿਆਨ ਲਿਵਲੀਨ ਹੈ ।
ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ ।
ਸੋਹੰ ਹੰਸੋ ਏਕਾਮੇਕ ਆਪਾ ਆਪੁ ਚੀਨ ਹੈ ॥੬੧॥

ਦ੍ਰਿਸਟਿ ਦਰਸ ਲਿਵ ਗੁਰ ਸਿਖ ਸੰਧਿ ਮਿਲੇ ।
ਘਟ ਘਟਿ ਕਾਸ ਜਲ ਅੰਤਰਿ ਧਿਆਨ ਹੈ ।
ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ ।
ਜੰਤ੍ਰ ਧੁਨਿ ਜੰਤ੍ਰੀ ਉਨਮਨ ਉਨਮਾਨ ਹੈ ।
ਗੁਰਮੁਖਿ ਮਨ ਬਚ ਕਰਮ ਇਕਤ੍ਰ ਭਏ ।
ਤਨ ਤ੍ਰਿਭਵਨ ਗਤਿ ਗੰਮਿਤਾ ਗਿਆਨ ਹੈ ।
ਏਕ ਅਉ ਅਨੇਕ ਮੇਕ ਬ੍ਰਹਮ ਬਿਬੇਕ ਟੇਕ ।
ਸ੍ਰੋਤ ਸਰਤਾ ਸਮੁੰਦ੍ਰ ਆਤਮ ਸਮਾਨ ਹੈ ॥੬੩॥

ਰਤਨ ਪਾਰਖ ਮਿਲਿ ਰਤਨ ਪਰੀਖਾ ਹੋਤ ।
ਗੁਰਮੁਖਿ ਹਾਟ ਸਾਟ ਰਤਨ ਬਿਉਹਾਰ ਹੈ ।
ਮਾਨਕ ਹੀਰਾ ਅਮੋਲ ਮਨਿ ਮਕਤਾਹਲ ਕੈ ।
ਗਾਹਕ ਚਾਹਕ ਲਾਭ ਲਭਤਿ ਅਪਾਰ ਹੈ ।

ਸਬਦ ਸੁਰਤਿ ਅਵਗਾਹਨ ਬਿਸਾਹਨ ਕੈ ।
ਪਰਮ ਨਿਧਾਨ ਪ੍ਰੇਮ ਨੇਮ ਗੁਰਦੁਆਰ ਹੈ ।
ਗੁਰਸਿਖ ਸੰਧਿ ਮਿਲਿ ਸੰਗਮ ਸਮਾਗਮ ਕੈ ।
ਮਾਇਆ ਮੈ ਉਦਾਸ ਭਵ ਤਰਤ ਸੰਸਾਰ ਹੈ ॥੯੭॥

ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ ।
ਅਕਥ ਕਥਾ ਬਿਨੋਦ ਨ ਆਏ ਹੈ ।
ਗਿਆਨ ਧਿਆਨ ਸਿਆਨ ਸਿਮਰਨ ਬਿਸਮਰਨ ਕੈ ।
ਬਿਸਮ ਬਿਦੇਹ ਬਿਸਮਾਦ ਬਿਸਮਾਏ ਹੈ ।
ਆਦਿ ਪਰਮਾਦਿ ਅਰੁ ਅੰਤ ਕੈ ਅਨੰਤ ਭਏ ।
ਥਾਹ ਕੈ ਅਥਾਹ ਨ ਅਪਾਰ ਪਾਰ ਪਾਏ ਹੈ ।
ਗੁਰਸਿਖ ਸੰਧਿ ਮਿਲੇ ਬੀਸ ਇਕਈਸ ਈਸ ।
ਸੋਹੰ ਸੋਈ ਦੀਪਕ ਸੈ ਦੀਪਕ ਜਗਾਇ ਹੈ ॥੯੬॥

ਜੈਸੇ ਮਾਤਾ ਪਿਤਾ ਪਾਲਕ ਅਨੇਕ ਸੁਤ ।
ਅਨਕ ਸੁਤਨ ਪੈ ਨ ਤੈਸੇ ਹੋਇ ਨ ਆਵਈ ।
ਜੈਸੇ ਮਾਤਾ ਪਿਤਾ ਚਿਤ ਚਾਹਤ ਹੈ ਸੁਤਨ ਕਉ ।
ਤੈਸੇ ਨ ਸੁਤਨ ਚਿਤ ਚਾਹ ਉਪਜਾਵਈ ।
ਜੈਸੇ ਮਾਤਾ ਪਿਤਾ ਸੁਤ ਸੁਖ ਦੁਖ ਸੋਗਾਨੰਦ ।
ਦੁਖ ਸੁਖ ਮੈ ਨ ਤੈਸੇ ਸੁਤ ਠਹਰਾਵਈ ।
ਜੈਸੇ ਮਨ ਬਚ ਕ੍ਰਮ ਸਿਖਨੁ ਲੁਭਾਵੈ ਗੁਰ ।
ਤੈਸੇ ਗੁਰ ਸੇਵਾ ਗੁਰਸਿਖ ਨ ਹਿਤਾਵਈ ॥੧੦੧॥

ਜੈਸੇ ਕਛਪ ਧਰਿ ਧਿਆਨ ਸਾਵਧਾਨ ਕਰੈ ।
ਤੈਸੇ ਮਾਤਾ ਪਿਤਾ ਪ੍ਰੀਤਿ ਸੁਤੁ ਨ ਲਗਾਵਈ ।
ਜੈਸੇ ਸਿਮਰਨ ਕਰਿ ਕੂੰਜ ਪਰਪਕ ਕਰੈ ।
ਤੈਸੋ ਸਿਮਰਨਿ ਸੁਤ ਪੈ ਨ ਬਨਿ ਆਵਈ ।
ਜੈਸੇ ਗਊ ਬਛਰਾ ਕਉ ਦੁਗਧ ਪੀਆਂਇ ਪੋਖੈ ।
ਤੈਸੇ ਬਛਰਾ ਨ ਗਊ ਪ੍ਰੀਤਿ ਹਿਤੁ ਲਾਵਈ ।
ਤੈਸੇ ਗਿਆਨ ਧਿਆਨ ਸਿਮਰਨ ਗੁਰਸਿਖ ਪ੍ਰਤਿ ।
ਤੈਸੇ ਕੈਸੇ ਸਿਖ ਗੁਰ ਸੇਵਾ ਠਹਰਾਵਈ ॥੧੦੨॥

ਜੈਸੇ ਮਾਤ ਪਿਤਾ ਕੇਰੀ ਸੇਵਾ ਸਰਵਨ ਕੀਨੀ ।
ਸਿਖ ਬਿਰਲੋਈ ਗੁਰ ਸੇਵਾ ਠਹਰਾਵਈ ।
ਜੈਸੇ ਲਛਮਨ ਰਘੁਪਤਿ ਭਾਇ ਭਗਤ ਮੈ ।
ਕੋਟਿ ਮਧੇ ਕਾਹੂ ਗੁਰਭਾਈ ਬਨਿ ਆਵਈ ।
ਜੈਸੇ ਜਲ ਬਰਨ ਬਰਨ ਸਰਬੰਗ ਰੰਗ ।
ਬਿਰਲੋ ਬਿਬੇਕੀ ਸਾਧ ਸੰਗਤਿ ਸਮਾਵਈ ।
ਗੁਰ ਸਿਖ ਸੰਧਿ ਮਿਲੇ ਬੀਸ ,ਇਕਈਸ ਈਸ ।
ਪੂਰਨ ਕ੍ਰਿਪਾ ਕੈ ਕਾਹੂ ਅਲਖ ਲਖਾਵਈ ॥੧੦੩॥

ਸਬਦ ਸੁਰਤਿ ਲਿਵ ਗੁਰ ਸਿਖ ਸੰਧਿ ਮਿਲੇ ।
ਆਤਮ ਅਵੇਸ ਪ੍ਰਮਾਤਮ ਪ੍ਰਬੀਨ ਹੈ ।
ਤਤੈ ਮਿਲਿ ਤਤ ਸੌਂਤਬੂੰਦ ਮੁਕਤਾਹਲ ਹੁਇ ।
ਪਾਰਸ ਕੈ ਪਾਰਸ ਪਰਸਪਰ ਕੀਨ ਹੈ ।
ਜੋਤ ਮਿਲਿ ਜੋਤਿ ਜੈਸੇ ਦੀਪਕੈ ਦਿਪਤ ਦੀਪ ।
ਹੀਰੈ ਹੀਰਾ ਬੇਧੀਅਤ ਆਪੈ ਆਪਾ ਚੀਨ ਹੈ ।
ਚੰਦਨ ਬਨਾਸਪਤੀ ਬਾਸਨਾ ਸੁਬਾਸ ਗਤਿ ।
ਚਤਰ ਬਰਨ ਜਨ ਕੁਲ ਅਕੁਲੀਨ ਹੈ ॥੨੨੫॥

ਗੁਰਮਤਿ ਸਤਿ ਰਿਦੈ ਸਤਿਰੂਪ ਦੇਖੇ ਦ੍ਰਿਗ ।
ਸਤਿਨਾਮ ਜਿਹਬਾ ਕੈ ਪ੍ਰੇਮਰਸ ਪਾਏ ਹੈ ।
ਸਬਦ ਬਿਬੇਕ ਸਤਿ ਸ੍ਰਵਨ ਸੁਰਤਿ ਨਾਦ ।
ਨਾਸਕਾ ਸੁਗੰਧਿ ਸਤਿ ਆਘ੍ਰਨ ਅਘਾਏ ਹੈ ।
ਸੰਤ ਚਰਨਾਮ੍ਰਤ ਹਸਤ ਅਵਲੰਬ ਸਤਿ ।
ਪਾਰਸ ਪਰਸਿ ਹੋਇ ਪਾਰਸ ਦਿਖਾਏ ਹੈ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ।
ਗੁਰ ਸਿਖ ਸੰਧਿ ਮਿਲੇ ਅਲਖ ਲਖਾਏ ਹੈ ॥੨੨੬॥

ਅਬਿਗਿਤਿ ਗਤਿ ਕਤ ਆਵਤ ਅੰਤਰਿ ਗਤਿ ।
ਅਕਥ ਕਥਾ ਸੁਕਹਿ ਕੈਸੇ ਕੈ ਸੁਨਾਈਐ ।
ਅਲਖ ਅਪਾਰ ਕਿਧੌ ਪਾਈਅਤਿ ਪਾਰ ਕੈਸੇ ।
ਦਰਸੁ ਅਦਰਸੁ ਕੋ ਕੈਸੇ ਕੈ ਦਿਖਾਈਐ ।
ਅਗਮ ਅਗੋਚਰੁ ਅਗਹੁ ਗਹੀਐ ਧੌ ਕੈਸੇ ।
ਨਿਰਲੰਬੁ ਕਉਨ ਅਵਲੰਬ ਠਹਿਰਾਈਐ ।
ਗੁਰਮੁਖਿ ਸੰਧਿ ਮਿਲੈ ਸੋਈ ਜਾਨੈ ਜਾਮੈ ਬੀਤੈ ।
ਬਿਸਮ ਬਿਦੇਹ ਜਲ ਬੂੰਦ ਹੁਇ ਸਮਾਈਐ ॥੨੫੩॥

ਜੈਸੇ ਜਲ ਜਲਜ ਅਉ ਜਲ ਦੁਧ ਸੀਲ ਮੀਨ ।
ਚਕਈ ਕਮਲ ਦਿਨਕਰਿ ਪ੍ਰਤਿ ਪ੍ਰੀਤ ਹੈ ।
ਦੀਪਕ ਪਤੰਗ ਅਲਿ ਕਮਲ ਚਕੋਰ ਸਸਿ ।
ਮ੍ਰਿਗ ਨਾਦ ਬਾਦ ਘਨ ਚਾਤ੍ਰਿਕ ਸੁਚੀਤ ਹੈ ।
ਨਾਰਿ ਅਉ ਭਤਾਰੁ ਸੁਤ ਮਾਤ ਜਲ ਤ੍ਰਿਖਾਵੰਤ ।
ਖੁਧਿਆਰਥੀ ਭੋਜਨ ਦਾਰਿਦ੍ਰ ਧਨ ਮੀਤ ਹੈ ।
ਮਾਇਆ ਮੋਹ ਦ੍ਰੋਹ ਦੁਖਦਾਈ ਨ ਸਹਾਈ ਹੋਤ ।
ਗੁਰ ਸਿਖ ਸੰਧਿ ਮਿਲੇ ਤ੍ਰਿਗੁਨ ਅਤੀਤ ਹੈ ॥੨੯੨॥

ਸੁਪਨ ਚਰਿਤ੍ਰ ਚਿਤ੍ਰ ਜੋਈ ਦੇਖੈ ਸੋਈ ਜਾਨੈ ।
ਦੂਸਰੋ ਨ ਦੇਖੈ ਪਾਵੈ ਕਹੌ ਕੈਸੇ ਜਾਨੀਐ ।
ਨਾਲ ਬਿਖੈ ਬਾਤ ਕੀਏ ਸੁਨੀਅਤ ਕਾਨ ਦੀਏ ।
ਬਕਤਾ ਅਉ ਸ੍ਰੋਤਾ ਬਿਨੁ ਕਾਪੈ ਉਨਮਾਨੀਐ ।

ਪਘੁਲਾ ਕੇ ਮੂਲ ਬਿਖੈ ਜੈਸੇ ਜਲ ਪਾਨ ਕੀਜੈ ।
ਲੀਜੀਐ ਜਤਨ ਕਰਿ ਪੀਏ ਮਨ ਮਾਨੀਐ ।
ਗੁਰਸਿਖ ਸੰਧਿ ਮਿਲੇ ਗੁਹਜ ਕਥਾ ਬਿਨੋਦ ।
ਗਿਆਨ ਧਿਆਨ ਪ੍ਰੇਮਰਸ ਬਿਸਮ ਬਿਧਾਨੀਐ ॥੩੦੫॥

ਨਿਸ ਦੁਰਿਮਤਿ ਹੁਇ ਅਧਰਮੁ ਕਰਮੁ ਹੇਤੁ ।
ਗੁਰਮਤਿ ਬਾਸੁਰ ਸੁ ਧਰਮ ਕਰਮ ਹੈ ।
ਦਿਨਕਰਿ ਜੋਤਿ ਕੇ ਉਦੋਤ ਸਭ ਕਿਛ ਸੂਝੈ ।
ਨਿਸ ਅੰਧਿਆਰੀ ਭੂਲੇ ਭ੍ਰਮਤ ਭਰਮ ਹੈ ।
ਗੁਰਮੁਖਿ ਸੁਖਫਲ ਦਿਭਿ ਦੇਹ ਦ੍ਰਿਸਟਿ ਹੁਇ ।
ਆਨ ਦੇਵ ਸੇਵਕ ਹੁਇ ਦ੍ਰਿਸਟਿ ਚਰਮ ਹੈ ।
ਸੰਸਾਰੀ ਸੰਸਾਰੀ ਸੰਗਿ ਅੰਧ ਅੰਧ ਕੰਧ ਲਾਗੈ ।
ਗੁਰਮੁਖਿ ਸੰਧ ਪਰਮਾਰਥ ਮਰਮੁ ਹੈ ॥੪੯੮॥

## ਗੁਰ-ਜੋਤਿ

ਜਗਮਗ ਜੋਤਿ ਸਰੂਪ ਪਰਮਜੋਤਿ ਮਿਲ ਜੋਤਿ ਮਹਿ ॥
ਅਦਭੁਤ ਅਤਹਿ ਓਨੂਪ ਪਰਮ ਤਤੁ ਤਤਹਿ ਮਿਲਿਓ ॥
ਪਰਮ ਜੋਤਿ ਮਿਲਿ ਜੋਤਿ ਮਹਿ ਜਗਮਗ ਜੋਤਿ ਸਰੂਪ ॥
ਪਰਮ ਤਤ ਤਤਹਿ ਮਿਲਿਓ ਅਦਭੁਤ ਅੰਤ ਹੀ ਅਨੂਪ ॥
ਅਦਭੁਤ ਅਤਿ ਹੀ ਅਨੂਪ ਰੂਪ ਪਾਰਸ ਕੈ ਪਾਰਸ ॥
ਗੁਰ ਅੰਗਦ ਮਿਲਿ ਅੰਗ ਸੰਗ ਮਿਲਿ ਸੰਗ ਉਧਾਰਸ ॥
ਅਕਲ ਕਲਾ ਭਰਪੂਰਿ ਸੂਤ੍ਰ ਗਤਿ ਓਤਿਪੋਤਿ ਮਹਿ ॥
ਜਗਮਗ ਜੋਤਿ ਸਰੂਪ ਜੋਤਿ ਮਿਲਿ ਜੋਤਿ ਜੋਤਿ ਮਹਿ ॥੩॥

ਦਰਸਨ ਜੋਤਿ ਕੋ ਉਦੋਤ ਅਸਚਰਜਮੈ ।
ਤਾਮੈ ਤਿਲ ਛਬਿ ਪਰਮਦਭੁਤ ਛਕਿ ਹੈ ।
ਦੇਖਬੇ ਕਉ ਦ੍ਰਿਸਟਿ ਨ ਸੁਨਬੇ ਕਉ ਸੁਰਤਿ ਹੈ ।
ਕਹਿਬੇ ਕਉ ਜਿਹਬਾ ਨ ਗਿਆਨ ਮੈ ਉਕਤਿ ਹੈ ।
ਸੋਭਾ ਕੋਟਿ ਸੋਭ ਲੋਭ ਲੁਭਿਤ ਹੁਇ ਲੋਟਪੋਟ ।
ਜਗਮਗ ਜੋਤਿ ਕੋਟਿ ਓਟਿ ਲੈ ਛਿਪਤਿ ਹੈ ।
ਅੰਗ ਅੰਗ ਪੇਖ ਮਨ ਮਨਸਾ ਥਕਤ ਭਈ ।
ਨੇਤ ਨੇਤ ਨਮੋ ਨਮੋ ਅਤਿ ਹੂ ਤੇ ਅਤਿ ਹੈ ॥੧੪੦॥

ਦਰਸਨ ਜੋਤਿ ਕੋ ਉਦੋਤ ਅਸਚਰਜਮੈ ।
ਕਿੰਚਤ ਕਟਾਛ ਕੈ ਬਿਸਮ ਕੋਟਿ ਧਿਆਨ ਹੈ ।
ਮੰਦ ਮੁਸਕਾਨਿ ਬਾਨਿ ਪਰਮਦਭੁਤਿ ਗਤਿ ।
ਮਧੁਰ ਬਚਨ ਕੈ ਥਕਤ ਕੋਟਿ ਗਿਆਨ ਹੈ ।
ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰੁ ।
ਕੋਟਿ ਉਪਕਾਰ ਸਿਮਰਨ ਉਨਮਾਨ ਹੈ ।

ਦਇਆਨਿਧਿ ਕ੍ਰਿਪਾਨਿਧਿ ਸੁਖਨਿਧਿ ਸੋਭਾਨਿਧਿ ।
ਮਿਹਮਾ ਨਿਧਾਨ ਗੰਮਿਤਾ ਨ ਕਾਹੂ ਆਨ ਹੈ ॥੧੪੨॥

## ਗੁਰ-ਦਾਸ

ਸਬਦ ਸੁਰਤਿ ਆਪਾ ਖੋਇ ਗੁਰਦਾਸੁ ਹੋਇ ।
ਬਰਤੈ ਬਰਤਮਾਨਿ ਗੁਰ ਉਪਦੇਸ ਕੈ ।
ਹੋਨਹਾਰ ਹੋਈ ਜੋਈ ਜੋਈ ਸੋਈ ਸੋਈ ਭਲੋ ।
ਪੂਰਨ ਬ੍ਰਹਮ ਗਿਆਨ ਧਿਆਨ ਪਰਵੇਸ ਕੈ ।
ਨਾਮ ਨਿਹਕਾਮ ਧਾਮ ਸਹਜ ਸੁਭਾਇ ਚਾਇ ।
ਪ੍ਰੇਮਰਸ ਰਸਿਕ ਹੁਇ ਅੰਮ੍ਰਿਤ ਅਵੇਸ ਕੈ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਪੂਰਨ ਸਰਬਮਈ ਆਦਿ ਕਉ ਅਦੇਸ ਕੈ ॥੧੦੬॥

ਸਬਦ ਸੁਰਤਿ ਆਪਾ ਖੋਇ ਗੁਰਦਾਸੁ ਹੋਇ ।
ਬਾਲ ਬੁਧਿ ਸੁਧਿ ਨ ਕਰਤ ਮੋਹ ਦ੍ਰੋਹ ਕੀ ।
ਸ੍ਰਵਨ ਉਸਤਤਿ ਨਿੰਦਾ ਸਮਤੁਲ ਸੁਰਤਿ ਲਿਵ ।
ਲੋਚਨ ਧਿਆਨ ਲਿਵ ਕੰਚਨ ਅਉ ਲੋਹ ਕੀ ।
ਨਾਸਕਾ ਸੁਗੰਧ ਬਿਰਗੰਧ ਸਮਸਰਿ ਤਾਕੈ ।
ਜਿਹਬਾ ਸਮਾਨਿ ਬਿਖ ਅੰਮ੍ਰਿਤ ਨ ਬੋਹ ਕੀ ।
ਕਰ ਚਰ ਕਰਮ ਅਕਰਮ ਅਪਥ ਪਥ ।
ਕਿਰਤਿ ਬਿਰਤਿ ਸਮ ਉਕਤਿ ਨ ਦ੍ਰੋਹਕੀ ॥੧੦੭॥

ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਜਉ ਕਰੈ ।
ਹਰੈ ਹਉਮੈ ਰੋਗੁ ਰਿਦੈ ਨਿੰਮ੍ਰਤਾ ਨਿਵਾਸ ਹੈ ।
ਸਬਦ ਸੁਰਤਿ ਲਿਵਲੀਨ ਸਾਧਸੰਗਿ ਮਿਲਿ ।
ਭਾਵਨੀ ਭਗਤਿ ਭਾਇ ਦੁਬਿਧਾ ਬਿਨਾਸ ਹੈ ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੋਇ ।
ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਹੈ ।
ਸਹਜ ਸੁਭਾਇ ਚਾਇ ਚਿੰਤਾ ਮੈ ਅਤੀਤ ਚੀਤ ।
ਸਤਿਗੁਰ ਸਤਿ ਗੁਰਮਤਿ ਗੁਰਦਾਸ ਹੈ ॥੧੮੯॥

ਗੁਰਮੁਖਿ ਸਬਦ ਸੁਰਤਿ ਲਿਵ ਸਾਧਸੰਗਿ ।
ਤ੍ਰਿਗੁਨ ਅਤੀਤ ਚੀਤ ਆਸਾ ਮੈ ਨਿਰਾਸ ਹੈ ।
ਨਾਮ ਨਿਹਕਾਮ ਧਾਮ ਸਹਜ ਸੁਭਾਇ ਰਿਦੈ ।
ਬਰਤੈ ਬਰਤਮਾਨ ਗਿਆਨ ਕੋ ਪ੍ਰਗਾਸ ਹੈ ।
ਸੂਖਮ ਸਥਲ ਏਕ ਅਉ ਅਨੇਕਮੇਕ ।
ਬ੍ਰਹਮ ਬਿਬੇਕ ਟੇਕ ਬ੍ਰਹਮ ਬਿਸਵਾਸ ਹੈ ।
ਚਰਨ ਸਰਨਿ ਲਿਵ ਆਪਾ ਖੋਇ ਹੁਇ ਰੇਨ ।
ਸਤਿਗੁਰ ਸਤ ਗੁਰਮਤਿ ਗੁਰਦਾਸ ਹੈ ॥੧੯੦॥

ਚਰਨ ਕਮਲ ਮਕਰੰਦ ਰਸ ਲੁਭਿਤ ਹੁਇ ।
ਚਰਨ ਕਮਲ ਤਾਹਿ ਜਗ ਮਧੁਕਰ ਹੈ ।
ਸ੍ਰੀਗੁਰ ਸਬਦ ਧੁਨਿ ਸੁਨਿ ਗਦ ਗਦ ਹੋਇ ।
ਅੰਮ੍ਰਿਤ ਬਚਨ ਤਾਹਿ ਜਗਤ ਉਦਰਿ ਹੈ ।
ਕਿੰਚਤ ਕਟਾਛ ਕ੍ਰਿਪਾ ਗੁਰ ਦਇਆ ਨਿਧਾਨ ।
ਸਰਬ ਨਿਧਾਨ ਦਾਨ ਦੋਖ ਦੁਖ ਹਰਿ ਹੈ ।
ਸ੍ਰੀ ਗੁਰ ਦਾਸਨ ਦਾਸ ਦਾਸਨ ਦਾਸਾਨ ਦਾਸ ।
ਤਾਸ ਨ ਇੰਦ੍ਰਾਦਿ ਬ੍ਰਹਮਾਦਿ ਸਮਸਰਿ ਹੈ ॥੨੧੬॥

ਗੁਰਦੇਵ ਤੇ ਆਨਦੇਵ (ਤੁਲਨਾ)

ਜੈਸੇ ਉਪਬਨ ਆਂਬ ਸੇਂਬਲ ਹੈ ਊਚ ਨੀਚ ।
ਨਿਹਫਲ ਸਫਲ ਪ੍ਰਗਟ ਪਹਚਾਨੀਐ ।
ਚੰਦਨ ਸਮੀਪ ਜੈਸੇ ਬਾਂਸ ਅਉ ਬਨਾਸਪਤੀ ।
ਗੰਧ ਨਿਰਗੰਧ ਸਿਵ ਸਕਤਿ ਕੈ ਜਾਨੀਐ ।
ਸੀਪ ਸੰਖ ਦੋਊ ਜੈਸੇ ਰਹਤ ਸਮੁੰਦ੍ਰ ਬਿਖੈ ।
ਸ੍ਵਾਂਤਬੂੰਦ ਸੰਤਤਿ ਨ ਸਮਤ ਬਿਧਾਨੀਐ ।
ਤੈਸੇ ਗੁਰਦੇਵ ਆਨਦੇਵ ਸੇਵਕਨ ਭੇਦ
ਅਹੰਬੁਧਿ ਨਿੰਮ੍ਰਤਾ ਅਮਾਨ ਜਗ ਮਾਨੀਐ ॥੪੬੫॥

ਆਂਬਨ ਕੀ ਸਾਧ ਕਤ ਮਿਟਤ ਅਓਬਲੀ ਖਾਏ ।
ਪਿਤਾ ਕੋ ਪਿਆਰ ਨ ਪਰੋਸੀ ਪਹਿ ਪਾਈਐ ।
ਸਾਗਰ ਕੀ ਨਿਧਿ ਕਤ ਪਾਈਅਤ ਪੋਖਰ ਸੈ ।
ਦਿਨਕਰਿ ਸਰਿ ਦੀਪ ਜੋਤਿ ਨ ਪੁਜਾਈਐ ।
ਇੰਦ੍ਰ ਬਰਖਾ ਸਮਾਨ ਪੁਜਸ ਨ ਕੂਪ ਜਲ ।
ਚੰਦਨ ਸੁਬਾਸ ਨ ਪਲਾਸ ਮਹਿਕਾਈਐ ।
ਸ੍ਰੀਗੁਰ ਦਇਆਲ ਕੀ ਦਇਆ ਨ ਆਨਦੇਵ ਮੈ ਜਉ ।
ਖੰਡ ਬ੍ਰਹਮੰਡ ਉਦੈ ਅਸਤ ਲਉ ਧਾਈਐ ॥੪੭੨॥

ਗਿਰਤ ਅਕਾਸ ਤੇ ਪਰਤ ਪ੍ਰਿਥੀ ਪਰ ਜਉ ।
ਗਹੈ ਆਸਰੋ ਪਵਨ ਕਵਨਹਿ ਕਾਜਿ ਹੈ ।
ਜਰਤ ਬੈਸੰਤਰ ਜਉ ਧਾਇ ਧਾਇ ਧੂਮ ਗਹੈ ।
ਨਿਕਸਿਓ ਨ ਜਾਇ ਖਲ ਬੁਧ ਉਪਰਾਜ ਹੈ ।
ਸਾਗਰ ਅਪਾਰ ਧਾਰ ਬੂਡਤ ਜਉ ਫੇਨ ਗਹੈ ।
ਅਨਿਥਾ ਬੀਚਾਰ ਪਾਰ ਜੈਬੇ ਕੋ ਨ ਸਾਜ ਹੈ ।
ਤੈਸੇ ਆਵਾਗਵਨ ਦੁਖਤ ਆਨਦੇਵ ਸੇਵ ।
ਬਿਨੁ ਗੁਰਸਰਨਿ ਨ ਮੋਖ ਪਦੁ ਰਾਜ ਹੈ ॥੪੭੩॥

ਬੀਜ ਬੋਇ ਕਾਲਰ ਮੈ ਨਿਪਜੈ ਨ ਧਾਨ ਪਾਨ ।

ਮੂਲ ਖੋਇ ਰੋਵੈ ਪੁਨ ਰਾਜੁ ਡੰਡ ਲਾਗਈ ।
ਸਲਿਲ ਬਿਲੋਏ ਜੈਸੇ ਨਿਕਸਤ ਨਾਹਿ ਘ੍ਰਿਤਿ ।
ਮਟੁਕੀ ਮਥਨੀਆ ਹੂ ਫੋਰਿ ਤੋਰਿ ਭਾਗਈ ।
ਭੂਤਨ ਪੈ ਪੂਤ ਮਾਗੈ ਹੋਤ ਨ ਸਪੂਤੀ ਕੋਊ ।
ਜੀਅ ਕੋ ਪਰਤ ਸੰਸੋ ਤਿਆਗੇ ਹੂ ਨ ਤਿਆਗਈ ।
ਬਿਨੁ ਗੁਰਦੇਵ ਆਨਸੇਵ ਦੁਖਦਾਇਕ ਹੈ॥
ਲੋਕ ਪਰਲੋਕ ਸੋਕਿ ਜਾਹਿ ਅਨਰਾਗਈ ॥੪੭੯॥

ਮਨ ਬਚ ਕ੍ਰਮ ਕੈ ਪਤਬ੍ਰਤ ਕਰੈ ਜਉ ਨਾਰਿ ।
ਤਾਹਿ ਮਨ ਬਚ ਕ੍ਰਮ ਚਾਹਤ ਭਤਾਰ ਹੈ ।
ਅਭਰਨ ਸਿੰਗਾਰ ਚਾਰ ਸਿਹਜਾ ਸੰਜੋਗ ਭੋਗ ।
ਸਕਲ ਕੁਟੰਬ ਹੀ ਮੈ ਤਾਕੋ ਜੈਕਾਰੁ ਹੈ ।
ਸਹਜ ਆਨੰਦ ਸੁਖ ਮੰਗਲ ਸੁਹਾਗ ਭਾਗ ।
ਸੁੰਦਰ ਮੰਦਰ ਛਬਿ ਸੋਭਤ ਸੁਚਾਰੁ ਹੈ ।
ਸਤਿਗੁਰ ਸਿਖਨ ਕਉ ਰਾਖਤ ਗ੍ਰਿਸਤਿ ਮੈ ਸਾਵਧਾਨ ।
ਆਨਦੇਵ ਸੇਵ ਭਾਉ ਦੁਬਿਧਾ ਨਿਵਾਰ ਹੈ ॥੪੮੦॥

ਨਿਸ ਦਿਨ ਅੰਤਰ ਜਿਉ ਅੰਤਰੁ ਬਖਾਨੀਅਤ ।
ਤੈਸੇ ਆਨਦੇਵ ਗੁਰਦੇਵ ਸੇਵ ਜਾਨੀਐ ।
ਨਿਸ ਅੰਧਕਾਰ ਬਹੁ ਤਾਰਕਾ ਚਮਿਤਕਾਰ ।
ਦਿਨੁ ਦਿਨੁਕਰ ਏਕੰਕਾਰ ਪਹਿਚਾਨੀਐ ।
ਨਿਸ ਅੰਧਿਆਰੀ ਮੈ ਬਿਕਾਰੀ ਹੈ ਬਿਕਾਰ ਹੇਤੁ ।
ਪ੍ਰਾਤ ਸਮੈ ਨੇਹੁ ਨਿਰੰਕਾਰੀ ਉਨਮਾਨੀਐ ।
ਰੈਨ ਸੈਨ ਸਮੈ ਠਗ ਚੋਰ ਜਾਰ ਹੋਇ ਅਨੀਤ॥
ਰਾਜੁਨੀਤਿ ਰੀਤਿ ਪ੍ਰੀਤਿ ਬਾਸੁਰ ਬਖਾਨੀਐ ॥੪੮੭॥

ਨਿਸ ਦੁਰਿਮਤਿ ਹੁਇ ਅਧਰਮੁ ਕਰਮੁ ਹੇਤੁ ।
ਗੁਰਮਤਿ ਬਾਸੁਰ ਸੁ ਧਰਮ ਕਰਮ ਹੈ ।
ਦਿਨਕਰਿ ਜੋਤਿ ਕੇ ਉਦੋਤ ਸਭ ਕਿਛ ਸੂਝੈ ।
ਨਿਸ ਅੰਧਿਆਰੀ ਭੂਲੇ ਭ੍ਰਮਤ ਭਰਮ ਹੈ ।
ਗੁਰਮੁਖਿ ਸੁਖਫਲ ਦਿਬਿ ਦੇਹ ਦ੍ਰਿਸਟਿ ਹੁਇ ।
ਆਨਦੇਵ ਸੇਵਕ ਹੁਇ ਦ੍ਰਿਸਟਿ ਚਰਮ ਹੈ ।
ਸੰਸਾਰੀ ਸੰਸਾਰੀ ਸੰਗਿ ਅੰਧ ਅੰਧ ਕੰਧ ਲਾਗੈ ।
ਗੁਰਮੁਖਿ ਸੰਧ ਪਰਮਾਰਥ ਮਰਮੁ ਹੈ ॥੪੮੮॥

ਜੈਸੇ ਜਲ ਮਿਲਿ ਬਹੁ ਬਰਨ ਬਨਾਸਪਤੀ ।
ਚੰਦਨ ਸੁਗੰਧ ਬਨ ਚੰਚਲ ਕਰਤ ਹੈ ।
ਜੈਸੇ ਅਗਨਿ ਅਗਨਿ ਧਾਤ ਜੋਈ ਸੋਈ ਦੇਖੀਅਤਿ ।
ਪਾਰਸ ਪਰਸ ਜੋਤਿ ਕੰਚਨ ਧਰਤ ਹੈ ।
ਤੈਸੇ ਆਨਦੇਵ ਸੇਵ ਮਿਟਤ ਨਹੀ ਕੁਟੇਵ ।

ਸਤਿਗੁਰ ਦੇਵ ਸੇਵ ਭੈਜਲ ਤਰਤ ਹੈ ।
ਗੁਰਮੁਖਿ ਸੁਖ ਫਲ ਮਹਾਤਮ ਅਗਾਧਿ ਬੋਧ ।
ਨੇਤ ਨੇਤ ਨੇਤ ਨਮੋ ਨਮੋ ਉਚਰਤ ਹੈ ॥੪੯੯॥

ਚਕਈ ਚਕੋਰ ਅਹਿਨਿਸਿ ਸਸਿ ਭਾਨ ਧਿਆਨ ।
ਜਾਹੀ ਜਾਹੀ ਰੰਗ ਰਚਿਓ ਤਾਹੀ ਤਾਹੀ ਚਾਹੈ ਜੀ ।
ਮੀਨ ਅਉ ਪਤੰਗ ਜਲ ਪਾਵਕ ਪ੍ਰਸੰਗਿ ਹੇਤ ।
ਟਾਰੀ ਨ ਟਰਤ ਟੇਵ ਓਰ ਨਿਰਬਾਹੈ ਜੀ ।
ਮਾਨਸਰ ਆਨ ਸਰ ਹੰਸੁ ਬਗੁ ਪ੍ਰੀਤਿ ਰੀਤਿ ।
ਉਤਮ ਅਉ ਨੀਚ ਨ ਸਮਾਨ ਸਮਤਾ ਹੈ ਜੀ ।
ਤੈਸੇ ਗੁਰਦੇਵ ਆਨਦੇਵ ਸੇਵਕ ਨ ਭੇਦ ।
ਸਮਸਰ ਹੋਤ ਨ ਸਮੁੰਦ੍ਰ ਸਰਤਾ ਹੈ ਜੀ ॥੪੯੨॥

## ਗੁਰ/ਪੀਰਾਂ ਦੀ ਕਸਵਟੀ

ਖਾਣਿ ਉਖਣਿ ਕਢਿ ਆਣਦੇ ਨਿਰਮੋਲਕ ਹੀਰਾ ।
ਜਉਹਰੀਆ ਹਥਿ ਆਵਦਾ ਉਇ ਗਹਿਰ ਗੰਭੀਰਾ ।
ਮਜਲਸ ਅੰਦਰਿ ਦੇਖਦੇ ਪਾਤਿਸਾਹ ਵਜੀਰਾ ।
ਮੁਲੁ ਕਰਨਿ ਅਜਮਾਇ ਕੈ ਸਾਹਾ ਮਨ ਧੀਰਾ ।
ਅਹਰਣਿ ਉਤੈ ਰਖਿ ਕੈ ਘਣ ਘਾਉ ਸਰੀਰਾ ।
ਵਿਰਲਾ ਹੀ ਠਹਿਰਾਵਦਾ ਦਰਗਹ ਗੁਰ ਪੀਰਾ ॥ – ੧੩/੧੬.੧-੬

## ਗੁਰਬਾਣੀ

ਲਾਹੇ ਤਿੰਨੇ ਤਾਪਿ ਸੰਤਾਪ ਘਟਾਵਈ ।
ਗੁਰਬਾਣੀ ਮਨ ਧ੍ਰਾਪਿ ਨਿਜ ਘਰਿ ਆਵਈ ॥ – ੩/੨.੭-੮

ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ ।
ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਹੀ ।
ਜੈਸੇ ਪਰਬਤ ਹੀਰਾ ਮਾਨਕ ਪਾਰਸ ਸਿਧ ।
ਖਨਵਾਰਾ ਖਨਿ ਜਗਿ ਪ੍ਰਗਟਾਵਹੀ ।
ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ ।
ਸੋਧ ਕੈ ਸੁਬਾਸੀ ਸੁਬਾਸ ਬਿਹਸਾਵਹੀ ।
ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ ।
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਹੀ ॥੫੪੬॥

ਜੈਸੇ ਦੀਪ ਦੀਪਤ ਪਤੰਗ ਲੋਟਪੋਟ ਹੋਤ ।
ਕਬਹੂੰ ਕੈ ਜਾਰਾ ਮੈ ਪਰਤ ਜਰ ਜਾਇ ਹੈ ।
ਜੈਸੇ ਖਗ ਦਿਨ ਪ੍ਰਤਿ ਚੋਗ ਚਗਿ ਆਵੈ ਉਡਿ ।

ਕਾਹੂ ਦਿਨ ਫਾਸੀ ਫਾਸੈ ਬਹੁਰਯੋ ਨ ਆਇ ਹੈ ।
ਜੈਸੇ ਅਲ ਕਮਲ ਕਮਲ ਪ੍ਰਤਿ ਖੋਜੈ ਨਿਤ ।
ਕਬਹੂੰ ਕਮਲ ਦਲ ਸੰਪਟ ਸਮਾਇ ਹੈ ।
ਤੈਸੇ ਗੁਰਬਾਨੀ ਅਵਗਾਹਨ ਕਰਤ ਚਿਤ ।
ਕਬਹੂੰ ਮਗਨ ਹ੍ਵੈ ਸਬਦ ਉਰਝਾਇ ਹੈ ॥੫੯੦॥

**ਗੁਰਬਾਣੀ-ਸ਼ਬਦ, ਵਿਆਖਿਆ**

ਵੇਖੋ : 'ਵਿਆਖਿਆ, ਗੁਰਬਾਣੀ-ਸ਼ਬਦ'

**ਗੁਰਭਾਈ**

ਗੁਰਭਾਈ ਰਤਨਾਂ ਦੀ ਮਾਲਾ ॥ - ੧੧/੨੨.੮

**ਗੁਰਮਤਿ ਤੇ ਦੁਰਮਤਿ (ਤੁਲਨਾ)**

ਦੁਰਮਤਿ ਦੂਜਾ ਭਾਉ ਹੈ ਵੈਰੁ ਵਿਰੋਧੁ ਕਰੋਧੁ ਕੁਲੇਖੈ ।
ਗੁਰਮਤਿ ਨਿਰਮਲੁ ਨਿਰਮਲਾ ਸਮਦਰਸੀ ਸਮਦਰਸ ਸਰੇਖੈ । - ੩੧/੬.੫-੬

ਦੁਰਮਤਿ ਘੁੰਮਣ ਵਾਣੀਐ ਗੁਰਮਤਿ ਸੁਕ੍ਰਿਤੁ ਬੋਹਿਥੁ ਬੰਨਾ । - ੩੧/੧੧.੪

ਪਵਨ ਗਵਨ ਜੈਸੇ ਗੁਡੀਆ ਉਡਤ ਰਹੈ ।
ਪਵਨ ਰਹਤ ਗੁਡੀ ਉਡਿ ਨ ਸਕਤ ਹੈ ।
ਡੋਰੀ ਕੀ ਮਰੋਰਿ ਜੈਸੇ ਲਟੂਆ ਫਿਰਤ ਰਹੈ ।
ਤਾਉ ਹਾਉ ਮਿਟੈ ਗਿਰਿ ਪਰੈ ਹੁਇ ਥਕਤ ਹੈ ।
ਕੰਚਨ ਅਸੁਧ ਜਿਉ ਕੁਠਾਰੀ ਠਹਰਾਤ ਨਹੀ ।
ਸੁਧ ਭਏ ਨਿਹਚਲ ਛਬਿ ਕੈ ਛਕਤ ਹੈ ।
ਦੁਰਮਤਿ ਦੁਬਿਧਾ ਭ੍ਰਮਤ ਚਤੁਰ ਕੁੰਟ ।
ਗੁਰਮਤਿ ਏਕ ਟੇਕ ਮੋਨਿ ਨ ਬਕਤ ਹੈ ॥੯੫॥

ਜੈਸੇ ਤਉ ਮਜੀਠ ਬਸੁਧਾ ਸੈ ਖੋਦਿ ਕਾਢੀਅਤ ।
ਅੰਬਰ ਸੁਰੰਗ ਭਏ ਸੰਗ ਨ ਤਜਤ ਹੈ ।
ਜੈਸੇ ਤਉ ਕਸੁੰਭ ਤਜਿ ਮੂਲ ਫੂਲ ਆਨੀਅਤ ।
ਜਾਨੀਅਤ ਸੰਗੁ ਛਾਡਿ ਤਾਹੀ ਭਜਤ ਹੈ ।
ਅਰਧ ਉਰਧ ਮੁਖ ਸਲਿਲ ਸੂਚੀ ਸੁਭਾਉ ।
ਤਾਂਤੇ ਸੀਤ ਤਪਤਿ ਮਲ ਅਮਲ ਸਜਤ ਹੈ ।
ਗੁਰਮਤਿ ਦੁਰਮਤਿ ਊਚ ਨੀਚ ਨੀਚ ਊਚ ।
ਜੀਤ ਹਾਰ ਹਾਰ ਜੀਤ ਲਜਾ ਨ ਲਜਤ ਹੈ ॥੧੩੬॥

ਜੈਸੇ ਚਕਈ ਮੁਦਿਤ ਪੇਖਿ ਪ੍ਰਤਿਬਿੰਬ ਨਿਸਿ ।
ਸਿੰਘ ਪ੍ਰਤਿਬਿੰਬ ਦੇਖਿ ਕੂਪ ਮੈ ਪਰਤ ਹੈ ।
ਜੈਸੇ ਕਾਚ ਮੰਦਰ ਮੈ ਮਾਨਸ ਅਨੰਦਮਈ ।
ਸੰਾਨਪੇਖਿ ਆਪਾ ਆਪੁ ਭੂਜਿ ਕੈ ਮਰਤ ਹੈ ।
ਜੈਸੇ ਰਵਿਸੁਤਿ ਜਮ ਰੂਪ ਅਉ ਧਰਮਰਾਇ ।
ਧਰਮ ਅਧਰਮ ਕੈ ਭਾਉ ਭੈ ਕਰਤ ਹੈ ।
ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ ।
ਆਪਾ ਆਪੁ ਚੀਨਤ ਨ ਚੀਨਤ ਚਰਤ ਹੈ ॥੧੬੦॥

ਸਾਗਰ ਮਥਤ ਜੈਸੇ ਨਿਕਸੇ ਅੰਮ੍ਰਿਤ ਬਿਖੁ ।
ਪਰਉਪਕਾਰ ਨ ਬਿਕਾਰ ਸਮਸਰਿ ਹੈ ।
ਬਿਖੁ ਅਚਵਤ ਹੋਤ ਰਤਨ ਬਿਨਾਸ ਕਾਲ ।
ਅਚਏ ਅੰਮ੍ਰਿਤ ਮੂਏ ਜੀਵਤ ਅਮਰ ਹੈ ।
ਜੈਸੇ ਤਾਰੋ ਤਾਰੀ ਏਕ ਲੋਸਟ ਸੈ ਪ੍ਰਗਟ ਹੁਇ ।
ਬੰਧ ਮੋਖ ਪਦਵੀ ਸੰਸਾਰ ਬਿਸਥਰ ਹੈ ।
ਤੈਸੇ ਹੀ ਅਸਾਧ ਸਾਧ ਸਨ ਅਉ ਮਜੀਠ ਗਤਿ ।
ਗੁਰਮਤਿ ਦੁਰਮਤਿ ਟੇਵਸੈ ਨ ਟਰ ਹੈ ॥੧੬੨॥

ਲਜਾ ਕੁਲ ਅੰਕਸੁ ਅਉ ਗੁਰਜਨ ਸੀਲ ਡੀਲ ।
ਕੁਲਾਬਧੂ ਬ੍ਰਤ ਕੈ ਪਤਿਬ੍ਰਤ ਕਹਾਵਈ ।
ਦੁਸਟ ਸਭਾ ਸੰਜੋਗ ਅਧਮ ਅਸਾਧ ਸੰਗੁ ।
ਬਹੁ ਬਿਬਿਚਾਰ ਧਾਰਿ ਗਨਕਾ ਬੁਲਾਵਈ ।
ਕੁਲਾਬਧੂ ਸੁਤ ਕੋ ਬਖਾਨੀਅਤ ਗੋਤ੍ਰਾਚਾਰ ।
ਗਨਿਕਾ ਸੁਆਨ ਪਿਤਾ ਨਾਮੁ ਕੋ ਬਤਾਵਈ ।
ਦੁਰਮਤਿ ਲਾਗਿ ਜੈਸੇ ਕਾਗੁ ਬਨ ਬਨ ਫਿਰੈ ।
ਗੁਰਮਤਿ ਹੰਸ ਏਕ ਟੇਕ ਜਸੁ ਭਾਵਈ ॥੧੬੪॥

ਕਪਟ ਸਨੇਹ ਜੈਸੇ ਢੋਕਲੀ ਨਿਵਾਵੈ ਸੀਸੁ ।
ਤਾਕੈ ਬਸਿ ਹੋਇ ਜਲੁ ਬੰਧਨ ਮੈ ਆਵਈ ।
ਡਾਰਿ ਦੇਤ ਖੇਤ ਹੁਇ ਪ੍ਰਫੁਲਿਤ ਸਫਲ ਤਾਤੇ ।
ਆਪਿ ਨਿਹਫਲ ਪਾਛੇ ਬੋਝ ਉਕਤਾਵਈ ।
ਅਰਧ ਉਰਧ ਹੁਇ ਅਨੁਕ੍ਰਮ ਕੈ ।
ਪਰਉਪਕਾਰ ਅਉ ਬਿਕਾਰ ਨ ਮਿਟਾਵਈ ।
ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ ।
ਗੁਰਮਤਿ ਦੁਰਮਤਿ ਸੁਖ ਦੁਖ ਪਾਵਈ ॥੨੩੮॥

ਨਵਨ ਗਵਨ ਜਲ ਸੀਤਲ ਅਮਲ ਜੈਸੇ ।
ਅਗਨਿ ਉਰਧ ਮੁਖ ਤਪਤ ਮਲੀਨ ਹੈ ।
ਬਰਨ ਬਰਨ ਮਿਲਿ ਸਲਿਲ ਬਰਨ ਸੋਈ ।
ਸਿਆਮ ਅਗਨਿ ਸ੍ਰਬ ਬਰਨ ਛਬਿ ਛੀਨ ਹੈ ।

ਜਲ ਪ੍ਰਤਿਬਿੰਬ ਪਾਲਕ ਪ੍ਰਫੁਲਿਤ ਬਨਾਸਪਤੀ ।
ਅਗਨਿ ਪ੍ਰਦਗਧ ਕਰਤ ਸੁਖ ਹੀਨ ਹੈ ।
ਤੈਸੇ ਹੀ ਅਸਾਧ ਸਾਧ ਸੰਗਮ ਸੁਭਾਵ ਗਤਿ ।
ਗੁਰਮਤਿ ਦੁਰਮਤਿ ਸੁਖ ਦੁਖ ਹੀਨ ਹੈ ॥੨੯੬॥

ਕਾਮ ਕ੍ਰੋਧ ਲੋਭ ਮੋਹ ਅਹੰਮੇਵ ਕੈ ਅਸਾਧ ।
ਸਾਧ ਸਤ ਧਰਮ ਦਇਆ ਰਥ ਸੰਤੋਖ ਕੈ ।
ਗੁਰਮਤਿ ਸਾਧਸੰਗ ਭਾਵਨੀ ਭਗਤਿ ਭਾਇ ।
ਦੁਰਮਤਿ ਕੈ ਅਸਾਧ ਸੰਗ ਦੁਖ ਦੋਖ ਕੈ ।
ਜਨਮ ਮਰਨ ਗੁਰ ਚਰਨ ਸਰਨਿ ਬਿਨੁ ।
ਮੋਖ ਪਦ ਚਰਨ ਕਮਲ ਚਿਤ ਚੋਖ ਕੈ ।
ਗਿਆਨ ਅੰਸ ਚਿਤ ਹੰਸ ਗਤਿ ਗੁਰਮੁਖਿ ਬੰਸ ਬਿਖੈ ।
ਦੁਕ੍ਰਿਤ ਸੁਕ੍ਰਿਤ ਖੀਰ ਨੀਰ ਸੋਖ ਪੋਖ ਕੈ ॥੨੯੭॥

ਗੁਰਮੁਖਿ

ਗੁਰਮੁਖਿ ਦਰ ਦਰਵੇਸੁ ਸਚੁ ਸੁਹਾਨਿਆ ॥ - ੩/੧.੯

ਗੁਰਮੁਖਿ ਆਸ ਨਿਰਾਸ ਮਤਿ ਅਰਖੇਉ ਹੈ ।
ਕਾਮ ਕਰੋਧ ਵਿਣਾਸੁ ਸਿਫਤਿ ਸਮੇਉ ਹੈ ।
ਸਤਿ ਸੰਤੋਖ ਉਲਾਸ ਸਕਤਿ ਨ ਸੇਉ ਹੈ ।
ਘਰ ਹੀ ਵਿਚਿ ਉਦਾਸੁ ਸਚੁ ਸੁਚੇਉ ਹੈ ।
ਵੀਹ ਇਕੀਹ ਅਭਿਆਸੁ ਗੁਰ ਸਿਖ ਦੇਉ ਹੈ ॥ - ੩/੨.੫-੯

ਪੂਰਾ ਸਤਿਗੁਰ ਸਤਿ ਗੁਰਮੁਖਿ ਭਾਲੀਐ ।
ਪੂਰੀ ਸਤਿਗੁਰ ਮਤਿ ਸਬਦਿ ਸਮ੍ਹਾਲੀਐ ।
ਦਰਗਹ ਧੋਈਐ ਪਤਿ ਹਉਮੈ ਜਾਲੀਐ ।
ਘਰ ਹੀ ਜੋਗ ਜੁਗਤਿ ਬੈਸਣਿ ਧਰਮਸਾਲੀਐ ।
ਪਾਵਣ ਮੋਖ ਮੁਕਤਿ ਗੁਰ ਸਿਖਿ ਪਾਲੀਐ ।
ਅੰਤਰਿ ਪ੍ਰੇਮ ਭਗਤਿ ਨਦਰਿ ਨਿਹਾਲੀਐ ।
ਪਤਿਸਾਹੀ ਇਕ ਛਤਿ ਖਰੀ ਸੁਖਾਲੀਐ ।
ਪਾਣੀ ਪੀਹਣੁ ਘਤਿ ਸੇਵਾ ਘਾਲੀਐ ।
ਮਸਕੀਨੀ ਵਿਚਿ ਵਤਿ ਚਾਲੇ ਚਾਲੀਐ ॥ - ੩/੮.੧-੯

ਗੁਰਮੁਖਿ ਸਚਾ ਖੇਲੁ ਗੁਰ ਉਪਦੇਸਿਆ ।
ਸਾਧਸੰਗਤਿ ਦਾ ਮੇਲੁ ਸਬਦਿ ਅਵੇਸਿਆ ।
ਫੁਲੀਂ ਤਿਲੀਂ ਫੁਲੇਲ ਸੰਗਿ ਸਲੇਸਿਆ ।
ਗੁਰ ਸਿਖ ਨਕ ਨਕੇਲ ਮਿਟੈ ਅੰਦੇਸਿਆ ।

ਨ੍ਹਾਵਣੁ ਅੰਮ੍ਰਿਤ ਵੇਲ ਵਸਣ ਸੁਦੇਸਿਆ ।
ਗੁਰ ਜਪੁ ਰਿਦੈ ਸੁਹੇਲੁ ਗੁਰ ਪਰਵੇਸਿਆ ।
ਭਾਉ ਭਗਤਿ ਭਉ ਭੇਲੁ ਸਾਧ ਸਰੇਸਿਆ ।
ਨਿਤ ਨਿਤ ਨਵਲ ਨਵੇਲ ਗੁਰਮੁਖਿ ਭੇਸਿਆ ।
ਖੈਰ ਦਲਾਲ ਦਲੇਲ ਸੇਵ ਸਹੇਸਿਆ ॥ - ੩/੯.੧-੯

ਸਾਧਸੰਗਤਿ ਭਉ ਭਾਉ ਸਹਜੁ ਬੈਰਾਗੁ ਹੈ ।
ਗੁਰਮੁਖਿ ਸਹਜਿ ਸੁਭਾਉ ਸੁਰਤਿ ਸੁ ਜਾਗੁ ਹੈ ।
ਮਧੁਰ ਬਚਨ ਆਲਾਉ ਹਉਮੈ ਤਿਆਗੁ ਹੈ ।
ਸਤਿਗੁਰ ਮਤਿ ਪਰਥਾਉ ਸਦਾ ਅਨੁਰਾਗੁ ਹੈ ।
ਪਿਰਮ ਪਿਆਲੇ ਸਾਉ ਮਸਤਕਿ ਭਾਗੁ ਹੈ ।
ਬ੍ਰਹਮ ਜੋਤਿ ਬ੍ਰਹਮਾਉ ਗਿਆਨੁ ਚਰਾਗੁ ਹੈ ।
ਅੰਤਰਿ ਗੁਰਮਤਿ ਚਾਉ ਅਲਿਪਤੁ ਅਦਾਗੁ ਹੈ ।
ਵੀਹ ਇਕੀਹ ਚੜ੍ਹਾਉ ਸਦਾ ਸੁਹਾਗੁ ਹੈ ॥ - ੩/੧੩.੧-੮

ਗੁਰਮੁਖਿ ਸਬਦ ਸਮ੍ਹਾਲ ਸੁਰਤਿ ਸਮਾਲੀਐ ।
ਗੁਰਮੁਖਿ ਨਦਰਿ ਨਿਹਾਲ ਨੇਹ ਨਿਹਾਲੀਐ ।
ਗੁਰਮੁਖਿ ਸੇਵਾ ਘਾਲਿ ਵਿਰਲੇ ਘਾਲੀਐ ।
ਗੁਰਮੁਖਿ ਦੀਨ ਦਇਆਲ ਹੇਤੁ ਹਿਆਲੀਐ ।
ਗੁਰਮੁਖਿ ਨਿਬਹੈ ਨਾਲਿ ਗੁਰ ਸਿਖ ਪਾਲੀਐ ।
ਰਤਨ ਪਦਾਰਥ ਲਾਲ ਗੁਰਮੁਖਿ ਭਾਲੀਐ ।
ਗੁਰਮੁਖਿ ਅਕਲ ਅਕਾਲ ਭਗਤਿ ਸੁਖਾਲੀਐ ।
ਗੁਰਮੁਖਿ ਹੰਸਾ ਢਾਲਿ ਰਸਿਕ ਰਸਾਲੀਐ ॥ -੩/੧੪.੧-੮

ਸਤਿਗੁਰ ਸਰਣੀ ਜਾਇ ਸੀਸੁ ਨਿਵਾਇਆ ।
ਗੁਰ ਚਰਣੀ ਚਿਤੁ ਲਾਇ ਮਥਾ ਲਾਇਆ ।
ਗੁਰਮਤਿ ਰਿਦੈ ਵਸਾਇ ਆਪੁ ਗਵਾਇਆ ।
ਗੁਰਮੁਖਿ ਸਹਜਿ ਸੁਭਾਇ ਭਾਣਾ ਭਾਇਆ ।
ਸਬਦਿ ਸੁਰਤਿ ਲਿਵ ਲਾਇ ਹੁਕਮੁ ਕਮਾਇਆ ।
ਸਾਧਸੰਗਤਿ ਭੈ ਭਾਇ ਨਿਜ ਘਰੁ ਪਾਇਆ ।
ਚਰਣ ਕਵਲ ਪਤੀਆਇ ਭਵਰੁ ਲੁਭਾਇਆ ।
ਸੁਖ ਸੰਪਟ ਪਰਚਾਇ ਅਪਿਓ ਪੀਆਇਆ ।
ਧੰਨੁ ਜਣੇਦੀ ਮਾਇ ਸਹਿਲਾ ਆਇਆ ॥ - ੩/੨੦.੧-੯

ਹੀਰੇ ਹੀਰਾ ਬੇਧੀਐ ਬਰਮੇ ਕਣੀ ਅਣੀ ਹੋਇ ਹੀਰੈ ।
ਧਾਗਾ ਹੋਇ ਪਰੋਈਐ ਹੀਰੇ ਮਾਲ ਰਸਾਲ ਗਹੀਰੈ ।
ਸਾਧਸੰਗਤਿ ਗੁਰੁ ਸਬਦ ਲਿਵ ਹਉਮੈ ਮਾਰਿ ਮਰੈ ਮਨੁ ਧੀਰੈ ।

ਮਨ ਜਿਣਿ ਮਨੁ ਦੇ ਲਏ ਮਨ ਗੁਣਿ ਵਿਚਿ ਗੁਣ ਗੁਰਮੁਖਿ ਸਰੀਰੈ ।
ਪੈਰੀ ਪੈ ਪਾ ਖਾਕੁ ਹੋਇ ਕਾਮਧੇਨੁ ਸੰਤ ਰੇਣੁ ਨ ਨੀਰੈ ।
ਸਿਲਾ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਰੈ ।
ਵਿਰਲਾ ਸਿਖ ਸੁਣੈ ਗੁਰ ਪੀਰੈ ॥ – ੪/੧੬.੧-੭

ਗੁਰਸਿਖੀ ਗੁਰਸਿਖ ਸੁਣਿ ਅੰਦਰਿ ਸਿਆਣਾ ਬਾਹਰਿ ਭੋਲਾ ।
ਸਬਦਿ ਸੁਰਤਿ ਸਾਵਧਾਨ ਹੋਇ ਵਿਣੁ ਗੁਰ ਸਬਦਿ ਨ ਸੁਣਈ ਬੋਲਾ ।
ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ ।
ਵਾਹਗੁਰੂ ਗੁਰੁ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ ।
ਪੈਰੀ ਪੈ ਪਾ ਖਾਕ ਹੋਇ ਚਰਣਿ ਧੋਇ ਚਰਣੋਦਕ ਝੋਲਾ ।
ਚਰਣ ਕਵਲ ਚਿਤੁ ਭਵਰੁ ਕਰਿ ਭਵਜਲ ਅੰਦਰਿ ਰਹੈ ਨਿਰੋਲਾ ।
ਜੀਵਣਿ ਮੁਕਤਿ ਸਚਾਵਾ ਚੋਲਾ ॥ -੪/੧੭.੧-੭

ਸਿਰਿ ਵਿਚਿ ਨਿਕੈ ਵਾਲ ਹੋਇ ਸਾਧੂ ਚਰਣ ਚਵਰ ਕਰਿ ਢਾਲੈ ।
ਗੁਰ ਸਰ ਤੀਰਥ ਨਾਇ ਕੈ ਅੰਝੂ ਭਰਿ ਭਰਿ ਪੈਰਿ ਪਖਾਲੈ ।
ਕਾਲੀ ਹੂੰ ਧਉਲੇ ਕਰੇ ਚਲਣਾ ਜਾਣਿ ਨੀਸ਼ਾਣੁ ਸਮ੍ਹਾਲੈ ।
ਪੈਰੀ ਪੈ ਪਾ ਖਾਕ ਹੋਇ ਪੂਰਾ ਸਤਿਗੁਰੁ ਨਦਰਿ ਨਿਹਾਲੈ ।
ਕਾਗ ਕੁਮੰਤਹੁੰ ਪਰਮ ਹੰਸੁ ਉਜਲ ਮੋਤੀ ਖਾਇ ਖਵਾਲੈ ।
ਵਾਲਹੁ ਨਿਕੀ ਆਖੀਐ ਗੁਰ ਸਿਖੀ ਸੁਣਿ ਗੁਰਸਿਖ ਪਾਲੈ ।
ਗੁਰਸਿਖੁ ਲੰਘੈ ਪਿਰਮ ਪਿਆਲੈ ॥ – ੪/੧੮.੧-੭

ਗੁਲਰ ਅੰਦਰਿ ਭੁਣਹਣਾ ਗੁਲਰ ਨੋਂ ਬ੍ਰਹਮੰਡੁ ਵਖਾਣੈ ।
ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਬਬਾਣੈ ।
ਗੁਲਰ ਲਗਣਿ ਲਖ ਫਲ ਇਕ ਦੂ ਲਖ ਅਲਖ ਨ ਜਾਣੈ ।
ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ ਵਿਚਿ ਆਣੈ ।
ਮਿਹਰਿ ਕਰੇ ਜੇ ਮਿਹਰਵਾਨੁ ਗੁਰਮੁਖਿ ਸਾਧਸੰਗਤਿ ਰੰਗੁ ਮਾਣੈ ।
ਪੈਰੀ ਪੈ ਪਾ ਖਾਕੁ ਹੋਇ ਸਾਹਿਬੁ ਦੇ ਚਲੈ ਓਹੁ ਭਾਣੈ ।
ਹਉਮੈ ਜਾਇ ਤ ਜਾਇ ਸਿਵਾਣੈ ॥ – ੪/੧੯.੧-੭

ਦੁਇ ਦਿਹਿ ਚੰਦੁ ਅਲੋਪੁ ਹੋਇ ਤੀਐ ਦਿਹ ਚੜ੍ਹਦਾ ਹੋਇ ਨਿਕਾ ।
ਉਠਿ ਉਠਿ ਜਗਤੁ ਜੁਹਾਰਦਾ ਗਗਨ ਮਹੇਸੁਰ ਮਸਤਕਿ ਟਿਕਾ ।
ਸੋਲਹ ਕਲਾ ਸੰਘਾਰੀਐ ਸਫਲੁ ਜਨਮੁ ਸੋਹੈ ਕਲਿ ਇਕਾ ।
ਅੰਮ੍ਰਿਤ ਕਿਰਣਿ ਸੁਹਾਵਣੀ ਨਿਝਰੁ ਝਰੈ ਸਿੰਜੈ ਸਹਸਿਕਾ ।
ਸੀਤਲੁ ਸਾਂਤਿ ਸੰਤੋਖੁ ਦੇ ਸਹਜ ਸਜੋਗੀ ਰਤਨ ਅਮਿਕਾ ।
ਕਰੈ ਅਨੇਰਹੁ ਚਾਨਣਾ ਡੋਰ ਚਕੋਰ ਧਿਆਨੁ ਧਰਿ ਛਿਕਾ ।
ਆਪੁ ਗਵਾਇ ਅਮੋਲ ਮਣਿਕਾ ॥ -੪/੨੦.੧-੭

ਗੁਰਮੁਖਿ ਹੋਵੈ ਸਾਧਸੰਗੁ ਹੋਰਤੁ ਸੰਗਿ ਕੁਸੰਗਿ ਨ ਰਚੈ ।
ਗੁਰਮੁਖਿ ਪੰਥੁ ਸੁਹੇਲੜਾ ਬਾਰਹ ਪੰਥ ਨ ਖੇਚਲ ਖਚੈ ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗੁ ਤੰਬੋਲ ਪਰਚੈ ।
ਗੁਰਮੁਖਿ ਦਰਸਨੁ ਦੇਖਣਾ ਛਿਅ ਦਰਸਨ ਪਰਸਣ ਨ ਸਰਚੈ ।
ਗੁਰਮੁਖਿ ਨਿਹਚਲ ਮਤਿ ਹੈ ਦੂਜੇ ਭਾਇ ਲੁਭਾਇ ਨ ਪਚੈ ।
ਗੁਰਮੁਖਿ ਸਬਦੁ ਕਮਾਵਣਾ ਪੈਰੀ ਪੈ ਰਹਰਾਸਿ ਨ ਹਚੈ ।
ਗੁਰਮੁਖਿ ਭਾਇ ਭਗਤਿ ਚਹਮਚੈ ॥ – ੫/੧.੧-੭

ਗੁਰਮੁਖਿ ਇਕੁ ਅਰਾਧਣਾ ਇਕੁ ਮਨ ਹੋਇ ਨ ਹੋਇ ਦੁਚਿਤਾ ।
ਗੁਰਮੁਖਿ ਆਪੁ ਗਵਾਇਆ ਜੀਵਨੁ ਮੁਕਤਿ ਨ ਤਾਮਸ ਪਿਤਾ ।
ਗੁਰ ਉਪਦੇਸੁ ਅਵੇਸੁ ਕਰਿ ਸਣੁ ਦੂਤਾ ਵਿਖੜਾ ਗੜੁ ਜਿਤਾ ।
ਪੈਰੀ ਪੈ ਪਾ ਖਾਕੁ ਹੋਇ ਪਾਹੁਨੜਾ ਜਗਿ ਹੋਇ ਅਥਿਤਾ ।
ਗੁਰਮੁਖਿ ਸੇਵਾ ਗੁਰ ਸਿਖਾ ਗੁਰਸਿਖ ਮਾ ਪਿਉ ਭਾਈ ਮਿਤਾ ।
ਦੁਰਮਤਿ ਦੁਬਿਧਾ ਦੂਰਿ ਕਰਿ ਗੁਰਮਤਿ ਸਬਦ ਸੁਰਤਿ ਮਨੁ ਸਿਤਾ ।
ਛਡਿ ਕੁਫਕੜੁ ਕੂੜੁ ਕੁਧਿਤਾ ॥ – ੫/੨.੧-੭

ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ ।
ਸਹਜਿ ਸਮਾਧਿ ਅਗਾਧਿ ਵਿਚਿ ਇਕ ਮਨਿ ਹੋਇ ਗੁਰ ਜਾਪੁ ਜਪੰਦੇ ।
ਮਥੈ ਟਿਕੇ ਲਾਲ ਲਾਇ ਸਾਧਸੰਗਤਿ ਚਲਿ ਜਾਇ ਬਹੰਦੇ ।
ਸਬਦੁ ਸੁਰਤਿ ਲਿਵ ਲੀਣੁ ਹੋਇ ਸਤਿਗੁਰ ਬਾਣੀ ਗਾਇ ਸੁਣੰਦੇ ।
ਭਾਇ ਭਗਤਿ ਭੈ ਵਰਤਿਮਾਨਿ ਗੁਰ ਸੇਵਾ ਗੁਰਪੁਰਬ ਕਰੰਦੇ ।
ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ ।
ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ ।
ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ॥ – ੬/੩.੧-੮

ਪਰ ਘਰ ਜਾਇ ਪਰਾਹੁਣਾ ਆਸਾ ਵਿਚਿ ਨਿਰਾਸੁ ਵਲਾਏ ।
ਪਾਣੀ ਅੰਦਰਿ ਕਵਲ ਜਿਉ ਸੂਰਜ ਧਿਆਨੁ ਅਲਿਪਤੁ ਰਹਾਏ ।
ਸਬਦ ਸੁਰਤਿ ਸਤਿਸੰਗਿ ਮਿਲਿ ਗੁਰ ਚੇਲੇ ਦੀ ਸੰਧਿ ਮਿਲਾਏ ।
ਚਾਰਿ ਵਰਨ ਗੁਰਸਿਖ ਹੋਇ ਸਾਧਸੰਗਤਿ ਸਚ ਖੰਡ ਵਸਾਏ ।
ਆਪੁ ਗਵਾਇ ਤੰਬੋਲ ਰਸੁ ਖਾਇ ਚਬਾਇ ਸੁ ਰੰਗ ਚੜ੍ਹਾਏ ।
ਛਿਅ ਦਰਸਨ ਤਰਸਨ ਖੜੇ ਬਾਰਹ ਪੰਥਿ ਗਿਰੰਥ ਸੁਣਾਏ ।
ਛਿਅ ਰੁਤਿ ਬਾਰਹ ਮਾਸ ਕਰਿ ਇਕੁ ਇਕੁ ਸੂਰਜੁ ਚੰਦੁ ਦਿਖਾਏ ।
ਬਾਰਹ ਸੋਲਹ ਮੇਲਿ ਕੈ ਸਸੀਅਰ ਅੰਦਰਿ ਸੂਰ ਸਮਾਏ ।
ਸਿਵ ਸਕਤੀ ਨੋ ਲੰਘਿ ਕੈ ਗੁਰਮੁਖਿ ਇਕੁ ਮਨੁ ਇਕੁ ਧਿਆਏ ।
ਪੈਰੀ ਪੈ ਜਗੁ ਪੈਰੀ ਪਾਏ ॥ – ੬/੬.੧-੧੦

ਗੁਰਦਰਸਨੁ ਪਰਸਣੁ ਸਫਲੁ ਛਿਅ ਦਰਸਨੁ ਇਕ ਦਰਸਨੁ ਜਾਣੈ ।

ਦਿਬ ਦਿਸਟਿ ਪਰਗਾਸੁ ਕਰਿ ਲੋਕ ਵੇਦ ਗੁਰ ਗਿਆਨੁ ਪਛਾਣੈ ।
ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ।
ਪਰ ਧਨੁ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ ।
ਘਰ ਬਾਰੀ ਗੁਰ ਸਿਖੁ ਹੋਇ ਸਿਖਾ ਸੂਤੁ ਮਲ ਮੂਤੁ ਵਿਡਾਣੈ ।
ਪਾਰਬ੍ਰਹਮੁ ਪੂਰਨ ਬ੍ਰਹਮੁ ਗਿਆਨੁ ਧਿਆਨੁ ਗੁਰਸਿਖ ਸਿਵਾਣੈ ।
ਸਾਧਸੰਗਤਿ ਮਿਲਿ ਪਤਿ ਪਰਵਾਣੈ ॥ - ੬/੮.੧-੭

ਗੁਰਮੁਖਿ ਬ੍ਰਹਮ ਧਿਆਨੁ ਧੁਨਿ ਜਾਣੈ ਜੰਤ੍ਰੀ ਜੰਤ੍ਰ ਵਜਾਏ ।
ਅਕਥ ਕਥਾ ਵੀਚਾਰਿ ਕੈ ਉਸਤਤਿ ਨਿੰਦਾ ਵਰਜਿ ਰਹਾਏ ।
ਗੁਰ ਉਪਦੇਸੁ ਅਵੇਸੁ ਕਰਿ ਮਿਠਾ ਬੋਲਣੁ ਮਨ ਪਰਚਾਏ । - ੬/੧੦.੩-੫

ਗੁਰਮੁਖਿ ਸੁਖ ਫਲ ਪਿਰਮ ਰਸੁ ਦੇਹ ਬਿਦੇਹ ਪਰਮ ਪਦੁ ਪਾਵੈ ।
ਸਾਧ ਸੰਗਤਿ ਮਿਲਿ ਅਲਖੁ ਲਖਾਵੈ ॥ - ੬/੧੧.੬-੭

ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰਕਾਰ ਕਮਾਵੈ ।
ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮਤੁ ਪਾਵੈ ।
ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ ।
ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ ।
ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ ।
ਪਾਰਸੁ ਪਰਸਿ ਅਪਰਸਿ ਹੋਇ ਪਰ ਤਨ ਪਰ ਧਨ ਹਥੁ ਨ ਲਾਵੈ ।
ਗੁਰਸਿਖ ਗੁਰ ਸਿਖ ਪੂਜ ਕੈ ਭਾਇ ਭਗਤਿ ਭੈ ਭਾਣਾ ਭਾਵੈ ।
ਆਪੁ ਗਵਾਇ ਨ ਆਪੁ ਗਣਾਵੈ ॥ - ੬/੧੨.੧-੮

ਗੁਰਮੁਖਿ ਪੈਰ ਸਕਾਰਥੇ ਗੁਰਮੁਖਿ ਮਾਰਗਿ ਚਾਲ ਚਲੰਦੇ ।
ਗੁਰੂ ਦੁਆਰੈ ਜਾਨਿ ਚਲਿ ਸਾਧਸੰਗਤਿ ਚਲਿ ਜਾਇ ਬਹੰਦੇ ।
ਧਾਵਨ ਪਰਉਪਕਾਰ ਨੋ ਗੁਰ ਸਿਖਾ ਨੋ ਖੋਜਿ ਲਹੰਦੇ ।
ਦੁਬਿਧਾ ਪੰਥਿ ਨ ਧਾਵਨੀ ਮਾਇਆ ਵਿਚਿ ਉਦਾਸੁ ਰਹੰਦੇ ।
ਬੰਦਿ ਖਲਾਸੀ ਬੰਦਗੀ ਵਿਰਲੇ ਕੇਈ ਹੁਕਮੀ ਬੰਦੇ ।
ਗੁਰਸਿਖਾ ਪਰਦਖਣਾਂ ਪੈਰੀ ਪੈ ਰਹਰਾਸਿ ਕਰੰਦੇ ।
ਗੁਰ ਚੇਲੇ ਪਰਚੈ ਪਰਚੰਦੇ ॥ - ੬/੧੩.੧-੭
ਗੁਰਸਿਖ ਮਨਿ ਪਰਗਾਸੁ ਹੈ ਪਿਰਮ ਪਿਆਲਾ ਅਜਰੁ ਜਰੰਦੇ ।
ਪਾਰਬ੍ਰਹਮੁ ਪੂਰਨ ਬ੍ਰਹਮੁ ਬ੍ਰਹਮੁ ਬਿਬੇਕੀ ਧਿਆਨੁ ਧਰੰਦੇ ।
ਸਬਦ ਸੁਰਤਿ ਲਿਵ ਲੀਣ ਹੋਇ ਅਕਥ ਕਥਾ ਗੁਰ ਸਬਦੁ ਸੁਣੰਦੇ ।
ਭੂਤ ਭਵਿਖਹੁੰ ਵਰਤਮਾਨ ਅਬਿਗਤਿ ਗਤਿ ਅਤਿ ਅਲਖ ਲਖੰਦੇ ।
ਗੁਰਮੁਖਿ ਸੁਖ ਫਲੁ ਅਛਲੁ ਛਲੁ ਭਗਤਿ ਵਛਲੁ ਕਰਿ ਅਛਲੁ ਛਲੰਦੇ ।
ਭਵਜਲ ਅੰਦਰਿ ਬੋਹਿਥੈ ਇਕਸ ਪਿਛੇ ਲਖ ਤਰੰਦੇ ।
ਪਰਉਪਕਾਰੀ ਮਿਲਨਿ ਹਸੰਦੇ ॥ - ੬/੧੪.੧-੭

ਗੁਰਮੁਖਿ ਮਿਠਾ ਬੋਲਣਾ ਜੋ ਬੋਲੈ ਸੋਈ ਜਪੁ ਜਾਪੈ ।
ਗੁਰਮੁਖਿ ਅਖੀ ਦੇਖਣਾ ਬ੍ਰਹਮ ਧਿਆਨੁ ਧਰੈ ਆਪੁ ਆਪੈ ।
ਗੁਰਮੁਖਿ ਸੁਨਣਾ ਸੁਰਤਿ ਕਰਿ ਪੰਚ ਸਬਦੁ ਗੁਰ ਸਬਦਿ ਅਲਾਪੈ ।
ਗੁਰਮੁਖਿ ਕਿਰਤਿ ਕਮਾਵਣੀ ਨਮਸਕਾਰੁ ਡੰਡਉਤਿ ਸਿਞਾਪੈ ।
ਗੁਰਮੁਖਿ ਮਾਰਗਿ ਚਲਣਾ ਪਰਦਖਣਾ ਪੂਰਨ ਪਰਤਾਪੈ ।
ਗੁਰਮੁਖਿ ਖਾਣਾ ਪੈਨਣਾ ਜਗ ਭੋਗ ਸੰਜੋਗ ਪਛਾਪੈ ।
ਗੁਰਮੁਖਿ ਸਵਣੁ ਸਮਾਧਿ ਹੈ ਆਪੇ ਆਪਿ ਨ ਥਾਪਿ ਉਥਾਪੈ ।
ਘਰਬਾਰੀ ਜੀਵਨ ਮੁਕਤਿ ਲਹਰਿ ਨ ਭਵਜਲ ਭਉ ਨ ਬਿਆਪੈ ।
ਪਾਰਿ ਪਏ ਲੰਘਿ ਵਰੈ ਸਰਾਪੈ ॥ – ੬/੧੮.੧-੯

ਉਤਮ ਮਧਮ ਨੀਚ ਲਖ ਗੁਰਮੁਖਿ ਨੀਚਹੁ ਨੀਚ ਸਦਾਏ ।
ਪੈਰੀ ਪੈ ਪਾ ਖਾਕੁ ਹੋਇ ਗੁਰਮੁਖਿ ਗੁਰਸਿਖੁ ਆਪੁ ਗਵਾਏ ।
ਸਾਧਸੰਗਤਿ ਭਉ ਭਾਉ ਕਰਿ ਸੇਵਕ ਸੇਵਾ ਕਾਰ ਕਮਾਏ ।
ਮਿਠਾ ਬੋਲਣ ਨਿਵ ਚਲਣੁ ਹਥਹੁ ਦੇ ਕੈ ਭਲਾ ਮਨਾਏ ।
ਸਬਦਿ ਸੁਰਤਿ ਲਿਵ ਲੀਣੁ ਹੋਇ ਦਰਗਹ ਮਾਣ ਨਿਮਾਣਾ ਪਾਏ ।
ਚਲਣੁ ਜਾਣਿ ਅਜਾਣੁ ਹੋਇ ਆਸਾ ਵਿਚਿ ਨਿਰਾਸੁ ਵਲਾਏ ।
ਗੁਰਮੁਖਿ ਸੁਖ ਫਲੁ ਅਲਖੁ ਲਖਾਏ ॥ – ੮/੨੪.੧-੭

ਭਾਇ ਭਗਤਿ ਭੈ ਚਲਣਾ ਹੋਇ ਪਾਹੁਣਿਚਾਰੀ ।
ਚਲਣੁ ਜਾਣਿ ਅਜਾਣੁ ਹੋਇ ਗਹੁ ਗਰਬੁ ਨਿਵਾਰੀ ।
ਗੁਰਸਿਖ ਨਿਤ ਪਰਾਹੁਣੇ ਏਹੁ ਕਰਣੀ ਸਾਰੀ ।
ਗੁਰਮੁਖਿ ਸੇਵ ਕਮਾਵਣੀ ਸਤਿਗੁਰੂ ਪਿਆਰੀ ।
ਸਬਦਿ ਸੁਰਤਿ ਲਿਵ ਲੀਣ ਹੋਇ ਪਰਵਾਰ ਸੁਧਾਰੀ ।
ਸਾਧਸੰਗਤਿ ਜਾਇ ਸਹਜ ਘਰਿ ਨਿਰਮਲਿ ਨਿਰੰਕਾਰੀ ॥ – ੯/੪.੧-੬

ਪਰਮਜੋਤਿ ਪਰਗਾਸੁ ਕਰਿ ਉਨਮਨਿ ਲਿਵ ਲਾਈ ।
ਪਰਮਾਰਥ ਪਰਬੋਧ ਕਰਿ ਪਰਮਾਤਮ ਹਾਈ ।
ਗੁਰਉਪਦੇਸੁ ਅਵੇਸੁ ਕਰਿ ਅਨਭਉਪਦੁ ਪਾਈ ।
ਸਾਧਸੰਗਤਿ ਕਰਿ ਸਾਧਨਾ ਇਕ ਮਨਿ ਇਕੁ ਧਿਆਈ ।
ਵੀਹ ਇਕੀਹ ਚੜ੍ਹਾਉ ਚੜ੍ਹਿ ਇਉਂ ਨਿਜ ਘਰਿ ਜਾਈ ॥ – ੯/੫.੧-੬

ਦਿਬ ਦਿਸਟਿ ਗੁਰਧਿਆਨੁ ਧਰਿ ਸਿਖ ਵਿਰਲਾ ਕੋਈ ।
ਰਤਨ ਪਾਰਖੂ ਹੋਇ ਕੈ ਰਤਨਾ ਅਵਲੋਈ ।
ਮਨੁ ਮਾਣਕੁ ਨਿਰਮੋਲਕਾ ਸਤਿਸੰਗਿ ਪਰੋਈ ।
ਰਤਨਮਾਲ ਗੁਰਸਿਖ ਜਗਿ ਗੁਰਮਤਿ ਗੁਣ ਗੋਈ ।
ਜੀਵਦਿਆਂ ਮਰਿ ਅਮਰੁ ਹੋਇ ਸੁਖ ਸਹਜਿ ਸਮੋਈ ।

ਓਤਿਪੋਤਿ ਜੋਤੀ ਜੋਤਿ ਮਿਲਿ ਜਾਣੈ ਜਾਣੋਈ ॥ – ੯/੭.੧-੬

ਅਖੀ ਅੰਦਰਿ ਦਿਸਟਿ ਹੋਇ ਨਕਿ ਸਾਹੁ ਸੰਜੋਈ ।
ਕੰਨਾਂ ਅੰਦਰਿ ਸੁਰਤਿ ਹੋਇ ਜੀਭ ਸਾਦੁ ਸਮੋਈ ।
ਹਥੀ ਕਿਰਤਿ ਕਮਾਵਣੀ ਪੈਰ ਪੰਥੁ ਸਥੋਈ ।
ਗੁਰਮੁਖਿ ਸੁਖ ਫਲੁ ਪਾਇਆ ਮਤਿ ਸਬਦਿ ਵਿਲੋਈ ।
ਪਰਕਿਰਤੀ ਹੁ ਬਾਹਰਾ ਗੁਰਮੁਖਿ ਵਿਰਲੋਈ ।
ਸਾਧਸੰਗਤਿ ਚੰਨਣ ਬਿਰਖੁ ਮਿਲਿ ਚੰਨਣੁ ਹੋਈ ॥ – ੯/੧੨.੧-੬

ਲੀਹਾ ਅੰਦਰਿ ਚਲੀਐ ਜਿਉ ਗਾਡੀ ਰਾਹੁ ।
ਹੁਕਮਿ ਰਜਾਈ ਚਲਣਾ ਸਾਧਸੰਗਿ ਨਿਬਾਹੁ ।
ਜਿਉ ਧਨ ਸੋਘਾ ਰਖਦਾ ਘਰਿ ਅੰਦਰਿ ਸਾਹੁ ।
ਜਿਉ ਮਿਰਜਾਦ ਨ ਛਡਈ ਸਾਇਰੁ ਅਸਗਾਹੁ ।
ਲਤਾ ਹੇਠਿ ਲਤਾੜੀਐ ਅਜਰਾਵਰੁ ਘਾਹੁ ।
ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ ।
ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ॥ – ੯/੧੪.੧-੭

ਚਨਣੁ ਜਿਉ ਵਣ ਖੰਡ ਵਿਚਿ ਓਹੁ ਆਪੁ ਲੁਕਾਏ ।
ਪਾਰਸੁ ਅੰਦਰਿ ਪਰਬਤਾਂ ਹੋਇ ਗੁਪਤ ਵਲਾਏ ।
ਸਤ ਸਮੁੰਦੀ ਮਾਨਸਰੁ ਨਹਿ ਅਲਖੁ ਲਖਾਏ ।
ਜਿਉ ਪਰਛਿੰਨਾ ਪਾਰਜਾਤੁ ਨਹਿ ਪਰਗਟੀ ਆਏ ।
ਜਿਉ ਜਗਿ ਅੰਦਿਰ ਕਾਮਧੇਨੁ ਨਹਿ ਆਪੁ ਜਣਾਏ ।
ਸਤਿਗੁਰ ਦਾ ਉਪਦੇਸੁ ਲੈ ਕਿਉ ਆਪੁ ਗਣਾਏ ॥ – ੯/੧੫.੧-੬

ਗੁਰਮੁਖਿ ਜਨਮੁ ਸਕਾਰਥਾ ਗੁਰਸਿਖ ਮਿਲਿ ਗੁਰਸਰਣੀ ਆਇਆ ।
ਆਦਿ ਪੁਰਖ ਆਦੇਸੁ ਕਰਿ ਸਫਲ ਮੂਰਤਿ ਗੁਰਦਰਸਨੁ ਪਾਇਆ ।
ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ ।
ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ ।
ਸਚ ਰਾਸਿ ਰਹਰਾਸਿ ਦੇ ਪੈਰੀਂ ਪੈ ਜਗੁ ਪੈਰੀ ਪਾਇਆ ।
ਕਾਮ ਕਰੋਧੁ ਵਿਰੋਧੁ ਹਰਿ ਲੋਭੁ ਮੋਹੁ ਅਹੰਕਾਰੁ ਤਜਾਇਆ ।
ਸਤੁ ਸੰਤੋਖੁ ਦਇਆ ਧਰਮੁ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ।
ਗੁਰ ਸਿਖ ਲੈ ਗੁਰਸਿਖੁ ਸਦਾਇਆ ॥ – ੧੧/੩.੧-੮

ਸਬਦ ਸੁਰਤਿ ਲਿਵਲੀਣੁ ਹੋਇ ਸਾਧਸੰਗਤਿ ਸਚਿ ਮੇਲਿ ਮਿਲਾਇਆ ।
ਹੁਕਮ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ ।
ਗੁਰ ਉਪਦੇਸ ਅਵੇਸੁ ਕਰਿ ਪਰਉਪਕਾਰਿ ਅਚਾਰਿ ਲੁਭਾਇਆ ।
ਪਿਰਮ ਪਿਆਲਾ ਅਪਿਉ ਪੀ ਸਹਜ ਸਮਾਈ ਅਜਰੁ ਜਰਾਇਆ ।

ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕੈ ਭਲਾ ਮਨਾਇਆ ।
ਇਕ ਮਨਿ ਇਕੁ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਇਆ ।
**ਗੁਰਮੁਖਿ ਸੁਖ ਫਲ ਨਿਜ ਪਦੁ ਪਾਇਆ ॥ – ੧੧/੪.੧-੭**

ਚਾਰਿ ਵਰਨਿ ਇਕ ਵਰਨ ਕਰਿ ਵਰਨ ਅਵਰਨ ਤਮੋਲ ਗੁਲਾਲੇ ।
ਅਸਟ ਧਾਤੁ ਇਕੁ ਧਾਤੁ ਕਰਿ ਵੇਦ ਕਤੇਬ ਨ ਭੇਦੁ ਵਿਚਾਲੇ ।
ਚੰਦਨ ਵਾਸੁ ਵਣਾਸੁਪਤਿ ਅਫਲ ਸਫਲ ਵਿਚਿ ਵਾਸੁ ਬਹਾਲੇ ।
ਲੋਹਾ ਸੁਇਨਾ ਹੋਇ ਕੈ ਸੁਇਨਾ ਹੋਇ ਸੁਗੰਧਿ ਵਿਖਾਲੇ ।
ਸੁਇਨੇ ਅੰਦਰਿ ਰੰਗ ਰਸ ਚਰਣਾਮਿਤ ਅੰਮ੍ਰਿਤੁ ਮਤਵਾਲੇ ।
ਮਾਣਕ ਮੋਤੀ ਸੁਇਨਿਅਹੁ ਜਗਮਗ ਜੋਤਿ ਹੀਰੇ ਪਰਵਾਲੇ ।
ਦਿਬ ਦੇਹ ਦਿਬਦਿਸਟਿ ਹੋਇ ਸਬਦ ਸੁਰਤਿ ਦਿਬਜੋਤਿ ਉਜਾਲੇ ।
**ਗੁਰਮੁਖਿ ਸੁਖ ਫਲੁ ਰਸਿਕ ਰਸਾਲੇ ॥ – ੧੧/੭.੧-੮**

ਪਿਰਮ ਪਿਆਲਾ ਸਾਧਸੰਗ ਸਬਦ ਸੁਰਤਿ ਅਨਹਦ ਲਿਵ ਲਾਈ ।
ਧਿਆਨੀ ਚੰਦ ਚਕੋਰ ਗਤਿ ਅੰਮ੍ਰਤ ਦ੍ਰਿਸਟਿ ਸ੍ਰਿਸਟਿ ਵਰਸਾਈ ।
ਘਨਹਰ ਚਾਤ੍ਰਿਕ ਮੋਰ ਜਿਉ ਅਨਹਦ ਧੁਨਿ ਸੁਣਿ ਪਾਇਲ ਪਾਈ ।
ਚਰਣ ਕਵਲ ਮਕਰੰਦ ਰਸਿ ਸੁਖ ਸੰਪੁਟ ਹੁਇ ਭਵਰੁ ਸਮਾਈ ।
ਸੁਖ ਸਾਗਰ ਵਿਚਿ ਮੀਨ ਹੋਇ ਗੁਰਮੁਖਿ ਚਾਲਿ ਨ ਖੋਜ ਖੁਜਾਈ ।
ਅਪਿਓ ਪੀਅਣੁ ਨਿਝਰ ਝਰਣ ਅਜਰੁ ਜਰਣ ਨ ਅਲਖੁ ਲਖਾਈ ।
ਵੀਹ ਇਕੀਹ ਉਲੰਘਿ ਕੈ **ਗੁਰਸਿਖ** ਗੁਰਮੁਖਿ ਸੁਖ ਫਲੁ ਪਾਈ ।
**ਵਾਹਿਗੁਰੂ ਵਡੀ ਵਡਿਆਈ ॥ – ੧੧/੮.੧-੮**

ਬਲਿਹਾਰੀ ਤਿਨ੍ਹਾਂ **ਗੁਰਸਿਖਾਂ** ਜਾਇ ਜਿਨਾ ਗੁਰ ਦਰਸਨੁ ਡਿਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੈਰੀ ਪੈ ਗੁਰ ਸਭਾ ਬਹਿਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰਮਤਿ ਬੋਲ ਬੋਲਦੇ ਮਿਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਪੁਤ੍ਰ ਮਿਤ੍ਰ ਗੁਰ ਭਾਈ ਇਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਗੁਰ ਸੇਵਾ ਜਾਣਨਿ ਅਭਿਰਿਠਾ ।
ਬਲਿਹਾਰੀ ਤਿਨ੍ਹਾਂ ਗੁਰਸਿਖਾਂ ਆਪਿ ਤਰੇ ਤਾਰੇਨਿ ਸਰਿਠਾ ।
ਗੁਰਸਿਖ ਮਿਲਿਆ ਪਾਪ ਪਣਿਠਾ ॥ – ੧੨/੧.੧-੭

ਕੁਰਬਾਣੀ ਤਿਨ੍ਹਾਂ **ਗੁਰਸਿਖਾਂ** ਪਿਛਲ ਰਾਤੀ ਉਠਿ ਬਹੰਦੇ ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਹੋਇ ਇਕ ਮਨਿ ਗੁਰ ਜਾਪੁ ਜਪੰਦੇ ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਸਾਧਸੰਗਤਿ ਚਲਿ ਜਾਇ ਜੁੜੰਦੇ ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਮਨਿ ਮੇਲੀ ਕਰਿ ਮੇਲਿ ਮਿਲੰਦੇ ।
ਕੁਰਬਾਣੀ ਤਿਨ੍ਹਾਂ ਗੁਰਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ ।

ਗੁਰ ਸੇਵਾ ਫਲੁ ਸੁਫਲ ਫਲੰਦੇ ॥ - ੧੨/੨.੧-੮

ਹਉ ਤਿਸ ਵਿਟਹੁ ਵਾਰਿਆ ਹੋਦੈ ਤਾਣਿ ਜੁ ਹੋਇ ਨਿਤਾਣਾ ।
ਹਉ ਤਿਸ ਵਿਟਹੁ ਵਾਰਿਆ ਹੋਦੈ ਮਾਣਿ ਜੁ ਰਹੈ ਨਿਮਾਣਾ ।
ਹਉ ਤਿਸ ਵਿਟਹੁ ਵਾਰਿਆ ਛੋਡਿ ਸਿਆਣਪ ਹੋਇ ਇਆਣਾ ।
ਹਉ ਤਿਸੁ ਵਿਟਹੁ ਵਾਰਿਆ ਖਸਮੈ ਦਾ ਭਾਵੈ ਜਿਸੁ ਭਾਣਾ ।
ਹਉ ਤਿਸੁ ਵਿਟਹੁ ਵਾਰਿਆ ਗੁਰਮੁਖਿ ਮਾਰਗੁ ਦੇਖਿ ਲੁਭਾਣਾ ।
ਹਉ ਤਿਸੁ ਵਿਟਹੁ ਵਾਰਿਆ ਚਲਣੁ ਜਾਣਿ ਜੁਗਤਿ ਮਿਹਮਾਣਾ ।
ਦੀਨ ਦੁਨੀ ਦਰਗਹ ਪਰਵਾਣਾ ॥ - ੧੨/੩.੧-੭

ਹਉ ਤਿਸੁ ਘੋਲਿ ਘੁਮਾਇਆ ਗੁਰਮਤਿ ਰਿਦੈ ਗਰੀਬੀ ਆਵੈ ।
ਹਉ ਤਿਸੁ ਘੋਲਿ ਘੁਮਾਇਆ ਪਰ ਨਾਰੀ ਦੇ ਨੇੜਿ ਨ ਜਾਵੈ ।
ਹਉ ਤਿਸੁ ਘੋਲਿ ਘੁਮਾਇਆ ਪਰ ਦਰਬੈ ਨੋ ਹਥੁ ਨ ਲਾਵੈ ।
ਹਉ ਤਿਸੁ ਘੋਲਿ ਘੁਮਾਇਆ ਪਰ ਨਿੰਦਾ ਸੁਣਿ ਆਪੁ ਹਟਾਵੈ ।
ਹਉ ਤਿਸੁ ਘੋਲਿ ਘੁਮਾਇਆ ਸਤਿਗੁਰ ਦਾ ਉਪਦੇਸੁ ਕਮਾਵੈ ।
ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜੇ ਹੀ ਖਾਵੈ ।
ਗੁਰਮੁਖਿ ਸੋਈ ਸਹਜਿ ਸਮਾਵੈ ॥ - ੧੨/੪.੧-੭

ਹਉ ਤਿਸ ਦੈ ਚਉਖੰਨੀਐ ਗੁਰ ਪਰਮੇਸਰੁ ਏਕੋ ਜਾਣੈ ।
ਹਉ ਤਿਸ ਦੈ ਚਉਖੰਨੀਐ ਦੂਜਾ ਭਾਉ ਨ ਅੰਦਰਿ ਆਣੈ ।
ਹਉ ਤਿਸ ਦੈ ਚਉਖੰਨੀਐ ਅਉਗੁਣੁ ਕੀਤੇ ਗੁਣ ਪਰਵਾਣੈ ।
ਹਉ ਤਿਸ ਦੈ ਚਉਖੰਨੀਐ ਮੰਦਾ ਕਿਸੈ ਨ ਆਖਿ ਵਖਾਣੈ ।
ਹਉ ਤਿਸ ਦੈ ਚਉਖੰਨੀਐ ਆਪੁ ਠਗਾਏ ਲੋਕਾ ਭਾਣੈ ।
ਹਉ ਤਿਸ ਦੈ ਚਉਖੰਨੀਐ ਪਰਉਪਕਾਰ ਕਰੈ ਰੰਗ ਮਾਣੈ ।
ਲਉਬਾਲੀ ਦਰਗਹਿ ਵਿਚਿ ਮਾਣੁ ਨਿਮਾਣਾ ਮਾਣੁ ਨਿਮਾਣੈ ।
ਗੁਰ ਪੂਰਾ ਗੁਰਸਬਦੁ ਸਿਵਾਣੈ ॥ - ੧੨/੫.੧-੮

ਹਉ ਸਦਕੇ ਤਿਨ੍ਹਾਂ ਗੁਰਸਿਖਾਂ ਸਤਿਗੁਰ ਨੋ ਮਿਲਿ ਆਪੁ ਗਵਾਇਆ ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਕਰਨਿ ਉਦਾਸੀ ਅੰਦਰਿ ਮਾਇਆ ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਗੁਰਮਤਿ ਗੁਰ ਚਰਣੀ ਚਿਤੁ ਲਾਇਆ ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਗੁਰ ਸਿਖ ਦੇ ਗੁਰਸਿਖ ਮਿਲਾਇਆ ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਬਾਹਿਰ ਜਾਂਦਾ ਵਰਜਿ ਰਹਾਇਆ ।
ਹਉ ਸਦਕੇ ਤਿਨ੍ਹਾਂ ਗੁਰਸਿਖਾਂ ਆਸਾ ਵਿਚਿ ਨਿਰਾਸੁ ਵਲਾਇਆ ।
ਸਤਿਗੁਰ ਦਾ ਉਪਦੇਸ ਦਿੜ੍ਹਾਇਆ ॥ - ੧੨/੬.੧-੭

ਜੰਮਣੁ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ ।
ਭਾਉ ਭਗਤਿ ਉਪਦੇਸੁ ਕਰਿ ਸਾਧ ਸੰਗਤਿ ਸਚਖੰਡਿ ਵਸਾਏ ।

ਮਾਨ ਸਰੋਵਰਿ ਪਰਮਹੰਸ ਗੁਰਮੁਖਿ ਸਬਦ ਸੁਰਤਿ ਲਿਵ ਲਾਏ ।
ਚੰਦਨ ਵਾਸੁ ਵਣਾਸਪਤਿ ਅਫਲ ਸਫਲ ਚੰਦਨ ਮਹਕਾਏ ।
ਭਵਜਲ ਅੰਦਰਿ ਬੋਹਥੈ ਹੋਇ ਪਰਵਾਰ ਸਧਾਰ ਲੰਘਾਏ ।
ਲਹਰਿ ਤਰੰਗੁ ਨ ਵਿਆਪਈ ਮਾਇਆ ਵਿਚਿ ਉਦਾਸੁ ਰਹਾਏ ।
ਗੁਰਮੁਖਿ ਸੁਖ ਫਲੁ ਸਹਜਿ ਸਮਾਏ ॥ - ੧੨/੧੮.੧-੭

ਗੁਰ ਪੂਰੇ ਉਪਦੇਸਿ ਸਚੁ ਦਿੜਾਇਆ ।
ਗੁਰਮੁਖਿ ਭੂਪਤਿ ਵੇਸਿ ਨ ਵਿਆਪੈ ਮਾਇਆ ।
ਬ੍ਰਹਮੇ ਬਿਸਨ ਮਹੇਸ ਨ ਦਰਸਨੁ ਪਾਇਆ ॥ - ੧੪/੩.੧-੬

ਗੁਰਮੁਖਿ ਮੋਖ ਦੁਆਰ ਆਪੁ ਗਵਾਇਆ ॥ - ੧੪/੪.੬

ਗੁਰਮੁਖਿ ਸੁਖ ਫਲ ਖਾਇ ਅਜਰੁ ਜਰਾਇਆ ॥ -੧੪/੫.੬

ਵਣਿ ਵਣਿ ਵਾਸੁ ਵਣਾਸਪਤਿ ਚੰਦਨੁ ਬਾਝੁ ਨ ਚੰਦਨੁ ਹੋਈ ।
ਪਰਬਤਿ ਪਰਬਤਿ ਅਸਟ ਧਾਤੁ ਪਾਰਸ ਬਾਝੁ ਨ ਕੰਚਨੁ ਸੋਈ ।
ਚਾਰਿ ਵਰਨਿ ਛਿਅ ਦਰਸਨਾ ਸਾਧਸੰਗਤਿ ਵਿਣੁ ਸਾਧੁ ਨ ਕੋਈ ।
ਗੁਰ ਉਪਦੇਸੁ ਅਵੇਸੁ ਕਰਿ ਗੁਰਮੁਖਿ ਸਾਧਸੰਗਤਿ ਜਾਣੋਈ ।
ਸਬਦ ਸੁਰਤਿ ਲਿਵ ਲੀਣੁ ਹੋਇ ਪਿਰਮ ਪਿਆਲਾ ਅਪਿਉ ਪਿਓਈ ।
ਮਨਿ ਉਨਮਨਿ ਤਨਿ ਦੁਬਲੇ ਦੇਹ ਬਿਦੇਹ ਸਨੇਹ ਸਥੋਈ ।
ਗੁਰਮੁਖਿ ਸੁਖ ਫਲੁ ਅਲਖ ਲਖੋਈ ॥ - ੧੫/੨੦.੧-੭

ਗੁਰਮੁਖਿ ਸੁਖ ਫਲੁ ਸਾਧਸੰਗੁ ਮਾਇਆ ਅੰਦਰਿ ਕਰਨਿ ਉਦਾਸੀ ।
ਜਿਉ ਜਲ ਅੰਦਰਿ ਕਵਲੁ ਹੈ ਸੂਰਜ ਧਜਾਨੁ ਅਗਾਸੁ ਨਿਵਾਸੀ ।
ਚੰਦਨੁ ਸਪੀਂ ਵੇੜਿਆ ਸੀਤਲੁ ਸਾਂਤਿ ਸੁਗੰਧਿ ਵਿਗਾਸੀ ।
ਸਾਧਸੰਗਤਿ ਸੰਸਾਰ ਵਿਚਿ ਸਬਦ ਸੁਰਤਿ ਲਿਵ ਸਹਜਿ ਬਿਲਾਸੀ ।
ਜੋਗ ਜੁਗਤਿ ਭੋਗ ਭੁਗਤਿ ਜਿਣਿ ਜੀਵਨ ਮੁਕਤਿ ਅਛਲ ਅਬਿਨਾਸੀ ।
ਪਾਰਬ੍ਰਹਮ ਪੂਰਨ ਬ੍ਰਹਮੁ ਗੁਰ ਪਰਮੇਸਰੁ ਆਸ ਨਿਰਾਸੀ ।
ਅਕਥ ਕਥਾ ਅਬਿਗਤਿ ਪਰਗਾਸੀ ॥ - ੧੫/੨੧.੧-੭
ਗੁਰਮੁਖਿ ਹਉਮੈ ਪਰਹਰੈ ਮਨਿ ਭਾਵੈ ਖਸਮੈ ਦਾ ਭਾਣਾ ।
ਪੈਰੀ ਪੈ ਪਾ ਖਾਕ ਹੋਇ ਦਰਗਹ ਪਾਵੈ ਮਾਣੁ ਨਿਮਾਣਾ ।
ਵਰਤਮਾਨ ਵਿਚਿ ਵਰਤਦਾ ਹੋਵਣਹਾਰ ਸੋਈ ਪਰਵਾਣਾ ।
ਕਾਰਣੁ ਕਰਤਾ ਜੋ ਕਰੈ ਸਿਰਿ ਧਰਿ ਮੰਨਿ ਕਰੈ ਸੁਕਰਾਣਾ ।
ਰਾਜੀ ਹੋਇ ਰਜਾਇ ਵਿਚਿ ਦੁਨੀਆਂ ਅੰਦਰਿ ਜਿਉ ਮਿਹਮਾਣਾ ।
ਵਿਸਮਾਦੀ ਵਿਸਮਾਦ ਵਿਚਿ ਕੁਦਰਤਿ ਕਾਦਰ ਨੋ ਕੁਰਬਾਣਾ ।
ਲੇਪ ਅਲੇਪ ਸਦਾ ਨਿਰਬਾਣਾ ॥ - ੧੮/੨੧.੧-੭

ਗੁਰਮੁਖਿ ਸੁਘੜੁ ਸੁਜਾਣੁ ਗੁਰ ਸਮਝਾਇਆ ।
ਮਿਹਮਾਣੀ ਮਿਹਮਾਣੁ ਮਜਲਸਿ ਆਇਆ ।
ਖਾਵਾਲੇ ਸੋ ਖਾਣੁ ਪੀਐ ਪੀਆਇਆ ।
ਕਰੈ ਨ ਗਰਬੁ ਗੁਮਾਣੁ ਹਸੈ ਹਸਾਇਆ ।
ਪਾਹੁਨੜਾ ਪਰਵਾਣੁ ਕਾਜੁ ਸੁਹਾਇਆ ।
ਮਜਲਸ ਕਰਿ ਹੈਰਾਣੁ ਉਠਿ ਸਿਧਾਇਆ ॥ - ੧੯/੩.੧-੬

ਗੋਇਲੜਾ ਦਿਨ ਚਾਰਿ ਗੁਰਮੁਖਿ ਜਾਣੀਐ ।
ਮੰਝੀ ਲੈ ਮਿਹਵਾਰਿ ਚੋਜ ਵਿਡਾਣੀਐ ।
ਵਰਸੈ ਨਿਝਰ ਧਾਰਿ ਅੰਮ੍ਰਿਤ ਵਾਣੀਐ ।
ਵੰਝੁਲੀਐ ਝੀਗਾਰਿ ਮਜਲਸਿ ਮਾਣੀਐ ।
ਗਾਵਣਿ ਮਾਝ ਮਲਾਰਿ ਸੁਘੜੁ ਸੁਜਾਣੀਐ ।
ਹਉਮੈ ਗਰਬੁ ਨਿਵਾਰਿ ਮਨਿ ਵਸਿ ਆਣੀਐ ।
ਗੁਰਮੁਖਿ ਸਬਦੁ ਵੀਚਾਰਿ ਸਚਿ ਸਿਵਾਣੀਐ ॥ - ੧੯/੪.੧-੭

ਵਾਟ ਵਟਾਊ ਰਾਤਿ ਸਰਾਈਂ ਵਸਿਆ ।
ਉਠ ਚਲਿਆ ਪਰਭਾਤਿ ਮਾਰਗਿ ਦਸਿਆ ।
ਨਾਹਿ ਪਰਾਈ ਤਾਤਿ ਨ ਚਿਤਿ ਰਹਸਿਆ ।
ਮੁਏ ਨ ਪੁਛੈ ਜਾਤਿ ਵਿਵਾਹਿ ਨ ਹਸਿਆ ।
ਦਾਤਾ ਕਰੇ ਜੁ ਦਾਤਿ ਨ ਭੁਖਾ ਤਸਿਆ ।
ਗੁਰਮੁਖਿ ਸਿਮਰਣੁ ਵਾਤਿ ਕਵਲੁ ਵਿਗਸਿਆ ॥ - ੧੯/੫.੧-੬

ਦੀਵਾਲੀ ਦੀ ਰਾਤਿ ਦੀਵੇ ਬਾਲੀਅਨਿ ।
ਤਾਰੇ ਜਾਤਿ ਸਨਾਤਿ ਅੰਬਰਿ ਭਾਲੀਅਨਿ ।
ਫੁਲਾਂ ਦੀ ਬਾਗਾਤਿ ਚੁਣਿ ਚੁਣਿ ਚਾਲੀਅਨਿ ।
ਤੀਰਥਿ ਜਾਤੀ ਜਾਤਿ ਲੈਣ ਨਿਹਾਲੀਅਨਿ ।
ਹਰਿ ਚੰਦਉਰੀ ਝਾਤਿ ਵਸਾਇ ਉਚਾਲੀਅਨਿ ।
ਗੁਰਮੁਖਿ ਸੁਖ ਫਲ ਦਾਤਿ ਸਬਦਿ ਸਮ੍ਹਾਲੀਅਨਿ ॥ - ੧੯/੬.੧-੬

ਗੁਰਮੁਖਿ ਮਨਿ ਪਰਗਾਸੁ ਗੁਰਿ ਉਪਦੇਸਿਆ ।
ਪੇਈਅੜੈ ਘਰਿ ਵਾਸੁ ਮਿਟੈ ਅੰਦੇਸਿਆ ।
ਆਸਾ ਵਿਚਿ ਨਿਰਾਸੁ ਗਿਆਨੁ ਅਵੇਸਿਆ ।
ਸਾਧਸੰਗਤਿ ਰਹਰਾਸਿ ਸਬਦਿ ਸੰਦੇਸਿਆ ।
ਗੁਰਮੁਖਿ ਦਾਸਨਿ ਦਾਸ ਮਤਿ ਪਰਵੇਸਿਆ ।
ਸਿਮਰਣ ਸਾਸਿ ਗਿਰਾਸਿ ਦੇਸ ਵਿਦੇਸਿਆ ॥ - ੧੯/੭.੧-੬

ਨਦੀ ਨਾਵ ਸੰਜੋਗੁ ਮੇਲਿ ਮਿਲਾਇਆ ।

ਸੁਹਣੇ ਅੰਦਰਿ ਭੋਗੁ ਰਾਜੁ ਕਮਾਇਆ ।
ਕਦੇ ਹਰਖੁ ਕਦੇ ਸੋਗੁ ਤਰਵਰ ਛਾਇਆ ।
ਕਟੈ ਹਉਮੈ ਰੋਗੁ ਨ ਆਪੁ ਗਣਾਇਆ ।
ਘਰ ਹੀ ਅੰਦਰਿ ਜੋਗੁ ਗੁਰਮੁਖਿ ਪਾਇਆ ।
ਹੋਵਣਹਾਰ ਸੁ ਹੋਗੁ ਗੁਰ ਸਮਝਾਇਆ ॥ – ੧੯/੮.੧-੬

ਗੁਰਮੁਖਿ ਸਾਧੂ ਸੰਗੁ ਚਲਣੁ ਜਾਣਿਆ ।
ਚੇਤਿ ਬਸੰਤ ਸੁਰੰਗੁ ਸਭ ਰੰਗ ਮਾਣਿਆ ।
ਸਾਵਣ ਲਹਰਿ ਤਰੰਗ ਨੀਰੁ ਨੀਵਾਣਿਆ ।
ਸਜਣ ਮੇਲੁ ਸੁ ਢੰਗ ਚੋਜ ਵਿਡਾਣਿਆ ।
ਗੁਰਮੁਖਿ ਪੰਥੁ ਨਿਪੰਗੁ ਦਰਿ ਪਰਵਾਣਿਆ ।
ਗੁਰਮਤਿ ਮੇਲੁ ਅਭੰਗੁ ਸਤਿ ਸੁਹਾਣਿਆ ॥ – ੧੯/੯.੧-੬

ਗੁਰਮੁਖਿ ਸਫਲ ਜਨੰਮੁ ਜਗਿ ਵਿਚਿ ਆਇਆ ।
ਗੁਰਮਤਿ ਪੂਰ ਕਰੰਮ ਆਪੁ ਗਵਾਇਆ ।
ਭਾਉ ਭਗਤਿ ਕਰਿ ਕੰਮੁ ਸੁਖ ਫਲੁ ਪਾਇਆ ।
ਗੁਰ ਉਪਦੇਸੁ ਅਗੰਮੁ ਰਿਦੈ ਵਸਾਇਆ ।
ਧੀਰਜੁ ਧੁਜਾ ਧਰੰਮੁ ਸਹਜਿ ਸੁਭਾਇਆ ।
ਸਹੈ ਨ ਦੂਖ ਸਹੰਮੁ ਭਾਣਾ ਭਾਇਆ ॥ – ੧੯/੧੦.੧-੬

ਗੁਰਮੁਖਿ ਦੁਰਲਭ ਦੇਹ ਅਉਸਰੁ ਜਾਣਦੇ ।
ਸਾਧਸੰਗਤਿ ਅਸਨੇਹ ਸਭ ਰੰਗ ਮਾਣਦੇ ।
ਸਬਦ ਸੁਰਤਿ ਲਿਵਲੇਹ ਆਖਿ ਵਖਾਣਦੇ ।
ਦੇਹੀ ਵਿਚਿ ਬਿਦੇਹ ਸਚੁ ਸਿਵਾਣਦੇ ।
ਦੁਬਿਧਾ ਓਹੁ ਨ ਏਹੁ ਇਕੁ ਪਛਾਣਦੇ ।
ਚਾਰਿ ਦਿਹਾੜੇ ਥੇਹੁ ਮਨ ਵਿਚਿ ਆਣਦੇ ॥ – ੧੯/੧੧.੧-੬

ਗੁਰਮੁਖਿ ਪਰਉਪਕਾਰੀ ਵਿਰਲਾ ਆਇਆ ।
ਗੁਰਮੁਖਿ ਸੁਖ ਫਲੁ ਪਾਇ ਆਪੁ ਗਵਾਇਆ ।
ਗੁਰਮੁਖਿ ਸਾਖੀ ਸਬਦਿ ਸਿਖਿ ਸੁਣਾਇਆ ।
ਗੁਰਮੁਖਿ ਸਬਦ ਵੀਚਾਰਿ ਸਚੁ ਕਮਾਇਆ ।
ਸਚੁ ਰਿਦੈ ਮੁਹਿ ਸਚੁ ਸਚਿ ਸੁਹਾਇਆ ।
ਗੁਰਮੁਖਿ ਜਨਮੁ ਸਵਾਰਿ ਜਗਤੁ ਤਰਾਇਆ ॥ – ੧੯/੧੨.੧-੬

ਗੁਰਮੁਖਿ ਆਪੁ ਗਵਾਇ ਆਪੁ ਪਛਾਣਿਆ ।
ਗੁਰਮੁਖਿ ਸਤਿ ਸੰਤੋਖੁ ਸਹਜਿ ਸਮਾਣਿਆ ।
ਗੁਰਮੁਖਿ ਧੀਰਜੁ ਧਰਮੁ ਦਇਆ ਸੁਖੁ ਮਾਣਿਆ ।

ਗੁਰਮੁਖਿ ਅਰਥੁ ਵੀਚਾਰਿ ਸਬਦੁ ਵਖਾਣਿਆ ।
ਗੁਰਮੁਖਿ ਹੋਂਦੇ ਤਾਣ ਰਹੈ ਨਿਤਾਣਿਆ ।
ਗੁਰਮੁਖਿ ਦਰਗਾਹ ਮਾਣੁ ਹੋਇ ਨਿਮਾਣਿਆ ॥ – ੧੯/੧੩.੧-੬

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ।
ਸਚੀ ਦਰਗਹ ਜਾਇ ਸਚਾ ਪਿੜੁ ਮਲਿਆ ।
ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ ।
ਗੁਰਮੁਖਿ ਨਿਹਚਲੁ ਚਿਤੁ ਨ ਹਲੈ ਹਲਿਆ ।
ਗੁਰਮੁਖਿ ਸਚੁ ਅਲਾਉ ਭਲੀ ਹੂੰ ਭਲਿਆ ।
ਗੁਰਮੁਖਿ ਸਦੇ ਜਾਨਿ ਆਵਨਿ ਘਲਿਆ ॥ – ੧੯/੧੪.੧-੬

ਗੁਰਮੁਖਿ ਸਾਧਿ ਅਸਾਧੁ ਸਾਧੁ ਵਖਾਣੀਐ ।
ਗੁਰਮੁਖਿ ਬੁਧਿ ਬਿਬੇਕ ਬਿਬੇਕੀ ਜਾਣੀਐ ।
ਗੁਰਮੁਖਿ ਭਾਉ ਭਗਤਿ ਭਗਤੁ ਪਛਾਣੀਐ ।
ਗੁਰਮੁਖਿ ਬ੍ਰਹਮ ਗਿਆਨੁ ਗਿਆਨੀ ਬਾਣੀਐ ।
ਗੁਰਮੁਖਿ ਪੂਰਣ ਮਤਿ ਸਬਦਿ ਨੀਸਾਣੀਐ ।
ਗੁਰਮੁਖਿ ਪਉੜੀ ਪਤਿ ਪਿਰਮ ਰਸੁ ਮਾਣੀਐ ॥ – ੧੯/੧੫.੧-੬

ਸਚੁ ਨਾਉ ਕਰਤਾਰੁ ਗੁਰਮੁਖਿ ਪਾਈਐ ।
ਗੁਰਮੁਖਿ ਓਅੰਕਾਰ ਸਬਦਿ ਧਿਆਈਐ ।
ਗੁਰਮੁਖਿ ਸਬਦੁ ਵੀਚਾਰੁ ਸਦਾ ਲਿਵ ਲਾਈਐ ।
ਗੁਰਮੁਖਿ ਸਚੁ ਅਚਾਰੁ ਸਚੁ ਕਮਾਈਐ ।
ਗੁਰਮੁਖਿ ਮੋਖ ਦੁਆਰੁ ਸਹਜਿ ਸਮਾਈਐ ।
ਗੁਰਮੁਖਿ ਨਾਮੁ ਅਧਾਰੁ ਨ ਪਛੋਤਾਈਐ ॥ – ੧੯/੧੬.੧-੬

ਗੁਰਮੁਖਿ ਪਾਰਸੁ ਪਰਸਿ ਪਾਰਸੁ ਹੋਈਐ ।
ਗੁਰਮੁਖਿ ਹੋਇ ਅਪਰਸੁ ਦਰਸੁ ਅਲੋਈਐ ।
ਗੁਰਮੁਖਿ ਬ੍ਰਹਮ ਧਿਆਨੁ ਦੁਬਿਧਾ ਖੋਈਐ ।
ਗੁਰਮੁਖਿ ਪਰ ਧਨ ਰੂਪ ਨਿੰਦ ਨ ਗੋਈਐ ।
ਗੁਰਮੁਖਿ ਅੰਮ੍ਰਿਤੁ ਨਾਉ ਸਬਦੁ ਵਿਲੋਈਐ ।
ਗੁਰਮੁਖਿ ਹਸਦਾ ਜਾਇ ਅੰਤ ਨ ਰੋਈਐ ॥ – ੧੯/੧੭.੧-੬

ਗੁਰਮੁਖਿ ਪੰਡਿਤੁ ਹੋਇ ਜਗੁ ਪਰਬੋਧੀਐ ।
ਗੁਰਮੁਖਿ ਆਪੁ ਗਵਾਇ ਅੰਦਰੁ ਸੋਧੀਐ ।
ਗੁਰਮੁਖਿ ਸਤੁ ਸੰਤੋਖੁ ਨ ਕਾਮੁ ਕਰੋਧੀਐ ।
ਗੁਰਮੁਖਿ ਹੈ ਨਿਰਵੈਰੁ ਨ ਵੈਰ ਵਿਰੋਧੀਐ ।
ਚਹੁ ਵਰਨਾ ਉਪਦੇਸੁ ਸਹਜਿ ਸਮੋਧੀਐ ।

ਧੰਨੁ ਜਣੇਦੀ ਮਾਉ ਜੋਧਾ ਜੋਧੀਐ ॥ - ੧੯/੧੮.੧-੬

ਗੁਰਮੁਖਿ ਸਤਿਗੁਰ ਵਾਹੁ ਸਬਦਿ ਸਲਾਹੀਐ ।
ਗੁਰਮੁਖਿ ਸਿਫਤਿ ਸਲਾਹ ਸਚੀ ਪਤਿਸਾਹੀਐ ।
ਗੁਰਮੁਖਿ ਸਚੁ ਸੁਨਾਹੁ ਦਾਦਿ ਇਲਾਹੀਐ ।
ਗੁਰਮੁਖਿ ਗਾਡੀ ਰਾਹੁ ਸਚੁ ਨਿਬਾਹੀਐ ।
ਗੁਰਮੁਖਿ ਮਤਿ ਅਗਾਹੁ ਗਾਹਣਿ ਗਾਹੀਐ ।
ਗੁਰਮੁਖਿ ਬੇਪਰਵਾਹੁ ਨ ਬੇਪਰਵਾਹੀਐ ॥ - ੧੯/੧੯.੧-੬

ਗੁਰਮੁਖਿ ਪੂਰਾ ਤੋਲੁ ਨ ਤੋਲਣਿ ਤੋਲੀਐ ।
ਗੁਰਮੁਖਿ ਪੂਰਾ ਬੋਲੁ ਨ ਬੋਲਣਿ ਬੋਲੀਐ ।
ਗੁਰਮੁਖਿ ਮਤਿ ਅਡੋਲ ਨ ਡੋਲਣਿ ਡੋਲੀਐ ।
ਗੁਰਮੁਖਿ ਪਿਰਮੁ ਅਮੋਲੁ ਨ ਮੋਲਣਿ ਮੋਲੀਐ ।
ਗੁਰਮੁਖਿ ਪੰਥੁ ਨਿਰੋਲੁ ਨ ਰੋਲਣਿ ਰੋਲੀਐ ।
ਗੁਰਮੁਖਿ ਸਬਦੁ ਅਲੋਲੁ ਪੀ ਅੰਮ੍ਰਿਤ ਝੋਲੀਐ ॥ - ੧੯/੨੦.੧-੬

ਗੁਰਮੁਖਿ ਸੁਖ ਫਲ ਪਾਇ ਸਭ ਫਲ ਪਾਇਆ ।
ਰੰਗ ਸੁਰੰਗ ਚੜ੍ਹਾਇ ਸਭ ਰੰਗ ਲਾਇਆ ।
ਗੰਧ ਸੁਗੰਧਿ ਸਮਾਇ ਬੋਹਿ ਬੁਹਾਇਆ ।
ਅੰਮ੍ਰਿਤ ਰਸ ਤ੍ਰਿਪਤਾਇ ਸਭ ਰਸ ਆਇਆ ।
ਸਬਦ ਸੁਰਤਿ ਲਿਵ ਲਾਇ ਅਨਹਦ ਵਾਇਆ ।
ਨਿਜ ਘਰਿ ਨਿਹਚਲ ਜਾਇ ਦਹ ਦਿਸ ਧਾਇਆ ॥ - ੧੯/੨੧.੧-੬

ਗੁਰਮੁਖਿ ਸੁਖ ਫਲੁ ਜਨਮੁ ਸਤਿਗੁਰੁ ਪਾਇਆ ।
ਗੁਰਮੁਖਿ ਪੂਰ ਕਰੰਮੁ ਸਰਣੀ ਆਇਆ ।
ਸਤਿਗੁਰ ਪੈਰੀ ਪਾਇ ਨਾਉ ਦਿੜਾਇਆ ।
ਘਰ ਹੀ ਵਿਚਿ ਉਦਾਸੁ ਨ ਵਿਆਪੈ ਮਾਇਆ ।
ਗੁਰ ਉਪਦੇਸੁ ਕਮਾਇ ਅਲਖੁ ਲਖਾਇਆ ।
ਗੁਰਮੁਖਿ ਜੀਵਨ ਮੁਕਤੁ ਆਪੁ ਗਵਾਇਆ ॥ - ੨੦/੩.੧-੬

ਗੁਰਮੁਖਿ ਆਪੁ ਗਵਾਇ ਨ ਆਪੁ ਗਣਾਇਆ ।
ਦੂਜਾ ਭਾਉ ਮਿਟਾਇ ਇਕੁ ਧਿਆਇਆ ।
ਗੁਰ ਪਰਮੇਸਰੁ ਜਾਣਿ ਸਬਦੁ ਕਮਾਇਆ ।
ਸਾਧਸੰਗਤਿ ਚਲਿ ਜਾਇ ਸੀਸੁ ਨਿਵਾਇਆ ।
ਗੁਰਮੁਖਿ ਕਾਰ ਕਮਾਇ ਸੁਖ ਫਲੁ ਪਾਇਆ ।
ਪਿਰਮ ਪਿਆਲਾ ਪਾਇ ਅਜਰੁ ਜਰਾਇਆ ॥ - ੨੦/੪.੧-੬

ਅੰਮ੍ਰਿਤ ਵੇਲੇ ਉਠਿ ਜਾਗ ਜਗਾਇਆ ।
ਗੁਰਮੁਖਿ ਤੀਰਥ ਨਾਇ ਭਰਮ ਗਵਾਇਆ ।
ਗੁਰਮੁਖਿ ਮੰਤੁ ਸਮ੍ਹਾਲਿ ਜਪੁ ਜਪਾਇਆ ।
ਗੁਰਮੁਖਿ ਨਿਹਚਲੁ ਹੋਇ ਇਕ ਮਨਿ ਧਿਆਇਆ ।
ਮਥੈ ਟਿਕਾ ਲਾਲੁ ਨੀਸਾਣੁ ਸਹਾਇਆ ।
ਪੈਰੀ ਪੈ ਗੁਰ ਸਿਖ ਪੈਰੀ ਪਾਇਆ ॥ – ੨੦/੫.੧-੬

ਪੈਰੀ ਪੈ ਗੁਰਸਿਖ ਪੈਰ ਧੁਆਇਆ ।
ਅੰਮ੍ਰਿਤ ਵਾਣੀ ਚਖਿ ਮਨੁ ਵਸਿ ਆਇਆ ।
ਪਾਣੀ ਪਖਾ ਪੀਹਿ ਭਠੁ ਝੁਕਾਇਆ ।
ਗੁਰਬਾਣੀ ਸੁਣਿ ਸਿਖਿ ਲਿਖਿ ਲਿਖਾਇਆ ।
ਨਾਮੁ ਦਾਨੁ ਇਸਨਾਨੁ ਕਰਮ ਕਮਾਇਆ ।
ਨਿਵ ਚਲਣੁ ਮਿਠ ਬੋਲ ਘਾਲਿ ਖਵਾਇਆ ॥ – ੨੦/੬.੧-੬

ਗੁਰਸਿਖਾਂ ਗੁਰਸਿਖ ਮੇਲਿ ਮਿਲਾਇਆ ।
ਭਾਇ ਭਗਤਿ ਗੁਰਪੁਰਬ ਕਰੈ ਕਰਾਇਆ ।
ਗੁਰਸਿਖ ਦੇਵੀ ਦੇਵ ਜਠੇਰੇ ਭਾਇਆ ।
ਗੁਰਸਿਖ ਮਾਂ ਪਿਉ ਵੀਰ ਕੁਟੰਬ ਸਬਾਇਆ ।
ਗੁਰਸਿਖ ਖੇਤੀ ਵਣਜੁ ਲਾਹਾ ਪਾਇਆ ।
ਹੰਸ ਵੰਸ ਗੁਰਸਿਖ ਗੁਰਸਿਖ ਜਾਇਆ ॥ – ੨੦/੭.੧-੬

ਸਜਾ ਖਬਾ ਸਉਣੁ ਨ ਮੰਨਿ ਵਸਾਇਆ ।
ਨਾਰਿ ਪੁਰਖ ਨੋ ਵੇਖਿ ਨ ਪੈਰੁ ਹਟਾਇਆ ।
ਭਾਖ ਸੁਭਾਖ ਵੀਚਾਰਿ ਨ ਛਿਕ ਮਨਾਇਆ ।
ਦੇਵੀ ਦੇਵ ਨ ਸੇਵਿ ਨ ਪੂਜ ਕਰਾਇਆ ।
ਭੰਭਲ ਭੂਸੇ ਖਾਇ ਨ ਮਨੁ ਭਰਮਾਇਆ ।
ਗੁਰਸਿਖ ਸਚਾ ਖੇਤੁ ਬੀਜ ਫਲਾਇਆ ॥ – ੨੦/੮.੧-੬

ਗੁਰਸਿਖਾ ਗੁਰਸਿਖ ਸੇਵਾ ਲਾਇਆ ।
ਸਾਧਸੰਗਤਿ ਕਰਿ ਸੇਵ ਸੁਖ ਫਲੁ ਪਾਇਆ ।
ਤਪੜੁ ਝਾੜਿ ਵਿਛਾਇ ਧੂੜੀ ਨਾਇਆ ।
ਕੋਰੇ ਮਟ ਅਣਾਇ ਨੀਰੁ ਭਰਾਇਆ ।
ਆਣਿ ਮਹਾ ਪਰਸਾਦੁ ਵੰਡਿ ਖੁਆਇਆ ॥ – ੨੦/੧੦.੧-੫

ਜੋਗ ਜੁਗਤਿ ਗੁਰਸਿਖ ਗੁਰ ਸਮਝਾਇਆ ।
ਆਸਾ ਵਿਚਿ ਨਿਰਾਸਿ ਨਿਰਾਸੁ ਵਲਾਇਆ ।
ਥੋੜਾ ਪਾਣੀ ਅੰਨੁ ਖਾਇ ਪੀਆਇਆ ।

ਥੋੜਾ ਬੋਲਣ ਬੋਲਿ ਨ ਝਖਿ ਝਖਾਇਆ ।
ਥੋੜੀ ਰਾਤੀ ਨੀਦ ਨ ਮੋਹਿ ਫਹਾਇਆ ।
ਸੁਹਣੇ ਅੰਦਰਿ ਜਾਇ ਨ ਲੋਭ ਲੁਭਾਇਆ ॥ – ੨੦/੧੫.੧-੬

ਮੁੰਦ੍ਰਾ ਗੁਰ ਉਪਦੇਸੁ ਮੰਤ੍ਰੁ ਸੁਣਾਇਆ ।
ਖਿੰਥਾ ਖਿਮਾ ਸਿਵਾਇ ਝੋਲੀ ਪਤਿ ਮਾਇਆ ।
ਪੈਰੀ ਪੈ ਪਾ ਖਾਕ ਬਿਭੂਤ ਬਣਾਇਆ ।
ਪਿਰਮ ਪਿਆਲਾ ਪਤ ਭੋਜਨੁ ਭਾਇਆ ।
ਡੰਡਾ ਗਿਆਨ ਵਿਚਾਰੁ ਦੂਤ ਸਧਾਇਆ ।
ਸਹਜ ਗੁਫਾ ਸਤਿਸੰਗੁ ਸਮਾਧਿ ਸਮਾਇਆ ॥ – ੨੦/੧੬.੧-੬

ਸਿੰਙੀ ਸੁਰਤਿ ਵਿਸੇਖੁ ਸਬਦੁ ਵਜਾਇਆ ।
ਗੁਰਮੁਖਿ ਆਈ ਪੰਥੁ ਨਿਜ ਘਰੁ ਆਇਆ ।
ਆਦਿ ਪੁਰਖੁ ਆਦੇਸੁ ਅਲਖੁ ਲਖਾਇਆ ।
ਗੁਰ ਚੇਲੇ ਰਹਰਾਸਿ ਮਨੁ ਪਰਚਾਇਆ ।
ਵੀਹ ਇਕੀਹ ਚੜ੍ਹਾਇ ਸਬਦੁ ਮਿਲਾਇਆ ॥ – ੨੦/੧੭.੧-੬

ਗੁਰ ਸਿਖ ਸੁਣਿ ਗੁਰਸਿਖ ਸਿਖੁ ਸਦਾਇਆ ।
ਗੁਰ ਸਿਖੀ ਗੁਰਸਿਖ ਸਿਖ ਸੁਣਾਇਆ ।
ਗੁਰ ਸਿਖ ਸੁਣਿ ਕਰਿ ਭਾਉ ਮੰਨਿ ਵਸਾਇਆ ।
ਗੁਰਸਿਖਾ ਗੁਰ ਸਿਖ ਗੁਰਸਿਖ ਭਾਇਆ ।
ਗੁਰ ਸਿਖ ਗੁਰਸਿਖ ਸੰਗੁ ਮੇਲਿ ਮਿਲਾਇਆ ।
ਚਉਪੜਿ ਸੋਲਹ ਸਾਰ ਜੁਗ ਜਿਣਿ ਆਇਆ ॥ – ੨੦/੧੮.੧-੬

ਭੈ ਵਿਚਿ ਗੁਰਮੁਖਿ ਪੰਥਿ ਸਰਣੀ ਆਇਆ ।
ਭੈ ਵਿਚਿ ਸੰਗਹਿਸਾਧ ਸਬਦੁ ਕਮਾਇਆ ।
ਭੈ ਵਿਚਿ ਜੀਵਨ ਮੁਕਤਿ ਭਾਣਾ ਭਾਇਆ ।
ਭੈ ਵਿਚਿ ਜਨਮੁ ਸਵਾਰਿ ਸਹਜਿ ਸਮਾਇਆ ।
ਭੈ ਵਿਚਿ ਨਿਜ ਘਰਿ ਜਾਇ ਪੂਰਾ ਪਾਇਆ । – ੨੦/੨੦.੧-੫

ਸਚੀ ਖਸਮ ਰਜਾਇ ਭਾਣਾ ਭਾਵਣਾ ।
ਸਤਿਗੁਰ ਪੈਰੀ ਪਾਇ ਆਪੁ ਗਵਾਵਣਾ ।
ਗੁਰ ਚੇਲਾ ਪਰਚਾਇ ਮਨੁ ਪਤੀਆਵਣਾ ।
ਗੁਰਮੁਖਿ ਸਹਜਿ ਸੁਭਾਇ ਨ ਅਲਖ ਲਖਾਵਣਾ ।
ਗੁਰਸਿਖ ਤਿਲ ਨ ਤਮਾਇ ਕਾਰ ਕਮਾਵਣਾ ।
ਸਬਦ ਸੁਰਤਿ ਲਿਵ ਲਾਇ ਹੁਕਮੁ ਮਨਾਵਣਾ ।
ਵੀਹ ਇਕੀਹ ਲੰਘਾਇ ਨਿਜ ਘਰਿ ਜਾਵਣਾ ।

ਗੁਰਮੁਖਿ ਸੁਖ ਫਲ ਪਾਇ ਸਹਜਿ ਸਮਾਵਣਾ ॥ - ੨੨/੧੧.੧-੮

ਚਰਣ ਕਵਲ ਰਜ ਘੋਲਿ ਅੰਮ੍ਰਿਤ ਵਾਣੀਐ ।
ਗੁਰਮੁਖਿ ਪੀਤਾ ਰਜਿ ਅਕਥ ਕਹਾਣੀਐ ॥ - ੨੨/੧੪.੮-੯

ਗੁਰਸਿਖਾਂ ਸਬਾਸ ਜਨਮੁ ਸਵਾਰਿਆ ।
ਗੁਰਸਿਖਾਂ ਰਹਰਾਸਿ ਗੁਰੂ ਪਿਆਰਿਆ ।
ਗੁਰਮੁਖਿ ਸਾਸਿ ਗਿਰਾਸਿ ਨਾਉ ਚਿਤਾਰਿਆ ।
ਮਾਇਆ ਵਿਚਿ ਉਦਾਸੁ ਗਰਬੁ ਨਿਵਾਰਿਆ ।
ਗੁਰਮੁਖਿ ਦਾਸਨਿ ਦਾਸ ਸੇਵ ਸੁਚਾਰਿਆ ।
ਵਰਤਨਿ ਆਸ ਨਿਰਾਸ ਸਬਦੁ ਵੀਚਾਰਿਆ ।
ਗੁਰਮੁਖਿ ਸਹਜਿ ਨਿਵਾਸੁ ਮਨ ਹਠ ਮਾਰਿਆ ।
ਗੁਰਮੁਖਿ ਮਨਿ ਪਰਗਾਸੁ ਪਤਿਤ ਉਧਾਰਿਆ ॥ - ੨੨/੧੯.੧-੮

ਗੁਰਸਿਖਾ ਜੈਕਾਰੁ ਸਤਿਗੁਰ ਪਾਇਆ ।
ਪਰਵਾਰੈ ਸਾਧਾਰੁ ਸਬਦੁ ਕਮਾਇਆ ।
ਗੁਰਮੁਖਿ ਸਚੁ ਆਚਾਰੁ ਭਾਣਾ ਭਾਇਆ ।
ਗੁਰਮੁਖਿ ਮੋਖ ਦੁਆਰੁ ਆਪ ਗਵਾਇਆ ।
ਗੁਰਮੁਖਿ ਪਰਉਪਕਾਰ ਮਨੁ ਸਮਝਾਇਆ ।
ਗੁਰਮੁਖਿ ਸਚੁ ਆਧਾਰੁ ਸਚਿ ਸਮਾਇਆ ।
ਗੁਰਮੁਖਾ ਲੋਕਾਰੁ ਲੇਪੁ ਨ ਲਾਇਆ ।
ਗੁਰਮੁਖਿ ਏਕੰਕਾਰੁ ਅਲਖੁ ਲਖਾਇਆ ॥ - ੨੨/੨੦.੧-੮

ਪੰਜਿ ਤਤ ਉਤਪਤਿ ਕਰਿ ਗੁਰਮੁਖਿ ਧਰਤੀ ਆਪੁ ਗਵਾਇਆ ।
ਚਰਣ ਕਵਲ ਸਰਣਾਗਤੀ ਸਭ ਨਿਧਾਨ ਸਭੇ ਫਲ ਪਾਇਆ ।
ਲੋਕ ਵੇਦ ਗੁਰ ਗਿਆਨ ਵਿਚਿ ਸਾਧੂ ਧੂੜਿ ਜਗਤ ਤਰਾਇਆ ।
ਪਤਿਤ ਪੁਨੀਤ ਕਰਾਇ ਕੈ ਪਾਵਨ ਪੁਰਖ ਪਵਿਤ੍ਰ ਕਰਾਇਆ ।
ਚਰਣੋਦਕ ਮਹਿਮਾ ਅਮਿਤ ਸੇਖ ਸਹਸ ਮੁਖਿ ਅੰਤੁ ਨ ਪਾਇਆ ।
ਧੂੜੀ ਲੇਖੁ ਮਿਟਾਇਆ ਚਰਣੋਦਕ ਮਨੁ ਵਸਿਗਤਿ ਆਇਆ ।
ਪੈਰੀ ਪੈ ਜਗੁ ਚਰਨੀ ਲਾਇਆ ॥ -੨੩/੩.੧-੭

ਲਉਬਾਲੀ ਦਰਗਾਹ ਵਿਚਿ ਗਰਬੁ ਗੁਨਾਹੀ ਮਾਣੁ ਨਿਮਾਣੈ ।
ਗੁਰਮੁਖਿ ਹੋਂਦੇ ਤਾਣਿ ਨਿਤਾਣੈ ॥ - ੨੫/੧੬.੬-੭

ਚਰਣ ਕਵਲ ਰਹਰਾਸਿ ਕਰਿ ਗੁਰਮੁਖਿ ਸਾਧਸੰਗਤਿ ਪਰਗਾਸੀ ।
ਪੈਰੀ ਪੈ ਪਾਖਾਕ ਹੋਇ ਲੇਖ ਅਲੇਖ ਅਮਰ ਅਬਿਨਾਸੀ ।
ਕਰਿ ਚਰਣੋਦਕੁ ਆਚਮਾਨ ਆਧਿ ਬਿਆਧਿ ਉਪਾਧਿ ਖਲਾਸੀ ।

ਗੁਰਮਤਿ ਆਪੁ ਗਵਾਇਆ ਮਾਇਆ ਅੰਦਰਿ ਕਰਨਿ ਉਦਾਸੀ ।
ਸਬਦ ਸੁਰਤਿ ਲਿਵਲੀਣੁ ਹੋਇ ਨਿਰੰਕਾਰ ਸਚ ਖੰਡਿ ਨਿਵਾਸੀ ।
ਅਬਿਗਤਿ ਗਤਿ ਅਗਾਧਿ ਬੋਧਿ ਅਕਥ ਕਥਾ ਅਚਰਜ ਗੁਰਦਾਸੀ ।
ਗੁਰਮੁਖਿ ਸੁਖ ਫਲੁ ਆਸ ਨਿਰਾਸੀ ॥ - ੨੫/੧੮.੧-੭

ਸਾਧਸੰਗਤਿ ਮਿਲਿ ਸਾਧੁ ਹੋਇ ਗੁਰਮੁਖਿ ਮਹਾ ਅਸਾਧ ਸਮਧਾ ।
ਆਪੁ ਗਵਾਇ ਮਿਲੈ ਪਲੁ ਅਧਾ - ੨੫/੨੦.੬-੭

ਗੁੜੁ ਸਕਰੁ ਖੰਡੁ ਮਿਸਰੀ ਗੁਰਮੁਖ ਸੁਖ ਫਲੁ ਸਭ ਰਸ ਬੰਨਾ ।
ਪਿਰਮ ਪਿਆਲਾ ਪੀਵਣਾ ਮਰਿ ਮਰਿ ਜੀਵਣੁ ਥੀਵਣੁ ਗੰਨਾ ।
ਗੁਰਮੁਖਿ ਬੋਲ ਅਮੋਲ ਰਤੰਨਾ ॥ - ੨੬/੧੨.੫-੭

ਪਿਰਮ ਪਿਆਲੇ ਇਕ ਬੂੰਦ ਗੁਰਮੁਖ ਵਿਰਲਾ ਅਜਰੁ ਜਰੰਦਾ । - ੨੬/੧੩.੬

ਵਡਭਾਗੀ ਗੁਰਸਿਖ ਜਗਿ ਸਬਦੁ ਸੁਰਤਿ ਸਤਸੰਗਿ ਮਿਲੰਦੇ ।
ਗੁਰਮੁਖਿ ਸੁਖ ਫਲੁ ਅਲਖੁ ਲਖੰਦੇ ॥ - ੨੬/੧੪ .੬-੭

ਮਛੀ ਦੇ ਪਰਵਾਰ ਵਾਂਗਿ ਜੀਵਣਿ ਮਰਣਿ ਨ ਵਿਸਰੈ ਪਾਣੀ ।
ਜਿਉ ਪਰਵਾਰੁ ਪਤੰਗ ਦਾ ਦੀਪਕ ਬਾਝੁ ਨ ਹੋਰ ਸੁ ਜਾਣੀ ।
ਜਿਉ ਜਲ ਕਵਲੁ ਪਿਆਰੁ ਹੈ ਭਵਰ ਕਵਲ ਕੁਲ ਪ੍ਰੀਤਿ ਵਖਾਣੀ ।
ਬੂੰਦ ਬਬੀਹੇ ਮਿਰਗ ਨਾਦ ਕੋਇਲ ਜਿਉ ਫਲ ਅੰਬਿ ਲੁਭਾਣੀ ।
ਮਾਨ ਸਰੋਵਰੁ ਹੰਸੁਲਾ ਓਹੁ ਅਮੋਲਕ ਰਤਨਾ ਖਾਣੀ ।
ਚਕਵੀ ਸੂਰਜ ਹੇਤੁ ਹੈ ਚੰਦ ਚਕੋਰੈ ਚੋਜ ਵਿਡਾਣੀ ।
ਗੁਰਸਿਖ ਵੰਸੀ ਪਰਮ ਹੰਸ ਸਤਿਗੁਰ ਸਹਜਿ ਸਰੋਵਰੁ ਜਾਣੀ ।
ਮੁਰਗਾਈ ਨੀਸਾਣੁ ਨੀਸਾਣੀ ॥ - ੨੬/੨੭.੧-੭

ਕਛੂ ਅੰਡਾ ਸੇਂਵਦਾ ਜਲ ਬਾਹਰਿ ਧਰਿ ਧਿਆਨੁ ਧਰੰਦਾ ।
ਕੂੰਜ ਕਰੇਂਦੀ ਸਿਮਰਣੋ ਪੂਰਣ ਬਚਾ ਹੋਇ ਉਡੰਦਾ ।
ਕੁਕੜੀ ਬਚਾ ਪਾਲਦੀ ਮੁਰਗਾਈ ਨੋ ਜਾਇ ਮਿਲੰਦਾ ।
ਕੋਇਲ ਪਾਲੈ ਕਾਵਣੀ ਲੋਹੂ ਲੋਹੂ ਰਲੈ ਰਲੰਦਾ ।
ਚਕਵੀ ਅਤੇ ਚਕੋਰ ਕੁਲ ਸਿਵ ਸਕਤੀ ਮਿਲਿ ਮੇਲੁ ਕਰੰਦਾ ।
ਚੰਦ ਸੂਰਜੁ ਸੇ ਜਾਣੀਅਨਿ ਛਿਅ ਰੁਤਿ ਬਾਰਹ ਮਾਹ ਦਿਸੰਦਾ ।
ਗੁਰਮੁਖਿ ਮੇਲਾ ਸਚ ਦਾ ਕਵੀਆਂ ਕਵਲ ਭਵਰੁ ਵਿਗਸੰਦਾ ।
ਗੁਰਮੁਖਿ ਸੁਖ ਫਲੁ ਅਲਖੁ ਲਖੰਦਾ ॥ - ੨੬/੨੮.੧-੮

ਜਿਉ ਲਖ ਤਾਰੇ ਚਮਕਦੇ ਨੇੜਿ ਨ ਦਿਸੈ ਰਾਤਿ ਅਨੇਰੇ ।
ਸੂਰਜੁ ਬਦਲ ਛਾਇਆ ਰਾਤਿ ਨ ਪੁਜੈ ਦਿਹਸੈ ਫੇਰੇ ।

ਜੋ ਗੁਰ ਸਾਂਗਿ ਵਰਤਦਾ ਦੁਬਿਧਾ ਚਿਤਿ ਨ ਸਿਖਾਂ ਕੇਰੇ ।
ਛਿਅ ਰੁਤੀ ਇਕੁ ਸੁਝੁ ਹੈ ਘੁਘੂ ਸੁਝ ਨ ਸੁਝੈ ਹੇਰੇ ।
ਚੰਦਰਮੁਖੀ ਸੂਰਜਮੁਖੀ ਕਵਲੈ ਭਵਰ ਮਿਲਨਿ ਚਉਫੇਰੇ ।
ਸਿਵ ਸਕਤੀ ਨੋ ਲੰਘਿ ਕੈ ਸਾਧਸੰਗਤਿ ਜਾਇ ਮਿਲਨਿ ਸਵੇਰੇ ।
ਪੈਰੀ ਪਵਣਾ ਭਲੇ ਭਲੇਰੇ ॥ - ੨੬/੩੦.੧-੭

ਛਿਅ ਦਰਸਨ ਤਰਸਨਿ ਘਣੇ ਗੁਰਮੁਖਿ ਸਤਿਗੁਰੁ ਦਰਸਨੁ ਪਾਇਆ ।
ਛਿਅ ਸਾਸਤ੍ਰ ਸਮਝਾਵਣੀ ਗੁਰਮੁਖਿ ਗੁਰੁ ਉਪਦੇਸੁ ਦਿੜਾਇਆ ।
ਰਾਗ ਨਾਦ ਵਿਸਮਾਦ ਵਿਚਿ ਗੁਰਮਤਿ ਸਤਿਗੁਰ ਸਬਦੁ ਸੁਣਾਇਆ ।
ਛਿਅ ਰੁਤੀ ਕਰਿ ਵਰਤਮਾਨ ਸੂਰਜੁ ਇਕੁ ਚਲਤੁ ਵਰਤਾਇਆ ।
ਛਿਅ ਰਸ ਸਾਉ ਨ ਪਾਇਨੀ ਗੁਰਮੁਖਿ ਸੁਖੁ ਫਲੁ ਪਿਰਮੁ ਚਖਾਇਆ ।
ਜਤੀ ਸਤੀ ਚਿਰੁ ਜੀਵਣੇ ਚਕ੍ਰਵਰਤਿ ਹੋਇ ਮੋਹੇ ਮਾਇਆ ।
ਸਾਧਸੰਗਤਿ ਮਿਲਿ ਸਹਜਿ ਸਮਾਇਆ ॥ - ੨੭/੭.੧-੭

ਦੀਪਕ ਜਲੈ ਪਤੰਗ ਵੰਸੁ ਫਿਰਿ ਦੇਖ ਨ ਹਟੈ ।
ਜਲ ਵਿਚਹੁ ਫੜਿ ਕਢੀਐ ਮਛ ਨੇਹੁ ਨ ਘਟੈ ।
ਘੰਡਾ ਹੇੜੈ ਮਿਰਗ ਜਿਉ ਸੁਣਿ ਨਾਦ ਪਲਟੈ ।
ਭਵਰੈ ਵਾਸੁ ਵਿਣਾਸੁ ਹੈ ਫੜਿ ਕਵਲੁ ਸੰਘਟੈ ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਬਹੁ ਬੰਧਨ ਕਟੈ ।
ਧੰਨੁ ਧੰਨੁ ਗੁਰਸਿਖ ਵੰਸੁ ਹੈ ਧੰਨੁ ਗੁਰਮਤਿ ਨਿਧਿ ਖਟੈ ॥ - ੨੭/੨੩.੧-੬

ਫਲ ਦੇ ਵਟ ਵਗਾਇਆਂ ਤਛਣਹਾਰੇ ਤਾਰਿ ਤਰੰਦਾ ।
ਤਛੇ ਪੁਤ ਨ ਡੋਬਈ ਪੁਤ ਵੈਰੁ ਜਲ ਜੀ ਨ ਧਰੰਦਾ ।
ਵਰਸੈ ਹੋਇ ਸਹੰਸ ਧਾਰ ਮਿਲਿ ਗਿਲ ਜਲੁ ਨੀਵਾਣਿ ਚਲੰਦਾ ।
ਡੋਬੈ ਡਬੈ ਅਗਰ ਨੋ ਆਪੁ ਛਡਿ ਪੁਤ ਪੈਜ ਰਖੰਦਾ ।
ਤਰਿ ਡੁਬੈ ਡੁਬਾ ਤਰੈ ਜਿਣਿ ਹਾਰੈ ਹਾਰੈ ਸੁ ਜਿਣੰਦਾ ।
ਉਲਟਾ ਖੇਲੁ ਪਿਰੰਮ ਦਾ ਪੈਰਾਂ ਉਪਰਿ ਸੀਸੁ ਨਿਵੰਦਾ ।
ਆਪਹੁ ਕਿਸੈ ਨ ਜਾਣੈ ਮੰਦਾ ॥ - ੨੮/੧੨.੧-੭

ਪਉਣੁ ਪਾਣੀ ਬੈਸੰਤਰੋ ਰਜ ਗੁਣੁ ਤਮ ਗੁਣੁ ਸਤ ਗੁਣੁ ਜਿਤਾ ।
ਮਨ ਬਚ ਕਰਮ ਸੰਕਲਪ ਕਰਿ ਇਕ ਮਨਿ ਹੋਇ ਵਿਗੋਇ ਦੁਚਿਤਾ ।
ਲੋਕ ਵੇਦ ਗੁਰ ਗਿਆਨ ਲਿਵ ਅੰਦਰਿ ਇਕੁ ਬਾਹਰਿ ਬਹੁ ਭਿਤਾ ।
ਮਾਤ ਲੋਕ ਪਾਤਾਲ ਜਿਣਿ ਸੁਰਗ ਲੋਕ ਵਿਚਿ ਹੋਇ ਅਥਿਤਾ ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇ ਕਰਿ ਪਤਿਤ ਪਵਿਤਾ ।
ਗੁਰਮੁਖਿ ਸੁਖ ਫਲੁ ਪਾਇਆ ਅਤੁਲੁ ਅਡੋਲੁ ਅਮੋਲੁ ਅਮਿਤਾ ।
ਸਾਧਸੰਗਤਿ ਮਿਲਿ ਪੀੜਿ ਨਪਿਤਾ ॥ - ੨੯/੪.੧-੭

ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ ।
ਉਸੁ ਸੂਅਰੁ ਉਸੁ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ ।
ਪੁਤ੍ਰ ਕਲਤ੍ਰ ਕੁਟੰਬੁ ਦੇਖਿ ਮੋਹੇ ਮੋਹਿ ਨ ਧੋਹਿ ਧਿਙਾਣੈ ।
ਉਸਤਤਿ ਨਿੰਦਾ ਕੰਨਿ ਸੁਣਿ ਆਪਹੁ ਬੁਰਾ ਨ ਆਖਿ ਵਖਾਣੈ ।
ਵਡ ਪਰਤਾਪੁ ਨ ਆਪੁ ਗਣਿ ਕਰਿ ਅਹੰਮੇਉ ਨ ਕਿਸੈ ਰਵਾਣੈ ।
ਗੁਰਮੁਖਿ ਸੁਖ ਫਲ ਪਾਇਆ ਰਾਜੁ ਜੋਗੁ ਰਸ ਰਲੀਆ ਮਾਣੈ ।
ਸਾਧਸੰਗਤਿ ਵਿਟਹੁ ਕੁਰਬਾਣੈ ॥ - ੨੯/੧੧.੧-੭

ਗੁਰਮੁਖਿ ਪਿਰਮੁ ਚਖਾਇਆ ਭੁਖ ਨ ਖਾਣੁ ਪੀਅਣੁ ਅੰਨੁ ਪਾਣੀ ।
ਸਬਦ ਸੁਰਤਿ ਨੀਂਦ ਉਘੜੀ ਜਾਗਦਿਆਂ ਸੁਖ ਰੈਣਿ ਵਿਹਾਣੀ ।
ਸਾਹੇ ਬਧੇ ਸੋਹਦੇ ਮੈਲਾਪੜ ਪਰਵਾਣੁ ਪਰਾਣੀ ।
ਚਲਣੁ ਜਾਣਿ ਸੁਜਾਣ ਹੋਇ ਜਗ ਮਿਹਮਾਨ ਆਏ ਮਿਹਮਾਣੀ ।
ਸਚੁ ਵਣਜਿ ਖੇਪ ਲੈ ਚਲੇ ਗੁਰਮੁਖਿ ਗਾਡੀ ਰਾਹੁ ਨੀਸਾਣੀ ।
ਹਲਤਿ ਪਲਤਿ ਮੁਖ ਉਜਲੇ ਗੁਰ ਸਿਖ ਗੁਰਸਿਖਾਂ ਮਨਿ ਭਾਣੀ ।
ਸਾਧਸੰਗਤਿ ਵਿਚਿ ਅਕਥ ਕਹਾਣੀ ॥ - ੨੯/੧੨.੧-੭

ਹਉਮੈ ਗਰਬੁ ਨਿਵਾਰੀਐ ਗੁਰਮੁਖਿ ਰਿਦੈ ਗਰੀਬੀ ਆਵੈ ।
ਗਿਆਨ ਮਤੀ ਘਟਿ ਚਾਨਣਾ ਭਰਮ ਅਗਿਆਨੁ ਅੰਧੇਰੁ ਮਿਟਾਵੈ ।
ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣੁ ਨਿਮਾਣਾ ਪਾਵੈ ।
ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸੁ ਭਾਣਾ ਭਾਵੈ ।
ਭਾਣਾ ਮੰਨੈ ਮੰਨੀਐ ਆਪਣਾ ਭਾਣਾ ਆਪਿ ਮਨਾਵੈ ।
ਦੁਨੀਆ ਵਿਚਿ ਪਰਾਹੁਣਾ ਦਾਵਾ ਛਡਿ ਰਹੈ ਲਾ ਦਾਵੈ ।
ਸਾਧਸੰਗਤਿ ਮਿਲਿ ਹੁਕਮਿ ਕਮਾਵੈ ॥ - ੨੯/੧੩.੧-੭

ਗੁਰੁ ਪਰਮੇਸਰੁ ਇਕੁ ਜਾਨਿ ਗੁਰਮੁਖਿ ਦੂਜਾ ਭਾਉ ਮਿਟਾਇਆ ।
ਹਉਮੈ ਪਾਲਿ ਢਹਾਇ ਕੈ ਤਾਲ ਨਦੀ ਦਾ ਨੀਰੁ ਮਿਲਾਇਆ ।
ਨਦੀ ਕਿਨਾਰੈ ਦੁਹ ਵਲੀ ਇਕ ਦੂ ਪਾਰਾਵਾਰੁ ਨ ਪਾਇਆ ।
ਰੁਖਹੁ ਫਲੁ ਤੈ ਫਲਹੁ ਰੁਖੁ ਇਕੁ ਨਾਉ ਫਲੁ ਰੁਖੁ ਸਦਾਇਆ ।
ਛਿਅ ਰੁਤੀ ਇਕੁ ਸੁਝ ਹੈ ਸੁਝੈ ਸੁਝੁ ਨ ਹੋਰੁ ਦਿਖਾਇਆ ।
ਰਾਤੀਂ ਤਾਰੇ ਚਮਕਦੇ ਦਿਹ ਚੜਿਐ ਕਿਨਿ ਆਖੁ ਲੁਕਾਇਆ ।
ਸਾਧਸੰਗਤਿ ਇਕ ਮਨਿ ਇਕੁ ਧਿਆਇਆ ॥ - ੨੯/੧੪.੧-੭

ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ ।
ਕੰਨੀਂ ਮੁੰਦਰਾਂ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ ਲਾਸੀ ।
ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ ।
ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰ ਦਾਸੀ ।
ਸਾਧਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ ।

ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ ।
ਸਾਧਸੰਗਤਿ ਗੁਰਮਤਿ ਸਾਬਾਸੀ ॥ - ੨੯/੧੫.੧-੭

ਗੁਰਮੁਖਿ ਮਨੁ ਜਿਣਿ ਜਗੁ ਜਿਣੈ ਆਪੁ ਗਵਾਇ ਆਪੇ ਸਭ ਕੋਈ ।-੨੯/੧੭.੬

ਗੁਰਉਪਦੇਸੁ ਕਮਾਵਣਾ ਗੁਰਮੁਖਿ ਨਾਮੁ ਦਾਨੁ ਇਸਨਾਨਾ ।
ਮਿਠਾ ਬੋਲਣੁ ਨਿਵਿ ਚਲਣੁ ਹਥਹੁ ਦੇਣ ਭਗਤਿ ਗੁਰ ਗਿਆਨਾ ।
ਦੁਹੀ ਸਰਾਈ ਸੁਰਖਰੂ ਸਚੁ ਸਬਦੁ ਵਜੈ ਨੀਸਾਨਾ ।
ਚਲਣੁ ਜਿੰਨ੍ਹੀ ਜਾਣਿਆ ਜਗ ਅੰਦਰਿ ਵਿਰਲੇ ਮਿਹਮਾਨਾ ।
ਆਪ ਗਵਾਏ ਤਿਸੁ ਕੁਰਬਾਨਾ ॥ - ੩੦/੧੫.੩-੭

ਗੁਰਮੁਖਿ ਸਚੁ ਅਲਿਪਤੁ ਹੈ ਕੂੜਹੁ ਲੇਪੁ ਨ ਲਗੈ ਭਾਈ । - ੩੦/੧੯.੧

ਪਹਿਲਾ ਗੁਰਮੁਖਿ ਜਨਮੁ ਲੈ ਭੈ ਵਿਚਿ ਵਰਤੈ ਹੋਇ ਇਆਣਾ ।
ਗੁਰ ਸਿਖ ਲੈ ਗੁਰਸਿਖੁ ਹੋਇ ਭਾਇ ਭਗਤਿ ਵਿਚਿ ਖਰਾ ਸਿਆਣਾ ।
ਗੁਰ ਸਿਖ ਸੁਣਿ ਮੰਨੈ ਸਮਝਿ ਮਾਣਿ ਮਹਤਿ ਵਿਚਿ ਰਹੈ ਨਿਮਾਣਾ ।
ਗੁਰ ਸਿਖ ਗੁਰਸਿਖੁ ਪੂਜਦਾ ਪੈਰੀ ਪੈ ਰਹਰਾਸਿ ਲੁਭਾਣਾ ।
ਗੁਰ ਸਿਖ ਮਨਹੁ ਨ ਵਿਸਰੈ ਚਲਣੁ ਜਾਣਿ ਜੁਗਤਿ ਮਿਹਮਾਣਾ ।
ਗੁਰ ਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰਸਿਖੁ ਪਰਵਾਣਾ ।
ਘਾਲਿ ਖਾਇ ਗੁਰਸਿਖ ਮਿਲਿ ਖਾਣਾ ॥ - ੩੨/੧.੧-੭

ਦਿਸਟਿ ਦਰਸ ਲਿਵ ਸਾਵਧਾਨੁ ਸਬਦ ਸੁਰਤਿ ਚੇਤੰਨੁ ਸਿਆਣਾ ।
ਨਾਮੁ ਦਾਨੁ ਇਸਨਾਨੁ ਦਿੜੁ ਮਨ ਬਚ ਕਰਮ ਕਰੈ ਮੇਲਾਣਾ ।
ਗੁਰਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ ।
ਪਰ ਤਨ ਪਰ ਧਨ ਪਰਹਰੈ ਪਰ ਨਿੰਦਾ ਸੁਣਿ ਮਨਿ ਸਰਮਾਣਾ ।
ਗੁਰ ਮੂਰਤਿ ਸਤਿਗੁਰ ਸਬਦੁ ਸਾਧਸੰਗਤਿ ਸਮਸਰਿ ਪਰਵਾਣਾ ।
ਇਕ ਮਨਿ ਇਕੁ ਅਰਾਧਣਾ ਦੁਤੀਆ ਨਾਸਤਿ ਭਾਵੈ ਭਾਣਾ ।
ਗੁਰਮੁਖਿ ਹੋਦੈ ਤਾਣਿ ਨਿਤਾਣਾ ॥ - ੩੨/੨.੧-੭

ਇਹੁ ਜਗੁ ਚਉਪੜਿ ਖੇਲੁ ਹੈ ਆਵਾ ਗਉਣ ਭਉਜਲ ਸੈਂਸਾਰੇ ।
ਗੁਰਮੁਖਿ ਜੋੜਾ ਸਾਧਸੰਗਿ ਪੂਰਾ ਸਤਿਗੁਰ ਪਾਰਿ ਉਤਾਰੇ ।
ਲਗਿ ਜਾਇ ਸੋ ਪੁਗਿ ਜਾਇ ਗੁਰ ਪਰਸਾਦੀ ਪੰਜਿ ਨਿਵਾਰੇ ।
ਗੁਰਮੁਖਿ ਸਹਜਿ ਸੁਭਾਉ ਹੈ ਆਪਹੁੰ ਬੁਰਾ ਨ ਕਿਸੈ ਵਿਚਾਰੇ ।
ਸਬਦ ਸੁਰਤਿ ਲਿਵ ਸਾਵਧਾਨ ਗੁਰਮੁਖਿ ਪੰਥ ਚਲੈ ਪਗੁ ਧਾਰੇ ।
ਲੋਕ ਵੇਦ ਗੁਰੁ ਗਿਆਨ ਮਤਿ ਭਾਇ ਭਗਤਿ ਗੁਰੁ ਸਿਖ ਪਿਆਰੇ ।
ਨਿਜ ਘਰਿ ਜਾਇ ਵਸੈ ਗੁਰੁ ਦੁਆਰੇ ॥ - ੩੨/੨੨.੧-੭

ਗੁਰਸਿਖ ਆਸਕੁ ਸਬਦ ਦੇ ਕੁਤੇ ਦਾ ਪੜਕੁਤਾ ਭਾਣਾ । - ੩੭/੩੧.੫

ਕਾਮ ਲਖ ਕਰਿ ਕਾਮਨਾ ਬਹੁ ਰੂਪੀ ਸੋਹੈ ।
ਲਖ ਕਰੋਧ ਕਰੋਧ ਕਰਿ ਦੁਸਮਨ ਹੋਇ ਜੋਹੈ ।
ਲਖ ਲੋਭ ਲਖ ਲਖਮੀ ਹੋਇ ਧੋਹਣ ਧੋਹੈ ।
ਮਾਇਆ ਮੋਹਿ ਕਰੋੜ ਮਿਲਿ ਹੋ ਬਹੁ ਗੁਣ ਸੋਹੈ ।
ਅਸੁਰ ਸੰਘਾਰਿ ਹੰਕਾਰ ਲਖ ਹਉਮੈ ਕਰਿ ਛੋਹੈ ।
ਸਾਧਸੰਗਤਿ ਗੁਰੁ ਸਿਖ ਸੁਣਿ ਗੁਰੁਸਿਖ ਨ ਪੋਹੈ ॥ - ੩੮/੧.੧-੬

ਲਖ ਕਾਮਣਿ ਲਖ ਕਾਵਰੂ ਲਖ ਕਾਮਣਿਆਰੀ ।
ਸਿੰਗਲ ਦੀਪਹੁੰ ਪਦਮਣੀ ਬਹੁ ਰੂਪਿ ਸੀਗਾਰੀ ।
ਮੋਹਣੀਆਂ ਇੰਦ੍ਰਾ ਪੁਰੀ ਅਪਛਰਾ ਸੁਚਾਰੀ ।
ਹੂਰਾਂ ਪਰੀਆਂ ਲਖ ਲਖ ਲਖ ਬਹਿਸਤ ਸਵਾਰੀ ।
ਲਖ ਕਉਲਾਂ ਨਵ ਜੋਬਨੀ ਲਖ ਕਾਮ ਕਰਾਰੀ ।
ਗੁਰਮੁਖਿ ਪੋਹਿ ਨ ਸਕਨੀ ਸਾਧਸੰਗਤਿ ਭਾਰੀ ॥ - ੩੮/੨.੧-੬

ਲਖ ਦੁਰਯੋਜਨ ਕੰਸ ਲਖ ਲਖ ਦੈਤ ਲੜੰਦੇ ।
ਲਖ ਰਾਵਣ ਕੁੰਭਕਰਣ ਲਖ ਲਖ ਰਾਕਸ ਮੰਦੇ ।
ਪਰਸਰਾਮ ਲਖ ਸਹੰਸਬਾਹੁ ਕਰਿ ਖੁਦੀ ਖਹੰਦੇ ।
ਹਰਨਾਕਸ ਬਹੁ ਹਰਣਾਕਸਾ ਨਰਸਿੰਘ ਬੁਕੰਦੇ ।
ਲਖ ਕਰੋਧ ਵਿਰੋਧ ਲਖ ਲਖ ਵੈਰੁ ਕਰੰਦੇ ।
ਗੁਰੁਸਿਖ ਪੋਹਿ ਨ ਸਕਈ ਸਾਧਸੰਗਿ ਮਿਲੰਦੇ ॥ - ੩੮/੩.੧-੬

ਸੋਇਨਾ ਰੁਪਾ ਲਖ ਮਣਾ ਲਖ ਭਰੇ ਭੰਡਾਰਾ ।
ਮੋਤੀ ਮਾਣਿਕ ਹੀਰਿਆਂ ਬਹੁ ਮੋਲ ਅਪਾਰਾ ।
ਦੇਸ ਵੇਸ ਲਖ ਰਾਜ ਭਾਗ ਪਰਗਣੇ ਹਜਾਰਾ ।
ਰਿਧੀ ਸਿਧੀ ਜੋਗ ਭੋਗ ਅਭਰਣ ਸੀਗਾਰਾ ।
ਕਾਮਧੇਨੁ ਲਖ ਪਾਰਿਜਾਤਿ ਚਿੰਤਾਮਣਿ ਪਾਰਾ ।
ਚਾਰ ਪਦਾਰਥ ਸਗਲ ਫਲ ਲਖ ਲੋਭ ਲੁਭਾਰਾ ।
ਗੁਰਸਿਖ ਪੋਹ ਨ ਹੰਘਨੀ ਸਾਧਸੰਗਿ ਉਧਾਰਾ ॥ - ੩੮/੪.੧-੭

ਪਿਉ ਪੁਤੁ ਮਾਵੜ ਧੀਅੜੀ ਹੋਇ ਭੈਣ ਭਿਰਾਵਾ ।
ਨਾਰਿ ਭਤਾਰੁ ਪਿਆਰ ਲਖ ਮਨ ਮੇਲਿ ਮਿਲਾਵਾ ।
ਸੁੰਦਰ ਮੰਦਰ ਚਿਤ੍ਰਸਾਲ ਬਾਗ ਫੁਲ ਸੁਹਾਵਾ ।
ਰਾਗ ਰੰਗ ਰਸ ਰੂਪ ਲਖ ਬਹੁ ਭੋਗ ਭੁਲਾਵਾ ।
ਲਖ ਮਾਇਆ ਲਖ ਮੋਹਿ ਮਿਲਿ ਹੋਇ ਮੁਦਈ ਦਾਵਾ ।
ਗੁਰੁਸਿਖ ਪੋਹਿ ਨ ਹੰਘਨੀ ਸਾਧਸੰਗੁ ਸੁਹਾਵਾ ॥ - ੩੮/੫.੧-੬

ਵਰਨਾ ਵਰਨ ਨ ਭਾਵਨੀ ਕਰਿ ਖੁਦੀ ਖਹੰਦੇ ।
ਜੰਗਲ ਅੰਦਰਿ ਸੀਂਹ ਦੁਇ ਬਲਵੰਤਿ ਬੁਕੰਦੇ ।
ਹਾਥੀ ਹਥਿਆਈ ਕਰਨਿ ਮਤਵਾਲੇ ਹੁਇ ਅੜੀ ਅੜੰਦੇ ।
ਰਾਜ ਭੂਪ ਰਾਜੇ ਵਡੇ ਮਲ ਦੇਸ ਲੜੰਦੇ ।
ਮੁਲਕ ਅੰਦਰਿ ਪਾਤਿਸਾਹ ਦੁਇ ਜਾਇ ਜੰਗ ਜੁੜੰਦੇ ।
ਹਉਮੈ ਕਰਿ ਹੰਕਾਰ ਲਖ ਮਲ ਮਲ ਘੁਲੰਦੇ ।
ਗੁਰੁਸਿਖ ਪੋਹਿ ਨ ਸਕਨੀ ਸਾਧੁ ਸੰਗਿ ਵਸੰਦੇ ॥ - ੩੮/੬.੧-੭

ਗੋਰਖ ਜਤੀ ਸਦਾਇੰਦਾ ਤਿਸੁ ਗੁਰੁ ਘਰਿਬਾਰੀ ।
ਸੁਕਰ ਕਾਣਾ ਹੋਇਆ ਮੰਤੀ ਅਵਿਚਾਰੀ ।
ਲਖਮਣ ਸਾਧੀ ਭੁਖ ਤੇਹ ਹਉਮੈ ਅਹੰਕਾਰੀ ।
ਹਨੂੰਮਤ ਬਲਵੰਤ ਆਖੀਐ ਚੰਚਲ ਮਤਿ ਖਾਰੀ ।
ਭੈਰਉ ਭੂਤ ਕਸੂਤ ਸੰਗਿ ਦੁਰਮਤਿ ਉਰਧਾਰੀ ।
ਗੁਰਸਿਖ ਜਤੀ ਸਲਾਹੀਅਨਿ ਜਿਨਿ ਹਉਮੈ ਮਾਰੀ ॥ - ੩੮/੭.੧-੬

ਹਰੀਚੰਦ ਸਤਿ ਰਖਿਆ ਜਾਇ ਨਿਖਾਸ ਵਿਕਾਣਾ ।
ਬਲ ਛਲਿਆ ਸਤੁ ਪਾਲਦਾ ਪਾਤਾਲਿ ਸਿਧਾਣਾ ।
ਕਰਨੁ ਸੁ ਕੰਚਨ ਦਾਨ ਕਰਿ ਅੰਤੁ ਪਛੋਤਾਣਾ ।
ਸਤਿਵਾਦੀ ਹੁਇ ਧਰਮਪੁਤੁ ਕੂੜ ਜਮਪੁਰਿ ਜਾਣਾ ।
ਜਤੀ ਸਤੀ ਸੰਤੋਖੀਆ ਹਉਮੈ ਗਰਬਾਣਾ ।
ਗੁਰਸਿਖ ਰੋਮ ਨ ਪੁਜਨੀ ਬਹੁ ਮਾਣ ਨਿਮਾਣਾ ॥ - ੩੮/੮.੧-੬

ਮੁਸਲਮਾਣਾ ਹਿੰਦੂਆਂ ਦੁਇ ਰਾਹ ਚਲਾਏ ।
ਮਜਹਬ ਵਰਣ ਗਣਾਇੰਦੇ ਗੁਰੁ ਪੀਰੁ ਸਦਾਏ ।
ਸਿਖ ਮੁਰੀਦ ਪਖੰਡ ਕਰਿ ਉਪਦੇਸ ਦ੍ਰਿੜਾਏ ।
ਰਾਮ ਰਹੀਮ ਧਿਆਇੰਦੇ ਹਉਮੈ ਗਰਬਾਏ ।
ਮਕਾ ਗੰਗ ਬਨਾਰਸੀ ਪੂਜ ਜਾਰਤ ਆਏ ।
ਰੋਜੇ ਵਰਤ ਨਮਾਜ ਕਰਿ ਡੰਡਉਤਿ ਕਰਾਏ ।
ਗੁਰੁਸਿਖ ਰੋਮ ਨ ਪੁਜਨੀ ਜੋ ਆਪੁ ਗਵਾਏ ॥ - ੩੮/੯.੧-੭

ਛਿਅ ਦਰਸਨ ਵਰਤਾਇਆ ਚਉਦਹ ਖਨਵਾਦੇ ।
ਘਰੈ ਘੁੰਮਿ ਘਰਬਾਰੀਆ ਅਸਵਾਰ ਪਿਆਦੇ ।
ਸੰਨਿਆਸੀ ਦਸ ਨਾਮ ਧਰਿ ਕਰਿ ਵਾਦ ਕਵਾਦੇ ।
ਰਾਵਲ ਬਾਰਹ ਪੰਥ ਕਰਿ ਫਿਰਦੇ ਉਦਮਾਦੇ ।
ਜੈਨੀ ਜੂਠ ਨ ਉਤਰੈ ਜੂਠੇ ਪਰਸਾਦੇ ।
ਗੁਰੁਸਿਖ ਰੋਮ ਨ ਪੁਜਨੀ ਧੁਰਿ ਆਦਿ ਜੁਗਾਦੇ ॥ - ੩੮/੧੦.੧-੬

ਬਹੁ ਸੁੰਨੀ ਸੀਅ ਰਾਫਸੀ ਮਜਹਬ ਮਨਿ ਭਾਣੇ ।
ਮੁਲਹਿਦ ਹੋਇ ਮੁਨਾਫਕਾ ਸਭ ਭਰਮਿ ਭੁਲਾਣੇ ।
ਈਸਾਈ ਮੂਸਾਈਆਂ ਹਉਮੈ ਹੈਰਾਣੇ ।
ਹੋਇ ਫਿਰੰਗੀ ਅਰਮਨੀ ਰੂਮੀ ਗਰਬਾਣੇ ।
ਕਾਲੀ ਪੋਸ ਕਲੰਦਰਾਂ ਦਰਵੇਸ ਦੁਗਾਣੇ ।
ਗੁਰੁਸਿਖ ਰੋਮ ਨ ਪੁਜਨੀ ਗੁਰ ਹਟਿ ਵਿਕਾਣੇ ॥ - ੩੮/੧੧.੧-੬

ਗੁਰਮੁਖਿ ਮਿਲਿ ਪਰਵਾਣ ਪੰਚ ਸਾਧਸੰਗਤਿ ਸਚ ਖੰਡ ਬਿਲਾਸੀ ।
ਗੁਰ ਦਰਸਨ ਗੁਰਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ ।
ਮਿਠਾ ਬੋਲਣੁ ਨਿਵ ਚਲਣੁ ਖਟਿ ਖਵਾਲਣੁ ਆਸ ਨਿਰਾਸੀ ।
ਸਦਾ ਸਹਜੁ ਬੈਰਾਗੁ ਹੈ ਕਲੀ ਕਾਲ ਅੰਦਰਿ ਪਰਗਾਸੀ ।
ਸਾਧਸੰਗਤਿ ਮਿਲਿ ਬੰਦ ਖਲਾਸੀ ॥ - ੩੯/੧੭.੫-੯

ਗੁਰਮੁਖਿ ਵੰਸੀ ਪਰਮਹੰਸੁ ਗੁਰਸਿਖ ਸਾਧ ਸੇ ਪਰਉਪਕਾਰੀ ।
ਗੁਰਭਾਈ ਗੁਰਭਾਈਆਂ ਸਾਕ ਸਚਾ ਗੁਰ ਵਾਕ ਜੁਹਾਰੀ ।
ਪਰ ਤਨੁ ਪਰ ਧਨੁ ਪਰਹਰੇ ਪਰ ਨਿੰਦਾ ਹਉਮੈ ਪਰਹਾਰੀ ।
ਸਾਧ ਸੰਗਤਿ ਵਿਟਹੁੰ ਬਲਿਹਾਰੀ ॥ - ੩੯/੧੮.੬-੯

ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ ।
ਗੁਰੁ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ ।
ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ ।
ਸੰਕਾ ਮਨਹੁੰ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ ।
ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ ।
ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ ।
ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਗੁਰੁ ਸੰਦਾ ।
ਗੁਰਮੁਖ ਗਾਡੀ ਰਾਹੁ ਚਲੰਦਾ ॥ - ੪੦/੧੧.੧-੮

ਸਿਧ ਨਾਥ ਜੋਗੀ ਜੋਗ ਧਿਆਨ ਮੈ ਨ ਆਨ ਸਕੇ।
ਬੇਦ ਪਾਠ ਕਰਿ ਬ੍ਰਹਮਾਦਿਕ ਨ ਜਾਨੇ ਹੈ ।
ਅਧ੍ਰਿਾਤਮ ਗਿਆਨ ਕੈ ਨ ਸਿਵ ਸਨਕਾਦਿ ਪਾਏ ।
ਜਗ ਭੋਗ ਮੈ ਨ ਇੰਦ੍ਰਾਦਿਕ ਪਹਿਚਾਨੇ ਹੈ ।
ਨਉਮ ਸਿਮਰਨ ਕੈ ਸੇਖਾਦਿਕ ਨ ਸੰਖ ਜਾਨੀ ।
ਬ੍ਰਹਮਚਰਜ ਨਾਰਦਾਦਕ ਹਿਰਾਨੇ ਹੈ ।
ਨਾਨਾ ਅਵਤਾਰ ਕੈ ਅਪਾਰ ਕੋ ਨ ਪਾਰ ਪਾਇਓ ।
ਪੂਰਨ ਬ੍ਰਹਮ ਗੁਰਸਿਖ ਮਨ ਮਾਨੇ ਹੈ ॥੨੧॥

ਸਬਦ ਸੁਰਤਿ ਲਿਵ ਗੁਰਸਿਖ ਸੰਧ ਮਿਲੇ ।
ਸਸਿ ਘਰਿ ਸੂਰਿ ਪੂਰ ਨਿਜ ਘਰਿ ਆਏ ਹੈ ।
ਉਲਟਿ ਪਵਨ ਮਨ ਮੀਨ ਤ੍ਰਿਬੈਨੀ ਪ੍ਰਸੰਗ ।
ਤ੍ਰਿਕੁਟੀ ਉਲੰਘਿ ਸੁਖ ਸਾਗਰ ਸਮਾਏ ਹੈ ।
ਤ੍ਰਿਗੁਨ ਅਤੀਤ ਚਤੁਰਥ ਪਦ ਗੰਮਿਤਾ ਕੈ ।
ਨਿਝਰ ਅਪਾਰ ਧਾਰ ਅਮੀਅ ਚੁਆਏ ਹੈ ।
ਚਕਈ ਚਕੋਰ ਮੋਰ ਚਾਤ੍ਰਿਕ ਅਨੰਦਮਈ ।
ਕਦਲੀ ਕਮਲ ਬਿਮਲ ਜਲ ਛਾਏ ਹੈ ॥੨੮॥

ਸਬਦ ਸੁਰਤਿ ਲਿਵ ਗੁਰਸਿਖ ਸੰਧ ਮਿਲੇ ।
ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ ।
ਭਾਗੈ ਭੈ ਭਰਮ ਭੇਦ ਕਾਲ ਅਉ ਕਰਮ ਖੇਦ ।
ਲੋਗ ਬੇਦ ਉਲੰਘਿ ਉਦੋਤ ਗੁਰ ਗਿਆਨੇ ਹੈ ।
ਮਾਇਆ ਅਉ ਬ੍ਰਹਮ ਸਮ ਦਸਮ ਦੁਆਰ ਪਾਰਿ ।
ਅਨਹਦ ਰੁਨਝੁਨ ਬਾਜਤ ਨੀਸਾਨੇ ਹੈ ।
ਉਨਮਨ ਮਗਨ ਗਗਨ ਜਗਮਗ ਜੋਤਿ ।
ਨਿਝਰ ਅਪਾਰ ਧਾਰ ਪਰਮ ਨਿਧਾਨੇ ਹੈ ॥੨੯॥

ਤ੍ਰਿਗੁਨ ਅਤੀਤ ਚਤੁਰਥ ਗੁਨ ਗੰਮਿਤਾ ਕੈ
ਪੰਚ ਤਤ ਉਲੰਘਿ ਪਰਮ ਤਤਵਾਸੀ ਹੈ ।
ਖਟ ਰਸ ਤਿਆਗਿ ਪ੍ਰੇਮ ਰਸ ਕਉ ਪ੍ਰਾਪਤਿ ਭਏ ।
ਪੂਰ ਸੁਰਿ ਸਪਤ ਅਨਹਦ ਅਭਿਆਸੀ ਹੈ ।
ਅਸਟ ਸਿਧਾਂਤ ਭੇਦ ਨਾਥਨ ਕੈ ਨਾਥ ਭਏ ।
ਦਸਮ ਸਥਲ ਸੁਖ ਸਾਗਰ ਬਿਲਾਸੀ ਹੈ ।
ਉਨਮਨ ਮਗਨ ਗਗਨ ਹੁਇ ਨਿਝਰ ਝਰੈ ।
ਸਹਜ ਸਮਾਧਿ ਗੁਰੁ ਪਰਚੇ ਉਦਾਸੀ ਹੈ ॥੩੧॥

ਦੁਬਿਧਾ ਨਿਵਾਰਿ ਅਬਰਨ ਹੁਇ ਬਰਨ ਬਿਖੈ ।
ਪਾਂਚ ਪਰਪੰਚ ਨ ਦਰਸ ਅਦਰਸ ਹੈ ।
ਪਰਮ ਪਾਰਸ ਗੁਰ ਪਰਸਿ ਪਾਰਸ ਭਏ ।
ਕਨਿਕ ਅਨਿਕ ਧਾਤੁ ਆਪਾ ਅਪਰਸ ਹੈ ।
ਨਵਦੁਆਰ ਦੁਆਰ ਪਾਰਿਬ੍ਰਮਾਸਨ ਸਿੰਘਾਸਨ ਮੈ ।
ਨਿਝਰ ਝਰਨਿ ਰੁਚਤ ਨ ਅਨਰਸ ਹੈ ।
ਗੁਰਸਿਖ ਸੰਧਿ ਮਿਲੇ ਬੀਸ ਇਕਈਸ ਈਸ ।
ਅਨਹਦ ਗਦ ਗਦ ਅਭਰ ਭਰਸ ਹੈ ॥੩੨॥

ਚਰਨ ਕਮਲ ਭਜਿ ਕਮਲ ਪ੍ਰਗਾਸ ਭਏ ।
ਦਰਸ ਦਰਸ ਸਮਦਰਸ ਦਿਖਾਏ ਹੈ ।
ਸਬਦ ਸੁਰਤਿ ਅਨਹਦ ਲਿਵਲੀਨ ਭਏ ।
ਓਨਮਨ ਮਗਨ ਗਗਨ ਪੁਰ ਛਾਏ ਹੈ ।

ਪ੍ਰੇਮਰਸ ਬਸਿ ਹੁਇ ਬਿਸਮ ਬਿਦੇਹ ਭਏ ।
ਅਤਿ ਅਸਚਰਜ ਮੋ ਹੇਰਤ ਹਿਰਾਏ ਹੈ ।
ਗੁਰਮੁਖਿ ਸੁਖਫਲ ਮਹਿਮਾ ਅਗਾਧਿ ਬੋਧਿ ।
ਅਕਥ ਕਥਾ ਬਿਨੋਦ ਕਹਤ ਨ ਆਏ ਹੈ ॥੩੩॥

ਦੁਰਮਤਿ ਮੇਟਿ ਗੁਰਮਤਿ ਹਿਰਦੈ ਪ੍ਰਗਾਸੀ ।
ਖੋਏ ਹੈ ਅਗਿਆਨ ਜਾਨੇ ਬ੍ਰਹਮ ਗਿਆਨ ਹੈ।
ਦਰਸ ਧਿਆਨ ਆਨ ਧਿਆਨ ਬਿਸਮਰਨ ਕੈ ।
ਸਬਦ ਸੁਰਤਿ ਮੋਨਿ ਬ੍ਰਤ ਪਰਵਾਨੇ ਹੈ ।
ਪ੍ਰੇਮਰਸ ਰਸਿਕ ਹੁਇ ਅਨਰਸ ਰਹਤ ਹੁਇ ।
ਜੋਤੀ ਮੈ ਜੋਤਿ ਸਰੂਪ ਸੋਹੰ ਸੁਰਤਾਨੇ ਹੈ ।
ਗੁਰਸਿਖ ਸੰਧ ਮਿਲੇ ਬੀਸ ਇਕਈਸ ਈਸ ।
ਪੂਰਨ ਬਿਬੇਕ ਟੇਕ ਏਕ ਹੀਯੇ ਆਨੇ ਹੈ ।੩੪॥

ਪੂਰਨ ਬ੍ਰਹਮ ਗੁਰ ਬੇਲ ਹੁਇ ਚੰਬੇਲੀ ਗਤਿ ।
ਮੂਲ ਸਾਖਾ ਪਤ੍ਰ ਕਰਿ ਬਿਬਿਧ ਬਿਥਾਰ ਹੈ।
ਗੁਰਸਿਖ ਪੁਹਪ ਸੁਬਾਸ ਨਿਜ ਰੂਪ ਤਾਮੈ ।
ਪ੍ਰਗਟ ਹੁਇ ਕਰਤ ਸੰਸਾਰ ਕੋ ਉਧਾਰ ਹੈ ।
ਤਿਲ ਮਿਲਿ ਬਾਸਨਾ ਸੁਬਾਸ ਕੋ ਨਿਵਾਸ ਕਰਿ ।
ਆਪਾ ਖੋਇ ਹੋਇ ਹੈ ਫੁਲੇਲ ਮਹਕਾਰ ਹੈ ।
ਗੁਰਮੁਖਿ ਮਾਰਗ ਮੈ ਪਤਿਤ ਪੁਨੀਤ ਰੀਤਿ ।
ਸੰਸਾਰੀ ਹੁਇ ਨਿਰੰਕਾਰੀ ਪਰਉਪਕਾਰ ਹੈ ॥੩੭॥

ਪੂਰਨ ਬ੍ਰਹਮ ਗੁਰ ਬਿਰਖ ਬਿਥਾਰ ਧਾਰ ।
ਮੂਲਖੰਦ ਸਾਖਾ ਪਤ੍ਰ ਅਨਿਕ ਪ੍ਰਕਾਰ ਹੈ ।
ਮੈਤਾ ਨਿਜ ਰੂਪ ਗੁਰਸਿਖ ਫਲ ਕੋ ਪ੍ਰਗਾਸ ।
ਬਾਸਨਾ ਸੁਬਾਸ ਅਉ ਸ੍ਵਾਦ ਉਪਕਾਰ ਹੈ ।
ਚਰਨ ਕਮਲ ਮਕਰੰਦ ਰਸ ਰਸਿਕ ਹੁਇ ।
ਚਾਖੇ ਚਰਨਾਂਮ੍ਰਿਤ ਸੰਸਾਰ ਕੋ ਉਧਾਰ ਹੈ ।
ਗੁਰਮੁਖਿ ਮਾਰਗ ਮਹਾਤਮ ਅਕਥ ਕਥਾ ।
ਨੇਤ ਨੇਤ ਨੇਤ ਨਮੋ ਨਮੋ ਨਮਸਕਾਰ ਹੈ ॥੩੮॥

ਬਰਨ ਬਰਨ ਬਹੁ ਬਰਨ ਗੋਬੰਸ ਜੈਸੇ ।
ਏਕੋ ਹੀ ਬਦਨ ਦੁਹੇ ਦੂਧ ਜਗ ਜਾਨੀਐ ।
ਅਨਿਕ ਪ੍ਰਕਾਰ ਫਲ ਫੂਲ ਕੈ ਬਨਾਸਪਤਿ ।
ਏਕੈ ਰੂਪ ਅਗਨਿ ਸਰਬ ਮੈ ਸਮਾਨੀਐ ।
ਚਤੁਰ ਬਰਨ ਪਾਨ ਚੂਨਾ ਅਉ ਸੁਪਾਰੀ ਕਾਥਾ ।
ਆਪਾ ਖੋਇ ਮਿਲਤ ਅਨੂਪ ਰੂਪ ਠਾਨੀਐ ।
ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ ।
ਸਬਦ ਸੁਰਤਿ ਉਨਮਨ ਉਨਮਾਨੀਐ ॥੩੯॥

ਸੀਂਚਤ ਸਲਿਲ ਬਹੁ ਬਰਨ ਬਨਾਸਪਤੀ ।
ਚੰਦਨ ਸੁਬਾਸ ਏਕੈ ਚੰਦਨ ਬਖਾਨੀਐ ।
ਪਰਬਤ ਬਿਖੈ ਉਤਪਤ ਹੁਇ ਅਸਟ ਧਾਤੁ ।
ਪਾਰਸ ਪਰਸਿ ਏਕੈ ਕੰਚਨ ਕੈ ਜਾਨੀਐ ।
ਨਿਸ ਅੰਧਕਾਰ ਤਾਰਾ ਮੰਡਲ ਚਮਤਕਾਰ ।
ਦਿਨ ਦਿਨਕਰ ਜੋਤਿ ਏਕੈ ਪਰਵਾਨੀਐ ।
ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ ।
ਸਬਦ ਸੁਰਤਿ ਉਨਮਨ ਉਨਮਾਨੀਐ ॥੪੦॥

ਜੈਸੇ ਕੁਲਾਬਧੂ ਗੁਰਜਨ ਮੈ ਘੂਘਟਿ ਪਟ ।
ਸਿਹਜਾ ਸੰਜੋਗ ਸਮੈ ਅੰਤਰੁ ਨ ਪ੍ਰੀਅ ਸੈ ।
ਜੈਸੇ ਮਨਿ ਅਛਤ ਕੁਟੰਬ ਹੀ ਸਹਿਤ ਅਹਿ ।
ਬੰਕਤ ਨ ਸੂਧੋ ਬਿਲ ਪੈਸਤ ਹੁਇ ਜੀਅ ਸੈ ।
ਮਾਤਾ ਪਿਤਾ ਅਛਤ ਨ ਬੋਲੈ ਸੁਤ ਬਨਿਤਾ ਸੈ ।
ਪਾਛੇ ਕੈ ਦੈ ਸਰਬਸੁ ਮੋਹ ਸੁਤ ਤ੍ਰੀਅ ਸੈ ।
ਲੋਗਨ ਮੈ ਲੋਗਾਚਾਰ ਗੁਰਮੁਖਿ ਏਕੰਕਾਰ ।
ਸਬਦ ਸੁਰਤਿ ਉਨਮਨ ਮਨ ਹੀਅ ਸੈ ॥੪੧॥

ਜੋਗ ਬਿਖੈ ਭੋਗ ਅਰੁ ਭੋਗ ਬਿਖੈ ਜੋਗ ਜਤਿ ।
ਗੁਰਮੁਖਿ ਪੰਥ ਜੋਗ ਭੋਗ ਸੈ ਅਤੀਤ ਹੈ ।
ਗਿਆਨ ਬਿਖੈ ਧਿਆਨ ਅਰੁ ਧਿਆਨ ਬਿਖੈ ਬੋਧੇ ਗਿਆਨ ।
ਗੁਰਮਤਿ ਗਤਿ ਗਿਆਨ ਧਿਆਨ ਕੈ ਅਜੀਤ ਹੈ ।
ਪ੍ਰੇਮ ਕੈ ਭਗਤਿ ਅਰੁ ਭਗਤਿ ਕੈ ਪ੍ਰੇਮ ਨੇਮ ।
ਅਲਖ ਭਗਤਿ ਪ੍ਰੇਮ ਗੁਰਮੁਖਿ ਰੀਤਿ ਹੈ ।
ਨਿਰਗੁਨ ਸਰਗੁਨ ਬਿਖੈ ਬਿਸਮ ਬਿਸ੍ਵਾਸ ਰਿਦੈ ।
ਬਿਸਮ ਬਿਸ੍ਵਾਸ ਪਾਰਿ ਪੂਰਨ ਪ੍ਰਤੀਤਿ ਹੈ ॥੪੨॥

ਕਿੰਚਤ ਕਟਾਛ ਦਿਬਿ ਦੇਹ ਦਿਬਿ ਦ੍ਰਿਸਟਿ ਹੁਇ ।
ਦਿਬਿ ਜੋਤਿ ਕੋ ਧਿਆਨੁ ਦਿਬਿ ਦ੍ਰਿਸਟਾਤ ਕੈ ।
ਸਬਦ ਬਿਬੇਕ ਟੇਕ ਪ੍ਰਗਟ ਹੁਇ ਗੁਰਮਤਿ ।
ਅਨਹਦ ਗੰਮਿ ਉਨਮਨੀ ਕੋ ਮਤਾਤ ਕੈ ।
ਗਿਆਨ ਧਿਆਨ ਕਰਨੀ ਕੈ ਉਪਜਤ ਪ੍ਰੇਮ ਰਸੁ ।
ਗੁਰਮੁਖਿ ਸੁਖ ਪ੍ਰੇਮ ਨੇਮ ਨਿਜ ਕ੍ਰਾਤਿ ਕੈ ।
ਚਰਨ ਕਮਲ ਦਲ ਸੰਪਟ ਮਧੁਪ ਗਤਿ ।
ਸਹਜ ਸਮਾਧਿ ਮਧ ਪਾਨ ਪ੍ਰਾਨ ਸ਼ਾਂਤਿ ਕੈ ॥੪੩॥

ਦ੍ਰਿਸਟਿ ਮੈ ਦਰਸ ਦਰਸ ਮੈ ਦ੍ਰਿਸ਼ਟਿ ਦ੍ਰਿਗ ।
ਦ੍ਰਿਸਟਿ ਦਰਸ ਅਦਰਸ ਗੁਰ ਧਿਆਨ ਹੈ ।
ਸਬਦ ਮੈ ਸੁਰਤਿ ਸੁਰਤਿ ਮੈ ਸਬਦ ਧੁਨਿ ।
ਸਬਦ ਸੁਰਤਿ ਅਗਮਿਤਿ ਗੁਰ ਗਿਆਨ ਹੈ ।

ਗਿਆਨ ਧਿਆਨ ਕਰਨੀ ਕੈ ਪ੍ਰਗਟਤ ਪ੍ਰੇਮ ਰਸੁ ।
ਗੁਰਮਤਿ ਗਤਿ ਪ੍ਰੇਮ ਨੇਮ ਨਿਰਬਾਨ ਹੈ ।
ਪਿੰਡ ਪ੍ਰਾਨ ਪ੍ਰਾਨਪਤਿ ਬੀਸ ਕੋ ਬਰਤਮਾਨ ।
ਗੁਰਮੁਖ ਸੁਖ ਇਕਈਸ ਮੋ ਨਿਧਾਨ ਹੈ ॥੪੫॥

ਮਨ ਬਚ ਕ੍ਰਮ ਹੁਇ ਇਕਤ੍ਰ ਛਤ੍ਰਪਤਿ ਭਏ ।
ਸਹਜ ਸਿੰਘਾਸਨ ਕੈ ਅਬਿ ਨਿਹਚਲ ਰਾਜ ਹੈ ।
ਸਤ ਅਉ ਸੰਤੋਖ ਦਇਆ ਧਰਮ ਅਰਥ ਮੇਲਿ ।
ਪੰਚ ਪਰਵਾਨ ਕੀਏ ਗੁਰਮਤਿ ਸਾਜ ਹੈ ।
ਸਕਲ ਪਦਾਰਥ ਅਉ ਸਰਬ ਨਿਧਾਨ ਸਭਾ ।
ਸਿਵ ਨਗਰੀ ਸੁਬਾਸ ਕੋਟਿ ਛਬਿ ਛਾਜ ਹੈ ।
ਰਾਜਨੀਤਿ ਰੀਤਿ ਪ੍ਰੀਤਿ ਪਰਜਾ ਕੈ ਸੁਖੈ ਸੁਖ ।
ਪੂਰਨ ਮਨੋਰਥ ਸਫਲ ਸਬ ਕਾਜ ਹੈ ॥੪੬॥

ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ ।
ਗੰਮਿਤਾ ਤ੍ਰਿਕਾਲ ਤ੍ਰਿਭਵਨ ਸੁਧਿ ਪਾਈ ਹੈ ।
ਸਹਜ ਸਮਾਧਿ ਸਾਧਿ ਅਗਮ ਅਗਾਧਿ ਕਥਾ ।
ਅੰਤਰਿ ਦਿਸੰਤਰ ਨਿਰੰਤਰੀ ਜਤਾਈ ਹੈ ।
ਖੰਡ ਬ੍ਰਹਮੰਡ ਪਿੰਡ ਪ੍ਰਾਨ ਪ੍ਰਾਨਪਤਿ ਗਤਿ ।
ਗੁਰਸਿਖ ਸੰਧਿ ਮਿਲੇ ਸੋਹੰ ਲਿਵਲਾਈ ਹੈ ।
ਦਰਪਨ ਦਰਸ ਅਉ ਜੰਤ੍ਰ ਧਨਿ ਜੰਤ੍ਰੀ ਬਿਧਿ ।
ਓਤਪੋਤਿ ਸੂਤੁ ਏਕੈ ਦੁਬਿਧਾ ਮਿਟਾਈ ਹੈ ॥੪੭॥

ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ ਤਨ ।
ਤ੍ਰਿਭਵਨ ਗਤਿ ਅਲਖ ਲਖਾਈ ਹੈ ।
ਮਨ ਬਚ ਕਰਮ ਕਰਮ ਮਨ ਬਚਨ ਕੈ ।
ਬਚਨ ਕਰਮ ਮਨ ਉਨਮਨੀ ਛਾਈ ਹੈ ।
ਗਿਆਨੀ ਧਿਆਨੀ ਕਰਨੀ ਜਿਉ ਗੁਰ ਮਹੂਆ ਕਮਾਦਿ ।
ਨਿਝਰ ਅਪਾਰ ਧਾਰ ਭਾਠੀ ਕੈ ਚੁਆਈ ਹੈ ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ ।
ਗੁਰਮੁਖਿ ਸੰਧਿ ਮਿਲੇ ਸਹਜ ਸਮਾਈ ਹੈ ॥੪੮॥

ਉਲਟਿ ਪਵਨ ਮਨ ਮੀਨ ਕੀ ਚਪਲ ਗਤਿ ।
ਸੁਖਮਨਾ ਸੰਗਮ ਕੈ ਬ੍ਰਹਮ ਸਥਾਨ ਹੈ ।
ਸਾਗਰ ਸਲਿਲ ਗਹਿ ਗਗਨ ਘਟਾ ਘਮੰਡ ।
ਉਨਮਨ ਮਗਨ ਲਗਨ ਗੁਰਗਿਆਨ ਹੈ ।
ਜੋਤਿ ਮੈ ਜੋਤੀ ਸਰੂਪ ਦਾਮਨੀ ਚਮਤਕਾਰ ।
ਗਰਜਤ ਅਨਹਦ ਸਬਦ ਨੀਸਾਨ ਹੈ ।
ਨਿਝਰ ਅਪਾਰ ਧਾਰ ਬਰਖਾ ਅੰਮ੍ਰਿਤ ਜਲ ।
ਸੇਵਕ ਸਕਲ ਫਲ ਸਰਬ ਨੀਧਾਨ ਹੈ ।੪੯॥

ਲੋਗਨ ਮੈ ਲੋਗਾਚਾਰ ਬੇਦਨ ਮੈ ਬੇਦ ਬਿਚਾਰ ।
ਲੋਗ ਬੇਦ ਬੀਸ ਇਕਈਸ ਗੁਰ ਗਿਆਨ ਹੈ ।
ਜੋਗ ਮੈ ਨ ਜੋਗ ਭੋਗ ਮੈ ਨ ਖਾਨ ਪਾਨ ।
ਜੋਗ ਭੋਗਾਤੀਤ ਉਨਮਨ ਉਨਮਾਨ ਹੈ ।
ਦ੍ਰਿਸਟ ਦਰਸ ਧਿਆਨ ਸਬਦ ਸੁਰਤਿ ਗਿਆਨ ।
ਗਿਆਨ ਧਿਆਨ ਲਖ ਪ੍ਰੇਮ ਪਰਮ ਨਿਧਾਨ ਹੈ ।
ਮਨ ਬਚ ਕ੍ਰਮ ਸ੍ਰਮ ਸਾਧਨਾਧ੍ਰਾਤਮ ਕ੍ਰਮ ।
ਗੁਰਮੁਖ ਸੁਖ ਸਰਬੋਤਿਮ ਨਿਧਾਨ ਹੈ ॥੬੦॥

ਰਤਨ ਪਾਰਖ ਮਿਲਿ ਰਤਨ ਪਰੀਖਾ ਹੋਤ ।
ਗੁਰਮੁਖਿ ਹਾਟ ਸਾਟ ਰਤਨ ਬਿਉਹਾਰ ਹੈ ।
ਮਾਨਕ ਹੀਰਾ ਅਮੋਲ ਮਨਿ ਮਕਤਾਹਲ ਕੈ ।
ਗਾਹਕ ਚਾਹਕ ਲਾਭ ਲਭਤਿ ਅਪਾਰ ਹੈ ।
ਸਬਦ ਸੁਰਤਿ ਅਵਗਾਹਨ ਬਿਸਾਹਨ ਕੈ ।
ਪਰਮ ਨਿਧਾਨ ਪ੍ਰੇਮ ਨੇਮ ਗੁਰਦੁਆਰ ਹੈ ।
ਗੁਰਸਿਖ ਸੰਧਿ ਮਿਲਿ ਸੰਗਮ ਸਮਾਗਮ ਕੈ ।
ਮਾਇਆ ਮੈ ਉਦਾਸ ਭਵ ਤਰਤ ਸੰਸਾਰ ਹੈ ॥੬੭॥

ਗੁਰਸਿਖ ਏਕਮੇਕ ਰੋਮ ਮਹਿਮਾ ਅਨੰਤ ।
ਅਗਮ ਅਪਾਰ ਗੁਰ ਮਹਿਮਾ ਨਿਧਾਨ ਹੈ ।
ਗੁਰਸਿਖ ਏਕਮੇਕ ਬੋਲ ਕੋ ਨ ਤੋਲ ਮੋਲ ।
ਸ੍ਰੀਗੁਰ ਸਬਦ ਅਗਮਿਤਿ ਗਿਆਨ ਧਿਆਨ ਹੈ ।
ਗੁਰਸਿਖ ਏਕਮੇਕ ਦ੍ਰਿਸਟਿ ਦ੍ਰਿਸਟਿ ਤਾਰੈ ।
ਸ੍ਰੀਗੁਰ ਕਟਾਛ ਕ੍ਰਿਪਾ ਕੋ ਨ ਪਰਮਾਨ ਹੈ ।
ਗੁਰਸਿਖ ਏਕਮੇਕ ਪਲ ਸੰਗ ਰੰਗ ਰਸ ।
ਅਬਿਗਤਿ ਗਤਿ ਸਤਿਗੁਰਨਿਰਬਾਨ ਹੈ ॥੭੩॥

ਸਤਿਗੁਰ ਚਰਨ ਸਰਨਿ ਚਲਿ ਜਾਏ ਸਿਖ ।
ਤਾ ਚਰਨ ਸਰਨਿ ਜਗਤੁ ਚਲਿ ਆਵਈ ।
ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ ।
ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ ।
ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ ।
ਸਰਬ ਨਿਧਾਨ ਅਗ੍ਰਭਾਗਿ ਲਿਵ ਲਾਵਈ ।
ਸਤਿਗੁਰ ਸੀਖਿਆ ਦੀਖਿਆ ਹਿਰਦੇ ਪ੍ਰਵੇਸ ਜਾਹਿ ।
ਤਾਕੀ ਸੀਖ ਸੁਨਤ ਪਰਮਪਦ ਪਾਵਈ ।੮੭॥

ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ ।
ਚਰਨ ਸਰਨਿ ਗਹੇ ਨਿਜ ਘਰਿ ਆਏ ਹੈ ।
ਦਰਸ ਦਰਸਿ ਦਿਬਿ ਦ੍ਰਿਸਟਿ ਪ੍ਰਗਾਸ ਭਈ ।
ਅੰਮ੍ਰਿਤ ਕਟਾਛ ਕੈ ਅਮਰਪਦ ਪਾਏ ਹੈ ।

ਸਬਦ ਸੁਰਤਿ ਅਨਹਦ ਨਿਝਰ ਝਰਨ ।
ਸਿਮਰਨ ਮੰਤ੍ਰ ਲਿਵ ਉਨਮਨ ਛਾਏ ਹੈ ।
ਮਨ ਬਚ ਕ੍ਰਮ ਹੁਇ ਇਕਤ੍ਰ ਗੁਰਮੁਖ ਸੁਖ ।
ਪ੍ਰੇਮ ਨੇਮ ਬਿਸਮ ਬਿਸ੍ਵਾਸ ਉਪਜਾਏ ਹੈ ॥੮੯॥

ਗੁਰਮੁਖਿ ਆਪਾ ਖੋਇ ਜੀਵਨਮੁਕਤਿ ਗਤਿ ।
ਬਿਸਮ ਬਿਦੇਹ ਗੇਹ ਸਮਤ ਸੁਭਾਉ ਹੈ ।
ਜਨਮ ਮਰਨ ਸਮ ਨਰਕ ਸੁਰਗ ਅਰੁ ।
ਪੁੰਨ ਪਾਪ ਸੰਪਤਿ ਬਿਪਤਿ ਚਿੰਤਾ ਚਾਉ ਹੈ ।
ਬਨ ਗ੍ਰਹ ਜੋਗ ਭੋਗ ਲੋਗ ਬੇਦ ਗਿਆਨ ਧਿਆਨ ।
ਸੁਖ ਦੁਖ ਸੋਗਾਨੰਦ ਮਿਤ੍ਰ ਸਤ੍ਰ ਤਾਉ ਹੈ ।
ਲੋਸਟ ਕਨਿਕ ਬਿਖੁ ਅੰਮ੍ਰਿਤ ਅਗਨ ਜਲ ।
ਸਹਜ ਸਮਾਧਿ ਉਨਮਨ ਅਨੁਰਾਉ ਹੈ ॥੯੦॥

ਚਰਨ ਕਮਲ ਮਕਰੰਦ ਰਸ ਲੁਭਿਤ ਹੁਇ ।
ਸਹਜ ਸਮਾਧਿ ਸੁਖ ਸੰਪਟ ਸਮਾਨੇ ਹੈ ।
ਭੈਜਲ ਭਇਆਨਕ ਲਹਰਿ ਨ ਬਿਆਪਿ ਸਕੈ ।
ਦੁਬਿਧਾ ਨਿਵਾਰਿ ਏਕ ਟੇਕ ਠਹਰਾਨੇ ਹੈ ।
ਦ੍ਰਿਸਟਿ ਸਬਦ ਸੁਰਤਿ ਬਰਜਿ ਬਿਸਰਜਤ ।
ਪ੍ਰੇਮ ਨੇਮ ਬਿਸਮ ਬਿਸ੍ਵਾਸ ਉਰ ਆਨੇ ਹੈ ।
ਜੀਵਨਮੁਕਤਿ ਜਗਜੀਵਨ ਜੀਵਨ ਮੂਲ ।
ਆਪਾ ਖੋਇ ਹੋਇ ਅਪਰੰਪਰ ਪਰਾਨੈ ਹੈ ॥੯੨॥

ਸਾਧਸੰਗ ਗੰਗ ਮਿਲਿ ਸ੍ਰੀਗੁਰ ਸਾਗਰ ਮਿਲੇ ।
ਗਿਆਨ ਧਿਆਨ ਪਰਮ ਨਿਧਾਨ ਲਿਵ ਲੀਨ ਹੈ ।
ਚਰਨ ਕਮਲ ਮਕਰੰਦ ਮਧੁਕਰ ਗਤਿ ।
ਚੰਦ੍ਰਮਾ ਚਕੋਰ ਗੁਰਧਿਆਨ ਰਸ ਭੀਨ ਹੈ ।
ਸਬਦ ਸੁਰਤਿ ਮੁਕਤਾਹਲ ਅਹਾਰ ਹੰਸ ।
ਪ੍ਰੇਮ ਪਰਮਾਰਥ ਬਿਮਲ ਜਲ ਮੀਨ ਹੈ ।
ਅੰਮਿਤ ਕਟਾਛ ਅਮਰਾਪਦ ਕ੍ਰਿਪਾ ਕ੍ਰਿਪਾਲ੍ਹ ।
ਕਮਲਾ ਕਲਪਤਰ ਕਾਮਧੇਨਾਧੀਨ ਹੈ ॥੯੭॥

ਲੋਚਨ ਧਿਆਨ ਸਮ ਲੋਸਟ ਕਨਿਕ ਤਾਕੈ ।
ਸ੍ਰਵਨ ਉਸਤਤਿ ਨਿੰਦਾ ਸਮਸਰਿ ਜਾਨੀਐ ।
ਨਾਸਕਾ ਸੁਗੰਧ ਬਿਰਗੰਧ ਸਮਤੁਲਿ ਤਾਕੈ ।
ਰਿਦੈ ਮਿਤ੍ਰ ਸਤ੍ਰ ਸਮਸਰਿ ਉਨਮਾਨੀਐ ।
ਰਸਨ ਸੁਆਦ ਬਿਖ ਅੰਮ੍ਰਿਤੁ ਸਮਾਨਿ ਤਾਕੈ ।
ਕਰ ਸਪਰਸ ਜਲ ਅਗਨਿ ਸਮਾਨੀਐ ।
ਦੁਖ ਸੁਖ ਸਮਸਰਿ ਬਿਆਪੈ ਨ ਹਰਖ ਸੋਗੁ ।
ਜੀਵਨਮੁਕਤਿ ਗਤਿ ਸਤਿਗੁਰ ਗਿਆਨੀਐ ॥੧੦੪॥

ਗਾਂਡਾ ਮੈ ਮਿਠਾਸੁ ਤਾਸ ਛਿਲਕਾ ਨ ਲੀਓ ਜਾਇ ।
ਦਾਰਮ ਅਉ ਦਾਖ ਬਿਖੈ ਬੀਜੁ ਗਹਿ ਡਾਰੀਐ ।
ਆਂਬ ਖਿਰਨੀ ਛਹਾਰਾ ਮਾਝ ਗੁਠਲੀ ਕਠੋਰ ।
ਖਰਬੂਜਾ ਅਉ ਕਲੀਦਾ ਸਜਲ ਬਿਕਾਰੀਐ ।
ਮਧੁਮਾਖੀ ਮੈ ਮਲੀਨ ਸਮੈ ਪਾਇ ਸਫਲ ਹੁਇ ।
ਰਸ ਬਸ ਭਏ ਨਹੀ ਤ੍ਰਿਸਨਾ ਨਿਵਾਰੀਐ ।
ਸ੍ਰੀਗੁਰ ਸਬਦ ਰਸ ਅੰਮ੍ਰਿਤ ਨਿਧਾਨ ਪਾਨ ।
ਗੁਰਸਿਖ ਸਾਧ ਸੰਗਿ ਜਨਮੁ ਸਵਾਰੀਐ ॥੧੦੯॥

ਦਰਸਨ ਧਿਆਨ ਦਿਬਿ ਦੇਹ ਕੈ ਬਿਦੇਹ ਭਏ ।
ਦ੍ਰਿਗ ਦ੍ਰਿਬ ਦ੍ਰਿਸਟਿ ਬਿਖੈ ਭਾਉ ਭਗਤਿ ਚੀਨ ਹੈ ।
ਅਧਿਆਤਮ ਕਰਮ ਕਰਿ ਆਤਮ ਪ੍ਰਵੇਸ ।
ਪਰਮਾਤਮ ਪ੍ਰਵੇਸ ਸਰਬਾਤਮ ਲਿਉਲੀਨ ਹੈ ।
ਸਬਦ ਗਿਆਨ ਪਰਵਾਨ ਹੁਇ ਨਿਧਾਨ ਪਾਏ ।
ਪਰਮਾਰਥ ਸਬਦਾਰਥ ਪ੍ਰਬੀਨ ਹੈ ।
ਤਤੈ ਮਿਲੇ ਤਤ ਜੋਤੀ ਜੋਤਿ ਕੈ ਪਰਮ ਜੋਤਿ ।
ਪ੍ਰੇਮਰਸ ਬਸਿ ਭਏ ਜੈਸੇ ਜਲ ਮੀਨ ਹੈ ॥੧੧੫॥

ਸੁਪਨ ਚਰਿਤ੍ਰ ਚਿਤ੍ਰ ਜਾਗਤ ਨ ਦੇਖੀਅਤ ।
ਤਾਰਕਾ ਮੰਡਲ ਪਰਭਾਤਿ ਨ ਦਿਖਾਈਐ।
ਤਰਵਰ ਛਾਇਆ ਲਘੁ ਦੀਰਘ ਚਪਲ ਬਲ ।
ਤੀਰਥ ਪੁਰਬ ਜਾਤ੍ਰਾ ਥਿਰ ਨ ਰਹਾਈਐ।
ਨਦੀ ਨਾਵ ਕੋ ਸੰਜੋਗ ਲੋਗ ਬਹਰਿਓ ਨ ਮਿਲੈ ।
ਗੰਧ੍ਰਬ ਨਗਰ ਮ੍ਰਿਗ ਤ੍ਰਿਸਨਾ ਬਿਲਾਈਐ ।
ਤੈਸੇ ਮਾਇਐ ਮੋਹ ਧ੍ਰੋਹ ਕੁਟੰਬ ਸਨੇਹ ਦੇਹ ।
ਗੁਰਮੁਖਿ ਸਬਦ ਸੁਰਤਿ ਲਿਵ ਲਾਈਐ ॥੧੧੭॥

ਨੈਹਰ ਕੁਟੰਬ ਤਜਿ ਬਿਆਹੇ ਸਸੁਰਰਿ ਜਾਇ ।
ਗੁਨਨੁ ਕੈ ਕੁਲਾਬਧੂ ਬਿਰਦ ਕਹਾਵਈ ।
ਪੂਰਨ ਪਤਿਬ੍ਰਤਿ ਅਉ ਗੁਰਜਨ ਸੇਵਾ ਭਾਇ ।
ਗ੍ਰਿਹ ਮੈ ਗ੍ਰਿਹਸੁਰਿ ਸੁਜਸੁ ਪ੍ਰਗਟਾਵਈ ।
ਅੰਤਕਾਲਿ ਜਾਇ ਪ੍ਰਿਅ ਸੰਗਿ ਸਹਿਗਾਮਨੀ ਹੁਇ ।
ਲੋਕ ਪਰਲੋਕ ਬਿਖੈ ਊਚ ਪਦ ਪਾਵਈ ।
ਗੁਰਮੁਖ ਮਾਰਗ ਭੈ ਭਾਇ ਨਿਰਬਾਹੁ ਕਰੈ ।
ਧੰਨ ਗੁਰਸਿਖ ਆਦਿ ਅੰਤ ਠਹਰਾਵਈ ॥੧੧੯॥

ਜੈਸੇ ਨ੍ਰਿਪ ਧਾਮ ਭਾਮ ਏਕ ਸੈ ਅਧਿਕ ਏਕ ।
ਨਾਇਕ ਅਨੇਕ ਰਾਜਾ ਸਬਨੁ ਲਡਾਵਈ ।

ਜਨਮਤ ਜਾਕੈ ਸੁਤੁ ਵਾਹੀ ਕੈ ਸੁਹਾਗੁ ਭਾਗੁ ।
ਸਕਲ ਰਾਨੀ ਮੈ ਪਟਰਾਨੀ ਸੋ ਕਹਾਵਈ ।
ਅਸਨ ਬਸਨ ਸਿਹਜਾਸਨ ਸੰਜੋਗੀ ਸਬੈ ।
ਰਾਜ ਅਧਿਕਾਰੁ ਤਉ ਸਪੂਤੀ ਗ੍ਰਿਹ ਆਵਈ ।
ਗੁਰਸਿਖ ਸਬੈ ਗੁਰੁ ਚਰਨਿ ਸਰਨਿ ਲਿਵ ।
ਗੁਰਸਿਖ ਸੰਧਿ ਮਿਲੇ ਨਿਜਪਦੁ ਪਾਵਈ ॥੧੨੦॥

ਤੁਸ ਮੈ ਤੰਦੁਲ ਬੋਇ ਨਿਪਜੈ ਸਹੰਸ੍ਰ ਗੁਨੋ ।
ਦੇਹ ਧਾਰਿ ਕਰਤ ਹੈ ਪਰਉਪਕਾਰ ਜੀ ।
ਤੁਸ ਮੈ ਤੰਦੁਲ ਨਿਰਬਿਘਨ ਲਾਗੈ ਨ ਘੁਨੁ ।
ਰਾਖੇ ਰਹੈ ਚਿਰੰਕਾਲ ਹੋਤ ਨ ਬਿਕਾਰ ਜੀ ।
ਤੁਖ ਸੈ ਨਿਕਸਿ ਹੋਇ ਭਗਨ ਮਲੀਨ ਰੂਪ ।
ਸ੍ਵਾਦ ਕਰਵਾਇ ਰਾਧੇ ਰਹੈ ਨ ਸੰਸਾਰ ਜੀ ।
ਗੁਰਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ ।
ਗ੍ਰਿਹ ਤਜਿ ਬਨ ਖੰਡ ਹੋਤ ਨ ਉਧਾਰ ਜੀ ॥੧੨੧॥

ਧੰਨਿ ਧੰਨਿ ਗੁਰਸਿਖ ਸੁਨਿ ਗੁਰਸਿਖ ਭਏ ।
ਗੁਰਸਿਖ ਮਨਿ ਗੁਰਸਿਖ ਮਨ ਮਾਨੇ ਹੈ ।
ਗੁਰਸਿਖ ਭਾਇ ਗੁਰਸਿਖ ਭਾਉ ਚਾਉ ਰਿਦੈ ।
ਗੁਰਸਿਖ ਜਾਨਿ ਗੁਰਸਿਖ ਜਗ ਜਾਨੇ ਹੈ ।
ਗੁਰਸਿਖ ਸੰਧਿ ਮਿਲੈ ਗੁਰਸਿਖ ਪੂਰਨ ਹੁਇ ।
ਗੁਰਸਿਖ ਪੂਰਨ ਬ੍ਰਹਮ ਪਹਚਾਨੇ ਹੈ ।
ਗੁਰਸਿਖ ਪ੍ਰੇਮ ਨੇਮ ਗੁਰਸਿਖ ਸਿਖ ਗੁਰ ।
ਸੋਹੰ ਸੋਈ ਬੀਸ ਇਕਈਸ ਉਰਿ ਆਨੇ ਹੈ ॥੧੪੯॥

ਸਹਜ ਸਮਾਧਿ ਸਾਧਸੰਗਤਿ ਸੁਕ੍ਰਿਤ ਭੂਮੀ ।
ਚਿਤ ਚਿਤਵਤ ਫਲ ਪ੍ਰਾਪਤਿ ਉਧਾਰ ਹੈ ।
ਸਤਿ ਸਾਧਸੰਗਤਿ ਹੈ ਗੁਰਮੁਖਿ ਜਾਨੀਐ ।
ਦਰਸਨ ਧਿਆਨ ਸਤਿ ਸਬਦ ਸੁਰਤਿ ਸਤਿ ।
ਗੁਰਸਿਖ ਸੰਗ ਸਤਿ ਸਤਿ ਕਰ ਮਾਨੀਐ ।
ਦਰਸ ਬ੍ਰਹਮ ਧਿਆਨ ਸਬਦ ਬ੍ਰਹਮ ਗਿਆਨ ।
ਸੰਗਤਿ ਬ੍ਰਹਮਥਾਨ ਪ੍ਰੇਮ ਪਹਿਚਾਨੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਕਾਮ ਨਿਹਕਾਮ ਉਨਮਨ ਉਨਮਾਨੀਐ ॥੧੫੧॥

ਗੁਰਮੁਖਿ ਪੂਰਨ ਬ੍ਰਹਮ ਦੇਖੇ ਦ੍ਰਿਸਟਿ ਕੈ ।
ਗੁਰਮੁਖਿ ਸਬਦ ਕੈ ਪੂਰਨ ਬ੍ਰਹਮ ਹੈ ।
ਗੁਰਮੁਖਿ ਪੂਰਨ ਬ੍ਰਹਮ ਸ੍ਰੁਤਿ ਸ੍ਰਵਨ ਕੈ ।
ਮਧੁਰ ਬਚਨ ਕਹਿ ਬੇਨਤੀ ਬਿਸਮ ਹੈ ।
ਗੁਰਮੁਖਿ ਪੂਰਨ ਬ੍ਰਹਮ ਰਸਗੰਧ ਸੰਧਿ ।

ਪ੍ਰੇਸਰਸ ਚੰਦਨ ਸੁਗੰਧ ਗਮਾਗਮ ਹੈ ।
ਗੁਰਮੁਖਿ ਪੂਰਨ ਬ੍ਰਹਮ ਗੁਰ ਸਰਬ ਮੈ ।
ਗੁਰਮੁਖਿ ਪੂਰਨ ਬ੍ਰਹਮ ਨਮੋ ਨਮ ਹੈ ॥੧੫੨॥

ਜੈਸੇ ਤਉ ਸਲਿਲ ਮਿਲਿ ਬਰਨ ਬਰਨ ਬਿਖੈ ।
ਜਾਹੀ ਜਾਹੀ ਰੰਗ ਮਿਲੈ ਸੋਈ ਹੁਇ ਦਿਖਾਵਈ ।
ਜੈਸੇ ਘ੍ਰਿਤ ਜਾਹੀ ਜਾਹੀ ਪਾਕ ਸਾਕ ਸੰਗ ਮਿਲੈ ।
ਤੈਸੇ ਤੈਸੇ ਸੁਾਦ ਰਸ ਰਸਨਾ ਚਖਾਵਈ ।
ਜੈਸੇ ਸੁਾਂਗੀ ਏਕੁ ਹੁਇ ਅਨੇਕ ਭਾਤਿ ਭੇਖ ਧਾਰੈ ।
ਜੋਈ ਜੋਈ ਸੁਾਂਗ ਕਾਛੈ ਸੋਈ ਤਉ ਕਹਾਵਈ ।
ਤੈਸੇ ਚਿਤ ਚੰਚਲ ਚਪਲ ਸੰਗ ਦੋਖੁ ਲੇਪ ।
ਗੁਰਮੁਖਿ ਹੋਇ ਏਕ ਟੇਕ ਠਹਰਾਵਈ ॥੧੬੧॥

ਮਾਨਸ ਜਨਮੁ ਧਾਰਿ ਸੰਗਤਿ ਸੁਭਾਵ ਗਤਿ ।
ਗੁਰ ਤੇ ਗੁਰਮਤਿ ਦੁਰਮਤਿ ਬਿਬਿਧਿ ਬਿਧਾਨੀ ਹੈ ।
ਸਾਧੁਸੰਗਿ ਪਦਵੀ ਭਗਤਿ ਅਉ ਬਿਬੇਕੀ ਜਨ ।
ਜੀਵਨਮੁਕਤਿ ਸਾਧੂ ਬ੍ਰਹਮਗਿਆਨੀ ਹੈ ।
ਅਧਮ ਅਸਾਧ ਸੰਗ ਚੋਰ ਜਾਰ ਅਉ ਜੁਆਰੀ ।
ਠਗ ਬਟਵਾਰਾ ਮਤਵਾਰਾ ਅਭਿਮਾਨੀ ਹੈ ।
ਅਪੁਨੇ ਅਪੁਨੇ ਰੰਗ ਸੰਗ ਸੁਖੁ ਮਾਨੈ ਬਿਸੁ ।
ਗੁਰਮਤਿ ਗਤਿ ਗੁਰਮੁਖਿ ਪਹਿਚਾਨੀ ਹੈ ॥੧੬੫॥

ਨਿਹਕਾਮ ਨਿਹਕ੍ਰੋਧ ਨਿਰਲੋਭ ਨਿਰਮੋਹ ।
ਨਿਹਮੇਵ ਨਿਹਟੇਵ, ਨਿਰਦੋਖ ਵਾਸੀ ਹੈ ।
ਨਿਰਲੇਪ, ਨਿਰਬਾਨ, ਨਿਨਿਰਮਲ ਨਿਰਬੈਰ ।
ਨਿਰਬਿਘਨਾਇ ਨਿਰਾਲੰਬ ਅਬਿਨਾਸੀ ਹੈ ।
ਨਿਰਾਹਾਰ ਨਿਰਾਧਾਰ ਨਿਰੰਕਾਰ ਨਿਰਬਿਕਾਰ ।
ਨਿਹਚਲ ਨਿਹਭ੍ਰਾਤਿ ਨਿਰਭੈ ਨਿਰਾਸੀ ਹੈ ।
ਨਿਹਕਰਮ, ਨਿਹਭਰਮ ਨਿਹਸਰਮ ਨਿਹਸੁਾਦ ।
ਨਿਰਬਿਵਾਦ ਨਿਰੰਜਨ ਸੁੰਨਿ ਮੈ ਸੰਨਿਆਸੀ ਹੈ ॥੧੬੮॥

ਗੁਰਮੁਖਿ ਸੁਖਿ ਫਲ ਚਾਖਤ ਭਈ ਉਲਟੀ ।
ਤਨ ਸਨਾਤਨ ਮਨ ਉਨਮਨ ਮਾਨੇ ਹੈ ।
ਦੁਰਮਤਿ ਉਲਟਿ ਭਈ ਹੈ ਗੁਰਮਤਿ ਰਿਦੈ ।
ਦੁਰਜਨ ਸੁਰਜਨ ਕਰਿ ਪਹਿਚਾਨੇ ਹੈ ।
ਸੰਸਾਰੀ ਸੈ ਉਲਟਿ ਪਲਟਿ ਨਿਰੰਕਾਰੀ ਭਏ।
ਬਗ ਬੰਸ ਹੰਸ ਭਏ ਸਤਿਗੁਰ ਗਿਆਨੇ ਹੈ ।
ਕਾਰਨ ਅਧੀਨ ਦੀਨ ਕਾਰਨ ਕਰਨ ਭਏ।
ਹਰਨ ਭਰਨ ਭੇਦ ਅਲਖ ਲਖਾਨੇ ਹੈ ॥੧੮੧॥

ਚਰਨ ਕਮਲ ਰਜ ਗੁਰਸਿਖ ਮਾਥੈ ਲਾਗੀ।
ਬਾਛਤ ਸਕਲ ਗੁਰਸਿਖ ਪਗ ਰੇਨ ਹੈ ।
ਕੋਟਨਿ ਕੋਟਾਨਿ ਕੋਟਿ ਕਮਲਾ ਕਲਪਤਰ ।
ਪਾਰਸ ਅੰਮ੍ਰਿਤ ਚਿੰਤਾਮਨਿ ਕਾਮਧੇਨ ਹੈ ।
ਸੁਰਿ ਨਰ ਨਾਥ ਮੁਨਿ ਤ੍ਰਿਭਵਨ ਅਉ ਤ੍ਰਿਕਾਲ
ਲੋਗ ਬੇਦ ਗਿਆਨ ਉਨਮਾਨ ਜੇਨ ਕੇਨ ਹੈ ।
ਕੋਟਨਿ ਕੋਟਾਨਿ ਸਿਖ ਸੰਗਤਿ ਅਸੰਖ ਜਾਕੈ ।
ਨਮੋ ਨਮੋ ਗੁਰਮੁਖ ਸੁਖ ਫਲ ਦੇਨ ਹੈ ॥੧੯੩॥

ਗੁਰਸਿਖ ਏਕਮੇਕ ਰੋਮ ਕੀ ਅਕਥ ਕਥਾ ।
ਗੁਰਸਿਖ ਸਾਧਸੰਗਿ ਮਹਿਮਾ ਕੋ ਪਾਵਈ ।
ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ ।
ਸਬਦ ਸੁਰਤਿ ਸਾਧਸੰਗਤਿ ਸਮਾਵਈ ।
ਪੂਰਨ ਬ੍ਰਹਮ ਗੁਰ ਸਾਧ ਸੰਗਿ ਮੈ ਨਿਵਾਸ ।
ਦਾਸਨ ਦਾਸਾਨ ਮਤਿ ਆਪਾ ਨ ਜਤਾਵਈ ।
ਸਤਿਗੁਰ ਗੁਰ ਗੁਰਸਿਖ ਸਾਧਸੰਗਤਿ ਹੈ ।
ਓਤਿਪੋਤਿ ਜੋਤਿ ਵਾਕੀ ਵਾਹੀ ਬਨਿ ਆਵਈ ॥੧੯੫॥

ਮਨ ਮ੍ਰਿਗ ਮ੍ਰਿਗਮਦ ਅਛਤ ਅੰਤਰਗਤਿ ।
ਭੂਲਿਓ ਭ੍ਰਮ ਖੋਜਤ ਫਿਰਤ ਬਨ ਮਾਹੀ ਜੀ ।
ਦਾਦਰ ਸਰੋਜ ਗਤਿ ਏਕੈ ਸਰਵਰ ਬਿਖੈ ।
ਅੰਤਰਿ ਦਿਸੰਤਰ ਹੁਇ ਸਮਝੈ ਨਾਹੀ ਜੀ ।
ਜੈਸੇ ਬਿਖਿਆਧਰ ਤਜੈ ਨ ਬਿਖਿ ਬਿਖਮ ਕਉ।
ਅਹਿਨਿਸਿ ਬਾਵਨ ਬਿਰਖ ਲਪਟਾਹੀ ਜੀ ।
ਜੈਸੇ ਨਰਪਤਿ ਸੁਪਨੰਤਰ ਭੇਖਾਰੀ ਹੋਇ ।
ਗੁਰਮੁਖਿ ਜਗਤ ਮੈ ਭਰਮ ਮਿਟਾਹੀ ਜੀ ॥੨੨੩॥

ਬਾਇ ਹੁਇ ਬਘੂਲਾ ਬਾਇ ਮੰਡਲ ਫਿਰੈ ਤਉ ਕਹਾ ।
ਬਾਸਨਾ ਕੀ ਆਗਿ ਜਾਗਿ ਜੁਗਤਿ ਨ ਜਾਨੀਐ ।
ਕੂਪ ਜਲੁ ਗਰੋ ਬਾਧੇ ਨਿਕਸੈ ਨ ਹੁਇ ਸਮੁੰਦ੍ਰ ।
ਚੀਲ ਹੁਇ ਉਡੈ ਨ ਖਗਪਤਿ ਉਨਮਾਨੀਐ ।
ਮੂਸਾ ਬਿਲ ਖੋਦ ਨ ਜੋਗੀਸੁਰ ਗੁਫਾ ਕਹਾਵੈ ।
ਸਰਪ ਹੁਇ ਚਿਰੰਜੀਵ ਬਿਖੁ ਨ ਬਲਾਨੀਐ ।
ਗੁਰਮੁਖਿ ਤ੍ਰਿਗੁਨ ਅਤੀਤ ਚੀਤ ਹੁਇ ਅਤੀਤ।
ਹਉਮੈ ਖੋਇ ਹੋਇ ਰੇਨ ਕਾਮਧੇਨ ਮਾਨੀਐ ॥੨੨੪॥

ਆਤਮਾ ਤ੍ਰਿਬਿਧੀ ਜਤ੍ਰ ਕਤ੍ਰ ਸੈ ਇਕਤ੍ਰ ਭਏ।
ਗੁਰਮਤਿ ਸਤਿ ਨਿਹਚਲ ਮਨੁ ਮਾਨੇ ਹੈ ।
ਜਗਜੀਵਨ ਜਗ ਜਗ ਜਗਜੀਵਨ ਮੈ ।
ਪੂਰਨ ਬ੍ਰਹਮਗਿਆਨ ਧਿਆਨ ਉਰ ਆਨੇ ਹੈ ।

ਸੂਖਮ ਸਥੂਲ ਮੂਲ ਏਕ ਹੀ ਅਨੇਕ ਮੇਕ ।
ਗੋਰਸ ਗੋਬੰਸ ਗਤਿ ਪ੍ਰੇਮ ਪਹਿਚਾਨੇ ਹੈ ।
ਕਾਰਨ ਮੈ ਕਾਰਨ ਚਿਤ੍ਰ ਮੈ ਚਿਤੇਰੋ ।
ਜੰਤ੍ਰ ਧੁਨਿ ਜੰਤ੍ਰੀ ਜਨ ਕੈ ਜਨਕ ਜਾਨੇ ਹੈ ॥੨੭੭॥

ਲੋਚਨ ਸ੍ਰਵਨ ਮੁਖ ਨਾਸਕਾ ਹਸਤ ਪਗ ।
ਚਿਹਨ ਅਨੇਕ ਮਨ ਮੇਕ ਜੈਸੇ ਜਾਨੀਐ ।
ਅੰਗ ਅੰਗ ਪੁਸਟ ਤੁਸਟਮਾਨ ਹੋਤ ਜੈਸੇ ।
ਏਕ ਮੁਖ ਸ੍ਵਾਦ ਰਸ ਅਰਪਤ ਮਾਨੀਐ ।
ਮੂਲ ਏਕ ਸਾਖਾ ਪਰਮਾਖਾ ਜਲ ਜਿਉ ਅਨੇਕ ।
ਬ੍ਰਹਮਬਿਬੇਕ ਜਾਵਦੇਕਿ ਉਰ ਆਨੀਐ ।
ਗੁਰਮੁਖਿ ਦਰਪਨ ਦੇਖੀਆਤ ਆਪਾ ਆਪੁ ।
ਆਤਮ ਅਵੇਸ ਪਰਮਾਤਮ ਗਿਆਨੀਐ ॥੨੪੫॥

ਜਤ ਸਤ ਸਿੰਘਾਸਨ ਸਹਜ ਸੰਤੋਖ ਮੰਤ੍ਰੀ ।
ਧਰਮ ਧੀਰਜ ਧੁਜਾ ਅਬਿਚਲ ਰਾਜ ਹੈ ।
ਸਿਵਨਗਰੀ ਨਿਵਾਸ ਦਇਆ ਦੁਲਹਨੀ ਮਿਲੀ ।
ਭਾਗ ਤਉ ਭੰਡਾਰੀ ਭਾਉ ਭੋਜਨ ਸਕਾਜ ਹੈ ।
ਅਰਥ ਬੀਚਾਰ ਪਰਮਾਰਥ ਕੈ ਰਾਜਨੀਤਿ ।
ਛਤ੍ਰਪਤਿ ਛਿਮਾ ਛਤ੍ਰ ਛਾਇਆ ਛਬ ਛਾਬ ਹੈ ।
ਆਨਦ ਸਮੂਹ ਸੁਖ ਸਾਂਤਿ ਪਰਜਾ ਪ੍ਰਸੰਨ ।
ਜਗਮਗ ਜੋਤਿ ਅਨਹਦਿ ਧੁਨਿ ਬਾਜ ਹੈ ॥੨੪੬॥

ਕੋਟਨਿ ਕੋਟਾਨਿ ਅਸਚਰਜ ਅਸਚਰਜਮੈ ।
ਕੋਟਨਿ ਕੋਟਾਨਿ ਬਿਸਮਾਦਿ ਬਿਸਮਾਦ ਹੈ ।
ਅਦਭੁਤ ਪਰਮਦਭੁਤ ਹੁਇ ਕੋਟਾਨਿ ਕੋਟਿ ।
ਗਦਗਦ ਹੋਤ ਕੋਟਿ ਅਨਹਦਨਾਦ ਹੈ ।
ਕੋਟਨਿ ਕੋਟਾਨਿ ਉਨਮਨੀ ਗਨੀ ਜਾਤ ਨਹੀ ।
ਕੋਟਨਿ ਕੋਟਾਨਿ ਕੋਟਿ ਸੁੰਨ ਮੰਡਲਾਦਿ ਹੈ ।
ਗੁਰਮੁਖਿ ਸਬਦ ਸੁਰਤਿ ਲਿਵ ਸਾਧਸੰਗਿ ।
ਅੰਤ ਕੈ ਅਨੰਤ ਪ੍ਰਭੁ ਆਦਿ ਪਰਮਾਦਿ ਹੈ ॥੨੫੦॥

ਗੁਰਮੁਖਿ ਸਬਦ ਸੁਰਤਿ ਸਾਧਸੰਗਿ ਮਿਲਿ ।
ਪੂਰਨ ਬ੍ਰਹਮ ਪ੍ਰੇਮ ਭਗਤਿ ਬਿਬੇਕ ਹੈ ।
ਰੂਪ ਕੈ ਅਨੂਪ ਰੂਪ ਅਤਿ ਅਸਚਰਜਮੈ ।
ਦ੍ਰਿਸਟਿ ਦਰਸ ਲਿਵ ਟਰਤ ਨ ਏਕ ਹੈ ।
ਰਾਗ ਨਾਦ ਬਾਦ ਬਿਸਮਾਦ ਕੀਰਤਨ ਸਮੈ ।
ਸਬਦ ਸੁਰਤਿ ਗਿਆਨ ਗੋਸਟਿ ਅਨੇਕ ਹੈ ।
ਭਾਵਨੀ ਭੈ ਭਾਇ ਚਾਇ ਚਾਹ ਚਰਨਾਮ੍ਰਿਤ ਕੀ ।
ਆਸ ਪ੍ਰਿਆ ਸਦੀਵ ਅੰਗ ਸੰਗ ਜਾਵਦੇਕ ਹੈ ॥੨੫੪॥

ਗੁਰਸਿਖ ਸਾਧ ਰੂਪ ਰੰਗ ਅੰਗ ਅੰਗ ਛਬਿ ।
ਦੇਹ ਕੈ ਬਿਦੇਹ ਅਉ ਸੰਸਾਰੀ ਨਿਰੰਕਾਰੀ ਹੈ ।
ਦਰਸ ਦਰਸਿ ਸਮਦਰਸ ਬ੍ਰਹਮ ਧਿਆਨ ।
ਸਬਦ ਸੁਰਤਿ ਗੁਰ ਬ੍ਰਹਮ ਬੀਚਾਰੀ ਹੈ ।
ਗੁਰ ਉਪਦੇਸ ਪਰਵੇਸ ਲੇਖ ਕੈ ਅਲੇਖ ।
ਚਰਨ ਸਰਨਿ ਕੈ ਬਿਕਾਰੀ ਉਪਕਾਰੀ ਹੈ ।
ਪਰਦਛਨਾ ਕੈ ਬ੍ਰਹਮਾਦਿਕ ਪਰਿਕ੍ਰਿਮਾਦਿ ।
ਪੂਰਨ ਬ੍ਰਹਮ ਅਗ੍ਰਭਾਗਿ ਆਗਿਆਕਾਰੀ ਹੈ ॥੨੬੭॥

ਅਹਿਨਿਸਿ ਭ੍ਰਮਤ ਕਮਲ ਕੁਮੁਦਨੀ ਕੋ ਸਸਿ ।
ਮਿਲਿ ਬਿਛਰਤ ਸੋਗ ਹਰਖ ਬਿਆਪਹੀ ।
ਰਵਿ ਸਸਿ ਉਲੰਘਿ ਸਰਨਿ ਸਤਿਗੁਰ ਗਹੀ ।
ਚਰਨਕਮਲ ਸੁਖ ਸੰਪਟ ਮਿਲਾਪਹੀ ।
ਸਹਜ ਸਮਾਧਿ ਨਿਜ ਆਸਨ ਸੁਬਾਸਨ ਕੈ ।
ਮਧੁ ਮਕਰੰਦ ਰਸੁ ਲੁਭਿਤ ਅਜਾਪਹੀ ।
ਤ੍ਰਿਗੁਨ ਅਤੀਤ ਹੁਇ ਬਿਸ੍ਰਾਮ ਨਿਹਕਾਮ ਧਾਮ ।
ਉਨਮਨ ਮਗਨ ਅਨਾਹਦ ਅਲਾਪਹੀ ॥੨੬੮॥

ਕੋਟਨਿ ਕੋਟਾਨਿ ਧਿਆਨ ਦ੍ਰਿਸਟਿ ਦਰਸ ਮਿਲਿ ।
ਅਤਿ ਅਸਚਰਜਮੈ ਹੇਰਤ ਹਿਰਾਏ ਹੈ ।
ਕੋਟਨਿ ਕੋਟਾਨਿ ਗਿਆਨ ਸਬਦ ਸੁਰਤਿ ਮਿਲਿ ।
ਮਹਿਮਾ ਮਹਾਤਮ ਨ ਅਲਖ ਲਖਾਏ ਹੈ ।
ਤਿਲ ਕੀ ਅਤੁਲ ਸੋਭਾ ਤੁਲਤ ਨ ਤੁਲਾਧਾਰ ।
ਪਾਰ ਕੈ ਅਪਾਰ ਨ ਅਨੰਤ ਅੰਤ ਪਾਏ ਹੈ ।
ਕੋਟਨਿ ਕੋਟਾਨਿ ਚੰਦ੍ਰ ਭਾਨ ਜੋਤਿ ਕੋ ਉਦੋਤੁ ।
ਹੋਤ ਬਲਿ ਬਲਿਹਾਰ ਬਾਰੰਬਾਰ ਨ ਅਘਾਏ ਹੈ ॥੨੬੯॥

ਗੁਰਮੁਖਿ ਸਬਦ ਸੁਰਤਿ ਹਉਮੈ ਮਾਰਿ ਮਰੈ ।
ਜੀਵਨਮੁਕਤਿ ਜਗਜੀਵਨ ਕੈ ਜਾਨੀਐ ।
ਅੰਤਰਿ ਨਿਰੰਤਰਿ ਅੰਤਰ ਪਟ ਘਟਿ ਗਏ ।
ਅੰਤਰਜਾਮੀ ਅੰਤਰਿ ਗਤਿ ਉਨਮਾਨੀਐ ।
ਬ੍ਰਹਮਮਈ ਹੈ ਮਾਇਆ ਮਾਇਆਮਈ ਹੈ ਬ੍ਰਹਮ ।
ਬ੍ਰਹਮ ਬਿਬੇਕ ਟੇਕ ਏਕੈ ਪਹਿਚਾਨੀਐ ।
ਪਿੰਡ ਬ੍ਰਹਮੰਡ ਬ੍ਰਹਮੰਡ ਪਿੰਡ ਓਤਪੋਤਿ ।
ਜੋਤੀ ਮਿਲਿ ਜੋਤਿ ਗੋਤ ਬ੍ਰਹਮ ਗਿਆਨੀਐ ॥੨੭੦॥

ਹਉਮੈ ਅਭਿਮਾਨ ਅਸਥਾਨ ਤਜਿ ਬੰਝ ਬਨ ।
ਚਰਨਕਮਲ ਗੁਰ ਸੰਪਟ ਸਮਾਇ ਹੈ ।

ਅਤਿ ਹੀ ਅਨੂਪ ਰੂਪ ਹੇਰਤ ਹਿਰਾਨੇ ਦ੍ਰਿਗ ।
ਅਨਹਦ ਗੁੰਜਤ ਸ੍ਰਵਨ ਹੂ ਸਿਰਾਏ ਹੈ ।
ਰਸਨਾ ਬਿਸਮ ਅਤਿ ਮਧੁ ਮਕਰੰਦ ਰਸ ।
ਨਾਸਿਕਾ ਚਕਤ ਹੀ ਸੁਬਾਸੁ ਮਹਕਾਏ ਹੈ ।
ਕੋਮਲਤਾ ਸੀਤਲਤਾ ਪੰਗ ਸਰਬੰਗ ਭਏ।
ਮਨਮਧੁਕਰ ਪੁਨਿ ਅਨਤ ਨਾ ਧਾਏ ਹੈ ॥੩੩੫॥

ਬਾਂਸਨਾ ਕੋ ਬਾਸੁ ਦੂਤ ਸੰਗਤਿ ਬਿਨਾਸ ਕਾਲ ।
ਚਰਨਕਮਲ ਗੁਰ ਏਕ ਟੇਕ ਪਾਈ ਹੈ ।
ਭੈਜਲ ਭਇਆਨਕ ਲਹਰਿ ਨ ਬਿਆਪਿ ਸਕੈ ।
ਨਿਜਘਰ ਸੰਪਟ ਕੈ ਦੁਬਿਧਾ ਮਿਟਾਈ ਹੈ ।
ਆਨ ਗਿਆਨ ਧਿਆਨ ਸਿਮਰਨ ਸਿਮਰਨ ਕੈ ।
ਪ੍ਰੇਮਰਸ ਬਸਿ ਆਸਾ ਮਨਸਾ ਨ ਪਾਈ ਹੈ ।
ਦੁਤੀਆ ਨਾਸਤਿ ਏਕ ਟੇਕ ਨਿਹਚਲ ਮਤਿ।
ਸਹਜ ਸਮਾਧਿ ਉਨਮਨ ਲਿਵ ਲਾਈ ਹੈ ॥੩੩੬॥

ਕਕਹੀ ਦੈ ਮਾਗ ਉਰਝਾਏ ਸੁਰਝਾਏ ਕੇਸ ।
ਕੁੰਕਮ ਚੰਦਨ ਕੋ ਤਿਲਕ ਦੇ ਲਲਾਰ ਮੈ ।
ਅੰਜਨ ਖੰਜਨ ਦ੍ਰਿਗ ਬੇਸਰਿ ਕਰਨ ਫੂਲ।
ਬਾਰੀ ਸੀਸ ਫੂਲ ਦੈ ਤਮੋਲਰਸ ਮੁਖ ਦੁਆਰ ਮੈ ।
ਕੰਠਸਰੀ ਕਪੋਤਿ ਮਰਕਤ ਅਉ ਮੁਕਤਾਹਲ।
ਬਰਨ ਬਰਨ ਫੂਲ ਸੋਭਾ ਉਰ ਹਾਰ ਮੈ ।
ਚਚਰਚਰੀ ਕੰਕਨ ਮੁੰਦਿਕਾ ਮਿਹਦੀ ਬਨੀ।
ਅੰਗੀਆ ਅਨੂਪ ਛੁਦ੍ਰਪੀਠਿ ਕਟ ਧਾਰ ਮੈ ॥੩੪੭॥

ਜਨਨੀ ਜਤਨ ਕਰਿ ਜੁਗਵੈ ਜਠਰ ਰਾਖੈ
ਤਾਤੇ ਪਿੰਡ ਪੂਰਨ ਹੁਇ ਸੁਤ ਜਨਮਤ ਹੈ ।
ਬਹੁਰਿਓ ਅਖਾਦਿ ਖਾਦਿ ਸੰਜਮ ਸਹਿਦਿ ਰਹੈ ।
ਤਾਹੀ ਤੇ ਪੈ ਪੀਅਤ ਅਰੋਗਪਨ ਪਤ ਹੈ ।
ਮਲਮੂਤ੍ਰ ਧਾਰ ਕੋ ਬਿਚਾਰ ਨ ਬਿਚਾਰੈ ਚਿਤ ।
ਕਰੈ ਪ੍ਰਤਿਪਾਲ ਬਾਲੁ ਤਊ ਤਨ ਗਤ ਹੈ ।
ਤੈਸੇ ਅਰਭਕੁ ਰੂਪ ਸਿਖ ਹੈ ਸੰਸਾਰ ਮਧਿ ।
ਸਰੀਗੁਰ ਦਇਆਲ ਕੀ ਦਇਆ ਸਨ ਗਤ ਹੈ ॥੩੫੩॥

ਜੈਸੇ ਤਉ ਜਨਨੀ ਖਾਨ ਪਾਨ ਕਉ ਸੰਜਮੁ ਕਰੈ ।
ਤਾਤੇ ਸੁਤ ਰਹੈ ਨਿਰਬਿਘਨ ਅਰੋਗ ਜੀ ।
ਜੈਸੇ ਰਾਜਨੀਤਿ ਰੀਤ ਚਕ੍ਰਵੈ ਚੇਤੰਨ ਰੂਪ ।
ਤਾਤੇ ਨਿਹਚਿੰਤ ਨਿਰਭੈ ਬਸਤ ਲੋਗ ਜੀ ।
ਜੈਸੇ ਕਰੀਆ ਸਮੁੰਦ੍ਰ ਬੋਹਥ ਮੈ ਸਾਵਧਾਨ ।
ਤਾਤੇ ਪਾਰਿ ਪਹੁਚਤ ਪਥਿਕ ਅਸੋਗ ਜੀ ।

ਤੈਸੇ ਗੁਰ ਪੂਰਨ ਬ੍ਰਹਮ ਗਿਆਨ ਧਿਆਨ ਲਿਵ ।
ਤਾਤੇ ਨਿਰਦੋਖ ਸਿਖ ਨਿਜਪਦ ਜੋਗ ਜੀ ॥੩੫੪॥

ਜਨਨੀ ਸੁਤਹਿ ਜਉ ਧਿਕਾਰ ਮਾਰਿ ਪਿਆਰੁ ਕਰੈ।
ਪਿਆਰ ਝਿਰਕਾਰੁ ਦੇਖਿ ਸਕਤ ਨ ਆਨ ਕੋ ।
ਜਨਨੀ ਕੋ ਪਿਆਰੁ ਅਉ ਧਿਕਾਰ ਉਪਕਾਰ ਹੇਤ ।
ਆਨ ਕੋ ਧਿਕਾਰ ਪਿਆਰ ਹੈ ਬਿਕਾਰ ਪ੍ਰਾਨ ਕੋ ।
ਜੈਸੇ ਜਲ ਅਗਨਿ ਮੈ ਪਰੈ ਬੂਡ ਮਰੈ ਜਰੈ ।
ਤੈਸੇ ਕ੍ਰਿਪਾ ਕ੍ਰੋਪ ਆਨਿ ਬਨਿਤਾ ਅਗਿਆਨ ਕੋ ।
ਤੈਸੇ ਗੁਰ ਸਿਖਨ ਕਉ ਜੁਗਵਤ ਜਤਨ ਕੈ ।
ਦੁਬਿਧਾ ਨ ਬਿਆਪੈ ਪ੍ਰੇਮ ਪਰਮਨਿਧਾਨ ਕੋ ॥੩੫੫॥

ਜੈਸੇ ਤਉ ਸੁਮੇਰ ਊਚ ਅਚਲ ਅਗਮ ਅਤਿ ।
ਪਾਵਕ ਪਵਨ ਜਲ ਬਿਆਪ ਨ ਸਕਤ ਹੈ ।
ਪਾਵਕ ਪ੍ਰਗਾਸ ਤਾਸ ਬਾਨੀ ਚਉਗੁਨੀ ਚੜ੍ਹਤ ।
ਪਉਨ ਗੌਨ ਧੂਰਿ ਦੂਰਿ ਹੋਇ ਚਮਕਤਿ ਹੈ ।
ਸੰਗਮ ਸਲਲ ਮਲੁ ਧੋਇ ਨਿਰਮਲ ਕਰੈ ।
ਹਰੈ ਦੁਖ ਦੇਖ ਸੁਨਿ ਸੁਜਮ ਬਕਤਿ ਹੈ ।
ਤੈਸੇ ਗੁਰਸਿਖ ਜੋਗੀ ਤ੍ਰਿਗੁਨ ਅਚੀਤ ਚੀਤ ।
ਸ੍ਰੀਗੁਰ ਸਬਦ ਰਸ ਅੰਮ੍ਰਿਤ ਛਕਤਿ ਹੈ ॥੩੬੦॥

ਤੀਰਥ ਜਾਤ੍ਰਾ ਸਮੈ ਨ ਏਕ ਸੈ ਆਵਤ ਸਬੈ ।
ਕਾਹੂ ਸਾਧ ਪਾਛੈ ਪਾਪ ਸਬਨ ਕੇ ਜਾਤ ਹੈ ।
ਜੈਸੇ ਨ੍ਰਿਪ ਸੈਨਾ ਸਮਸਰਿ ਨ ਸਕਲ ਹੋਤ ।
ਏਕ ਏਕ ਪਾਛੇ ਕਈ ਕੋਟਿ ਪਰੇ ਖਾਤ ਹੈ ।
ਜੈਸੇ ਤਉ ਸਮੁੰਦ੍ਰ ਜਲ ਬਿਮਲ ਬੋਹਿਥ ਬਸੈ ।
ਏਕ ਏਕ ਮੈ ਅਨੇਕ ਪਾਰਿ ਪਹੁਚਾਤ ਹੈ ।
ਤੈਸੇ ਗੁਰਸਿਖ ਸਾਖਾ ਅਨਿਕ ਸੰਸਾਰ ਦੁਆਰ ।
ਸਨਮੁਖ ਓਟ ਗਹੇ ਕੋਟ ਬਿਆਸਾਤ ਹੈ ॥੩੬੨॥

ਭਾਂਜਨ ਕੈ ਜੈਸੇ ਕੋਊ ਦੀਪਕੈ ਦੁਰਾਏ ਰਾਖੈ ।
ਮੰਦਰ ਮੈ ਅਛਤ ਹੀ ਦੂਸਰੋ ਨ ਜਾਨਈ ।
ਜਉਪੈ ਰਖਵਈਆ ਪੁਨਿ ਪ੍ਰਗਟ ਪ੍ਰਗਾਸ ਕਰੈ ।
ਹਰੈ ਤਮ ਤਿਮਰ ਉਦੋਤ ਜੋਤ ਠਾਨਈ ।
ਸਗਲ ਸਮਗ੍ਰੀ ਗ੍ਰਿਹਿ ਪੇਖਿਐ ਪ੍ਰਤਛਿ ਰੂਪ ।
ਦੀਪਕ ਦਿਪਈਆ ਤਤਖਨ ਪਹਿਚਾਨਈ ।
ਤੈਸੇ ਅਵਘਟ ਘਟ ਗੁਪਤ ਜੋਤੀ ਸਰੂਪ ।
ਗੁਰ ਉਪਦੇਸ ਉਨਮਾਨੀ ਉਨਮਾਨਈ ॥੩੬੩॥

ਜੈਸੇ ਅਹਿ ਅਗਨਿ ਕਉ ਬਾਲਕ ਬਿਲੋਕ ਧਾਵੈ ।

ਗਹਿ ਗਹਿ ਰਾਖੈ ਮਾਤਾ ਸੁਤ ਬਿਲਲਾਤ ਹੈ ।
ਬ੍ਰਿਖਾਵੰਤ ਜੰਤ ਜੈਸੇ ਚਾਹਤ ਅਖਾਦਿ ਖਾਦਿ ।
ਜਤਨ ਕੈ ਬੈਦ ਜੁਗਵਤ ਨ ਸੁਹਾਤ ਹੈ ।
ਜੈਸੇ ਪੰਥ ਅਪੰਥ ਬਿਬੇਕਹਿ ਨ ਬੂਝੈ ਅੰਧ ।
ਕਟਿ ਗਹੇ ਅਟਪਟੀ ਚਾਲ ਚਲਿਓ ਜਾਤ ਹੈ ।
ਤੈਸੇ ਕਾਮਨਾ ਕਰਤ ਕਨਿਕ ਅਉ ਕਾਮਨੀ ਕੀ ।
ਰਾਖੈ ਨਿਰਲੇਪ ਗੁਰਸਿਖ ਅਕੁਲਾਤ ਹੈ ॥੩੬੯॥

ਜੈਸੇ ਨਰਪਤਿ ਬਹੁ ਬਨਤਾ ਬਿਵਾਹ ਕਰੈ ।
ਜਾਕੈ ਜਨਮਤ ਸੁਤ ਵਾਹੀ ਗ੍ਰਿਹਿ ਰਾਜ ਹੈ ।
ਜੈਸੇ ਦਧਿ ਮਧਿ ਚਹੂੰ ਓਰ ਮੈ ਬੋਹਥ ਚਲੈ ।
ਜੋਈ ਪਾਰ ਪਹੁਚੈ ਪੂਰਨ ਸਬ ਕਾਜ ਹੈ ।
ਜੈਸੇ ਖਾਨਿ ਖਨਤ ਅਨੰਤ ਖਨਵਾਰਾ ਖੋਜੀ ।
ਹੀਰਾ ਹਾਥਿ ਚੜੈ ਜਾਕੈ ਤਾਕੈ ਬਾਜੁ ਬਾਜ ਹੈ ।
ਤੈਸੇ ਗੁਰਸਿਖ ਨਵਤਨ ਅਉ ਪੁਰਾਤਨਾਦਿ ।
ਕਾ ਪਰਿ ਕਟਾਛਿ ਕ੍ਰਿਪਾ ਤਾਕੈ ਛਬਿ ਛਾਜ ਹੈ ॥੩੭੧॥

ਬੂੰਦ ਬੂੰਦ ਬਰਖ ਪਨਾਰੇ ਬਹਿ ਚਲੈ ਜਲੁ ।
ਬਹੁਰਿਓ ਉਮਗਿ ਬਹੈ ਬੀਥੀ ਬੀਥੀ ਆਇਕੈ ।
ਤਾਤੇ ਨੋਰਾ ਨੋਰਾ ਭਰਿ ਚਲਤ ਚਤਰਕੁੰਟ ।
ਸਰਿਤਾ ਸਰਿਤਾ ਪ੍ਰਤਿ ਮਿਲਤ ਹੈ ਜਾਇਕੈ ।
ਸਰਿਤਾ ਸਕਲ ਜਲ ਪ੍ਰਬਲ ਪ੍ਰਵਾਹ ਚਲਿ ।
ਸੰਗਮ ਸਮੁੰਦ੍ਰ ਹੋਤ ਸਮਤ ਸਮਾਇਕੈ ।
ਜਾਮੈ ਜੈਸੀਐ ਸਮਾਈ ਤੈਸੀਐ ਮਹਿਮਾ ਬਡਾਈ ।
ਓਛੌ ਅਉ ਗੰਭੀਰ ਧੀਰ ਬੂਝੀਐ ਬੁਲਾਇਕੈ ॥੩੭੨॥

ਜੈਸੇ ਮਦ ਪੀਅਤ ਨ ਜਾਨੀਐ ਮਰੰਮੁ ਤਾਕੋ ।
ਪਾਛੈ ਮਤਵਾਰੋ ਹੋਇ ਛਕੈ ਛਕ ਜਾਤਿ ਹੈ ।
ਜੈਸੇ ਠਾਰਿ ਭੇਟਤ ਭਤਾਰਹਿ ਨ ਭੇਦੁ ਜਾਨਹਿ ।
ਉਦਿਤ ਅਧਾਨ ਆਨ ਚਿਹਨਿ ਦਿਖਾਤ ਹੈ ।
ਕਰਿ ਪਰਿ ਮਾਨਕੁ ਨ ਲਾਗਤ ਹੈ ਭਾਰੀ ਤੋਲ ।
ਮੋਲ ਸੰਖਿਆ ਦਮਕਨ ਹੇਰਤ ਹਿਰਾਤਿ ਹੈ ।
ਤੈਸੇ ਗੁਰ ਅੰਮ੍ਰਿਤ ਬਚਨ ਸੁਨਿ ਮਾਨੈ ਸਿਖ ।
ਜਾਨੈ ਮਹਿਮਾ ਜਉ ਸੁਖ ਸਾਗਰ ਸਮਾਤ ਹੈ ॥੩੭੪॥

ਜੋਈ ਕੁਲਾ ਧਰਮ ਕਰਮ ਕੈ ਸੁਚਾਰ ਚਾਰ॥
ਸੋਈ ਪਰਵਾਰਿ ਬਿਖੈ ਸ੍ਰੇਸਟੁ ਬਖਾਨੀਐ ।
ਬਨਜੁ ਬਿਉਹਾਰ ਸਾਚੋ ਸਾਹ ਸਨਮੁਖ ਸਦਾ॥
ਸੋਈ ਤਉ ਬਨਉਟਾ ਨਿਹਕਪਟ ਕੈ ਮਾਨੀਐ ।
ਸੁਆਮ ਕਾਮ ਸਾਵਧਾਨ ਮਾਨਤ ਨਰੇਸ ਆਨ॥

ਸੋਈ ਸ੍ਵਾਮ ਕਾਰਜੀ ਪ੍ਰਸਿਧਿ ਪਹਿਚਾਨੀਐ ।
ਗੁਰ ਉਪਦੇਸ ਪਰਵੇਸ ਰਿਦਿ ਅੰਤਰਿ ਹੈ॥
ਸਬਦ ਸੁਰਤਿ ਸੋਈ ਸਿਖ ਜਗ ਜਾਨੀਐ ॥੩੮੦॥

ਜੈਸੇ ਕੁਲਾਬਧੂ ਅੰਗ ਰਚਤਿ ਸੀਗਾਰ ਖੋੜਿ॥
ਤਈ ਗਨਿਕਾ ਰਚਤ ਸਕਲ ਸਿੰਗਾਰ ਜੀ ।
ਕੁਲਾਬਧੂ ਸਿਹਜਾ ਸਮੈ ਰਮੈ ਭਤਾਰ ਏਕ॥
ਬੇਸ੍ਵਾ ਤਉ ਅਨੇਕ ਸੈ ਕਰਤ ਬਿਬਚਾਰ ਜੀ ।
ਕੁਲਾਬਧੂ ਸੰਗਮੁ ਸੁਜਮ ਨਿਰਦੋਖ ਮੋਖ॥
ਬੇਸ੍ਵਾ ਪਰਸਤ ਅਪਜਦਸ ਹੁਇ ਬਿਕਾਰ ਜੀ ।
ਤੈਸੇ ਗੁਰਸਿਖਨ ਕਉ ਪਰਮ ਪਵਿਤ੍ਰ ਮਾਇਆ॥
ਸੋਈ ਦੁਖਦਾਇਕ ਹੁਇ ਦਹਤਿ ਸੰਸਾਰ ਜੀ ॥੩੮੪॥

ਕੰਚਨ ਕਲਸ ਜੈਸੇ ਬਾਂਕੋ ਭਏ ਸੂਧੋ ਹੋਇ ।
ਮਾਟੀ ਕੋ ਕਲਸੁ ਫੂਟੋ ਜੁਰੈ ਨ ਜਤਨ ਸੈ ।
ਬਸਨ ਮਲੀਨ ਧੋਏ ਨਿਰਮਲ ਹੋਤ ਜੈਸੇ॥
ਊਜਰੀ ਨ ਹੋਤ ਕਾਂਬਰੀ ਪਤਨ ਸੈ ।
ਜੈਸੇ ਲਕੁਟੀ ਅਗਨਿ ਸੇਕਤ ਹੀ ਸੂਧੀ ਹੋਇ ।
ਸ੍ਵਾਨ ਪੂਛਿ ਪਟੰਤਰੋ ਪ੍ਰਗਟ ਮਨ ਤਨ ਸੈ ।
ਤੈਸੇ ਗੁਰਸਿਖਨ ਸੁਭਾਉ ਜਲ ਮੈ ਨ ਗਤਿ॥
ਸਾਕਤ ਸੁਭਾਵ ਲਾਖ ਪਾਹੁਨ ਗਤਨ ਸੈ ॥੩੯੦॥

ਕਰਤ ਨ ਇਛਾ ਕਛੁ ਮਿਤ੍ਰ ਸਤ੍ਰਤ ਨ ਜਾਨੈ ।
ਬਾਲ ਬੁਧਿ ਸੁਧਿ ਨਾਹਿ ਬਾਲਕ ਅਚੇਤ ਕਉ ।
ਅਸਨ ਬਸਨ ਲੀਏ ਮਾਤਾ ਪਾਛੈ ਲਾਗੀ ਡੋਲੈ ।
ਬੋਲੈ ਮੁਖ ਅੰਮ੍ਰਿਤ ਬਚਨ ਸੁਤ ਹੇਤ ਕਉ ।
ਬਾਲਕੈ ਅਸੀਸ ਦੈਨਹਾਰੀ ਅਤਿ ਪਿਆਰੀ ਲਾਗੈ ।
ਗਾਰਿ ਦੈਨਹਾਰੀ ਬਲਿਹਾਰੀ ਡਾਰੀ ਸੇਤ ਕਉ ।
ਤੈਸੇ ਗੁਰਸਿਖ ਸਮਦਰਸੀ ਅਨੰਦਮਈ॥
ਜੈਸੋ ਜਗੁ ਮਾਨੈ ਤੈਸੋ ਲਾਗੈ ਫਲੁ ਖੇਤ ਕਉ ॥੩੯੩॥

ਜੈਸੇ ਦਰਪਨਿ ਦਿਬਿ ਸੂਰ ਸਨਮੁਖ ਰਾਖੇ ।
ਪਾਵਕ ਪ੍ਰਗਾਸ ਹੋਟ ਕਿਰਨ ਚਰਿਤ੍ਰਿ ਕੈ ।
ਜੈਸੇ ਮੇਘ ਬਰਖਤ ਹੀ ਬਸੁੰਧਰਾ ਬਿਰਾਜੈ ।
ਬਿਬਿਧਿ ਬਨਾਸਪਤੀ ਸਫਲ ਸੁਮਿਤ੍ਰ ਕੈ ।
ਭੈਟਤ ਭਤਾਰਿ ਨਾਰਿ ਸੋਭਤ ਸਿੰਗਾਰਿ ਚਾਰਿ ।
ਪੂਰਨ ਅਨੰਦ ਸੁਤ ਉਦਿਤਿ ਬਚਿਤ ਕੈ ।
ਸਤਿਗੁਰ ਦਰਸਿ ਪਰਸਿ ਬਿਗਸਤ ਸਿਖ ।
ਪ੍ਰਾਪਤ ਨਿਧਾਨ ਗਿਆਨ ਪਾਵਨ ਪਵਿਤ੍ਰ ਕੈ ॥੩੯੪॥

ਬਾਜਤ ਨੀਸਾਨ ਸੁਨੀਅਤ ਚਹੂੰ ਓਰ ਜੈਸੇ॥
ਉਦਤ ਪ੍ਰਧਾਨ ਭਾਨ ਦੁਰੈ ਨ ਦੁਰਾਏ ਸੈ ।
ਦੀਪਕ ਸੈ ਦਾਵਾ ਭਏ ਸਕਲ ਸੰਸਾਰੁ ਜਾਨੈ ।
ਘਟਕਾ ਮੈ ਸ਼ਿੰਧ ਜੈਸੇ ਛਿਪੈ ਨ ਛਿਪਾਏ ਸੈ ।
ਜੈਸੇ ਚਕਵੈ ਨ ਛਾਨੋ ਰਹਤ ਸਿੰਘਾਸਨ ਸੈ ।
ਦੇਸ ਮੈ ਦੁਹਾਈ ਫੇਰੇ ਮਿਟੇ ਨ ਮਿਟਾਏ ਸੈ ।
ਤੈਸੇ ਗੁਰਮੁਖਿ ਪ੍ਰਿਅ ਪ੍ਰੇਮ ਕੋ ਪ੍ਰਗਾਸੁ ਜਾਸੁ ।
ਗੁਪਤੁ ਨ ਰਹੈ ਮੋਨਿ ਬ੍ਰਿਤ ਉਪਜਾਏ ਸੈ ॥੪੧੧॥

ਜੈਸੇ ਪ੍ਰਿਅ ਸੰਗਮ ਸੁਜਸੁ ਨਾਇਕਾ ਬਖਾਨੈ॥
ਸੁਨਿ ਸੁਨਿ ਸਜਨੀ ਸਗਲ ਬਿਗਸਾਤ ਹੈ ।
ਸਿਮਰਿ ਸਿਮਰਿ ਪ੍ਰਿਅ ਪ੍ਰੇਮਰਸ ਬਿਸਮ ਹੁਇ ।
ਸੋਭਾ ਦੇਤ ਮੋਨਿ ਗਹੇ ਮਨ ਮੁਸਕਾਤ ਹੈ ।
ਪੂਰਨ ਅਧਾਨ ਪਰਸੂਤ ਸਮੇ ਰੁਦਨ ਸੈ॥
ਗੁਰਜਨ ਮੁਦਿਤ ਹੁਇ ਤਾਹੀ ਲਪਟਾਤ ਹੈ ।
ਤੈਸੇ ਗੁਰਮੁਖਿ ਪ੍ਰੇਮ ਭਗਤ ਪ੍ਰਗਾਸ ਜਾਸੁ ।
ਬੋਲਤ ਬੈਰਾਗ ਮੋਨਿ ਸਬਹੁ ਸੁਹਾਤ ਹੈ ॥੪੧੪॥

ਖੋਜੀ ਖੋਜਿ ਦੇਖਿ ਚਲਿਓ ਜਾਇ ਪਹੁਚੇ ਠਿਕਾਨੇ॥
ਅਲਿਸ ਬਿਲੰਬ ਕੀਏ ਖੋਜਿ ਮਿਟ ਜਾਤ ਹੈ ।
ਸਿਹਜਾ ਸਮੈ ਰਮੈ ਭਰਤਾਰ ਬਰ ਨਾਰਿ ਸੋਈ॥
ਕਰੈ ਜਉ ਅਗਿਆਨ ਮਾਨੁ ਪ੍ਰਗਟਤ ਪ੍ਰਾਤ ਹੈ ।
ਬਰਖਤ ਮੇਘ ਜਲ ਚਾਤ੍ਰਕ ਤ੍ਰਿਪਤਿ ਪੀਏ॥
ਮੋਨ ਗਹੇ ਬਰਖਾ ਬਿਤੀਤੇ ਬਿਲਲਾਤ ਹੈ ।
ਸਿਖ ਸੋਈ ਸੁਨਿ ਗੁਰਸਬਦ ਰਹਤ ਰਹੈ॥
ਕਪਟ ਸਨੇਹ ਕੀਏ ਪਾਛੇ ਪਛੁਤਾਤ ਹੈ ॥੪੪੦॥

ਜੈਸੇ ਘਨਘੋਰ ਮੋਰ ਚਾਤ੍ਰਕ ਸਨੇਹ ਗਤਿ॥
ਬਰਖਤ ਮੇਹ ਅਸਨੇਹ ਕੈ ਦਿਖਾਵਹੀ ।
ਜੈਸੇ ਤਉ ਕਮਲ ਜਲ ਅੰਤਰਿ ਦਿਸੰਤਰਿ ਹੁਇ॥
ਮਧੁਕਰ ਦਿਨਕਰ ਹੇਤ ਉਪਜਾਵਹੀ ।
ਦਾਦਰ ਨਿਰਾਦਰ ਹੁਇ ਜੀਅਤਿ ਪਵਨ ਭਖਿ ।
ਜਲ ਤਜਿ ਮਾਰਤ ਨ ਪ੍ਰੇਮਹਿ ਲਜਾਵਹੀ ।
ਕਪਟ ਸਨੇਹੀ ਤੈਸੇ ਆਨ ਦੇਵ ਸੇਵਕੁ ਹੈ॥
ਗੁਰਸਿਖ ਮੀਨ ਜਲ ਹੇਤ ਠਹਰਾਵਹੀ ॥੪੪੨॥

ਨਾਰ ਕੈ ਭਤਾਰ ਕੈ ਸਨੇਹ ਪਤਬ੍ਰਤਾ ਹੁਇ ।
ਗੁਰਸਿਖ ਏਕ ਟੇਕ ਪਤਬ੍ਰਤ ਲੀਨ ਹੈ ।
ਰਾਗ ਨਾਦ ਬਾਦ ਅਉ ਸੰਬਾਦ ਪਤਬ੍ਰਤ ਹੁਇ ।
ਬਿਨੁ ਗੁਰਸਬਦ ਨ ਕਾਨ ਸਿਖ ਦੀਨ ਹੈ ।

ਰੂਪ ਰੰਗ ਅੰਗ ਸਰਬੰਗ ਹੇਰੇ ਪਤਬ੍ਰਿਤਿ ।
ਆਨ ਦੇਵ ਸੇਵਕ ਨ ਦਰਸਨ ਕੀਨ ਹੈ ।
ਸੁਜਨ ਕੁਟੰਬ ਗ੍ਰਿਹਿ ਗਉਨ ਕਰੈ ਪਤਿਬ੍ਰਤਾ ।
ਆਨਦੇਵ ਸਥਾਨ ਜੈਸੇ ਜਲਿ ਬਿਨੁ ਮੀਨ ਹੈ ॥੪੪੯॥

ਬਨਜ ਬਿਉਹਾਰ ਬਿਖੈ ਰਤਨ ਪਾਰਖ ਹੋਇ ।
ਰਤਨ ਜਨਮ ਕੀ ਪਰੀਖਿਆ ਨਹੀ ਪਾਈ ਹੈ ।
ਲੇਖੇ ਚਿਤ੍ਰਗੁਪਤ ਸੇ ਲੇਖਕਿ ਲਿਖਾਰੀ ਭਏ ।
ਜਨਮ ਮਰਨ ਕੀ ਅਸੰਕਾ ਨ ਮਿਟਾਈ ਹੈ ।
ਬੀਰ ਬਿਦਿਆ ਮਹਾਬਲੀ ਭਏ ਹੈ ਧਨਖਧਾਰੀ ।
ਹਉਮੈ ਮਾਰਿ ਸਕੀ ਨ ਸਹਜਿ ਲਿਵ ਲਾਈ ਹੈ ।
ਪੂਰਨ ਬ੍ਰਹਮ ਗੁਰਦੇਵ ਸੇਵ ਕਲੀ ਕਾਲ ।
ਮਾਇਆ ਮੈ ਉਦਾਸੀ ਗੁਰਸਿਖਨ ਜਤਾਈ ਹੈ ॥੪੫੫॥

ਪੂਰਨ ਬ੍ਰਹਮ ਸਮ ਦੇਖਿ ਸਮਦਰਸੀ ਹੁਇ ।
ਅਕਥ ਕਥਾ ਬੀਚਾਰ ਹਾਰਿ ਮੋਨਿਧਾਰੀ ਹੈ ।
ਹੋਨਹਾਰ ਹੋਇ ਤਾਂਤੇ ਆਸਾ ਤੇ ਨਿਰਾਸ ਭਏ ।
ਕਾਰਨ ਕਰਨ ਪ੍ਰਭ ਜਾਨਿ ਹਉਮੈ ਮਾਰੀ ਹੈ ।
ਸੂਖਮ ਸਥੂਲ ਓਅੰਕਾਰ ਕੈ ਅਕਾਰ ਹੁਇ ।
ਬ੍ਰਹਮ ਬਿਬੇਕ ਬੁਧ ਭਏ ਬ੍ਰਹਮਚਾਰੀ ਹੈ ।
ਬਟ ਬੀਜ ਕੋ ਬਿਥਾਰ ਬ੍ਰਹਮ ਕੈ ਮਾਇਆ ਛਾਇਆ ।
ਗੁਰਮੁਖਿ ਏਕ ਟੇਕ ਦੁਬਿਧਾ ਨਿਵਾਰੀ ਹੈ ॥੪੫੮॥

ਜੈਸੇ ਪਤਿਬ੍ਰਤਾ ਪਰ ਪੁਰਖੈ ਨ ਦੇਖੀਓ ਚਾਹੈ ।
ਪੂਰਨ ਪਤਬ੍ਰਤਾ ਕੈ ਪ੍ਰਤ ਹੀ ਕੈ ਧਿਆਨ ਹੈ ।
ਸਰ ਸਰਿਤਾ ਸਮੁੰਦ੍ਰ ਚਾਤ੍ਰਿਕ ਨ ਚਾਹੈ ਕਾਹੂ ।
ਆਸ ਘਨ ਬੂੰਦ ਪ੍ਰਿਅ ਪ੍ਰਿਅ ਗੁਨ ਗਿਆਨ ਹੈ ।
ਦਿਨਕਰ ਓਰ ਭੋਰ ਚਾਹਤ ਨਹੀ ਚਕੋਰ ।
ਮਨ ਬਚ ਕ੍ਰਮ ਹਿਮ ਕਰ ਪ੍ਰਿਅ ਪ੍ਰਾਨ ਹੈ ।
ਤੈਸੇ ਗੁਰਸਿਖ ਆਨ ਦੇਵ ਸੇਵ ਰਹਤਿ ਪੈ ।
ਸਹਜ ਸੁਭਾਵ ਨ ਅਵਗਿਆ ਅਭਮਾਨੁ ਹੈ ॥੪੬੬॥

ਲੋਗ ਬੇਦ ਗਿਆਨ ਉਪਦੇਸ ਹੈ ਪਤਿਬ੍ਰਿਤਾ ਕਉ ।
ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰਿ ਹੈ ।
ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ।
ਤੀਰਥ ਬਰਤ ਪੂਜਾ ਨੇਮ ਨਾ ਤਕਾਰ ਹੈ ।
ਹੋਮ ਜਗ ਭੋਗ ਨਈਬੇਦ ਨਹੀ ਦੇਵੀ ਦੇਵ ਸੇਵ।
ਰਾਗ ਨਾਦ ਬਾਦ ਨ ਸੰਬਾਦ ਆਨ ਦੁਆਰ ਹੈ ।
ਤੈਸੇ ਗੁਰਸਿਖਨ ਮੈ ਏਕ ਟੇਕ ਹੀ ਪ੍ਰਧਾਨ।
ਆਨ ਗਿਆਨ ਧਿਆਨ ਸਿਮਰਨ ਬਿਬਚਾਰ ਹੈ ॥੪੮੨॥

ਜੈਸੇ ਪਤਿਬ੍ਰਤਾ ਕਉ ਪਵਿਤ੍ਰ ਘਰਿ ਵਾਤ ਨਾਤ ।
ਅਸਨ ਬਸਨ ਧਨ ਧਾਮ ਲੋਗਚਾਰ ਹੈ ।
ਤਾਤ ਮਾਤ ਭ੍ਰਾਤ ਸੁਤ ਸੁਜਨ ਕੁਟੰਬ ਸਖਾ।
ਸੇਵਾ ਗੁਰਜਨ ਸੁਖ ਅਭਰਨ ਸਿੰਗਾਰ ਹੈ ।
ਕਿਰਤ ਬਿਰਤ ਪਰਸੂਤ ਮਲ ਮੂਤ੍ਰਧਾਰੀ।
ਸਕਲ ਪਵਿਤ੍ਰ ਜੋਈ ਬਿਬਿਧਿ ਅਚਾਰ ਹੈ ।
ਤੈਸੇ ਗੁਰਸਿਖਨ ਕਉ ਲੇਪੁ ਨ ਗ੍ਰਿਹਸਤ ਮੈ ।
ਆਨ ਦੇਵ ਸੇਵ ਧ੍ਰਿਗੁ ਜਨਮੁ ਸੰਸਾਰ ਹੈ ॥੪੮੩॥

ਪ੍ਰੀਤਿ ਭਾਇ ਪੇਖੈ ਪ੍ਰਤਿਬਿੰਬ ਚਕਈ ਜਿਉਂ ਨਿਸ ।
ਗੁਰਮਤਿ ਆਪਾ ਆਪ ਚੀਨ ਪਹਿਚਾਨੀਐ ।
ਬੈਰ ਭਾਇ ਪੇਖਿ ਪਰਛਾਈ ਕੂਪੰਤਰਿ ਪਰੈ ।
ਸਿੰਘੁ ਦੁਰਮਤਿ ਲਗਿ ਦੁਬਿਧਾ ਕੈ ਜਾਨੀਐ ।
ਗਊ ਸੁਤ ਅਨੇਕ ਏਕ ਸੰਗ ਹਿਲਿ ਮਿਲਿ ਰਹੈ ।
ਸ੍ਵਾਨ ਆਨ ਦੇਖਤ ਬਿਰੁਧ ਜੁਧ ਠਾਨੀਐ ।
ਗੁਰਮੁਖਿ ਮਨਮੁਖ ਚੰਦਨ ਅਉਬਾਂਸ ਬਿਧਿ ।
ਬਰਨ ਕੇ ਦੋਖੀ ਬਿਕਾਰੀ ਉਪਕਾਰੀ ਉਨਮਾਨੀਐ ॥੪੯੩॥

ਜੈਸੇ ਏਕ ਸਮੈ ਦ੍ਰੁਮ ਸਫਲ ਸਪਤ੍ਰ ਪੁਨ ।
ਏਕ ਸਮੈ ਫੂਲ ਫਲ ਪਤ੍ਰ ਗਿਰਜਾਤ ਹੈ ।
ਸਰਿਤਾ ਸਲਿਲਿ ਜੈਸੇ ਕਬਹੂੰ ਸਮਾਨ ਬਹੈ।
ਕਬਹੂੰ ਅਥਾਹ ਅਤ ਪ੍ਰਬਲਿ ਦਿਖਾਤ ਹੈ ।
ਏਕ ਸਮੈ ਜੈਸੇ ਹੀਰਾ ਹੋਤ ਜੀਰਨਾਂਬਰ ਮੈ।
ਏਕ ਸਮੈ ਕੰਚਨ ਜੜੇ ਜਗਮਗਾਤ ਹੈ ।
ਤੈਸੇ ਗੁਰਸਿਖ ਰਾਜਕੁਮਾਰ ਜੋਗੀਸੁਰ ਹੈ।
ਮਾਇਆਧਾਰੀ ਭਾਰੀ ਜੋਗ ਜੁਗਤ ਜੁਗਾਤ ਹੈ ॥੪੯੭॥

ਜਲ ਸੈ ਨਿਕਾਸ ਮੀਨੁ ਰਾਖੀਐ ਪਟੰਬਰਿ ਮੈ।
ਮਿਨੁ ਜਲ ਤਲਫ ਤਜਤ ਪ੍ਰਿਅ ਪ੍ਰਾਨ ਹੈ ।
ਬਨ ਸੈ ਪਕਰ ਪੰਛੀ ਪਿੰਜਰੀ ਮੈ ਰਾਖੀਐ ਤਉ ।
ਬਿਨੁ ਬਨ ਮਨ ਓਨਮਨੋ ਉਨਮਾਨ ਹੈ ।
ਭਾਮਨੀ ਭਤਾਰਿ ਬਿਛੁਰਤ ਅਤਿ ਛੀਨ ਦੀਨ ।
ਬਿਲਖ ਬਦਨ ਤਾਹਿ ਭਵਨ ਭਇਆਨ ਹੈ ।
ਤੈਸੇ ਗੁਰਸਿਖ ਬਿਛੁਰਤਿ ਸਾਧਸੰਗਤਿ ਸੈ ।
ਜੀਵਨ ਜਤਨ ਬਿਨੁ ਸੰਗਤ ਨ ਆਨ ਹੈ ॥੫੧੪॥

ਜੈਸੇ ਟੂਟੇ ਨਾਗਬੇਲ ਸੈ ਬਿਦੇਸ ਜਾਤਿ ।
ਸਲਲਿ ਸੰਜੋਗ ਚਿਰੰਕਾਲ ਜੁਗਵਤ ਹੈ ।
ਜੈਸੇ ਕੂੰਜ ਬਚਰਾ ਤਿਆਗ ਦਿਸੰਤਰਿ ਜਾਤਿ ।

ਸਿਮਰਨ ਚਿਤਿ ਨਿਰਬਿਘਨ ਰਹਤ ਹੈ ।
ਗੰਗੋਦਿਕ ਜੈਸੇ ਭਰਿ ਭਾਂਜਨ ਲੈ ਜਾਤਿ ਜਾਤ੍ਰੀ ।
ਸੁਜਸੁ ਅਧਾਰ ਨਿਰਮਲ ਨਿਬਹਤ ਹੈ ।
ਤੈਸੇ ਗੁਰਚਰਨ ਸਰਨਿ ਅੰਤਰਿ ਸਿਖ ।
ਸਬਦੁ ਸੰਗਤਿ ਗੁਰਧਿਆਨ ਕੈ ਜੀਅਤ ਹੈ ॥੫੧੫॥

ਜੈਸੇ ਮੇਘ ਬਰਖਤ ਹਰਖਤਿ ਹੈ ਕ੍ਰਿਸਾਨਿ ।
ਬਿਲਖ ਬਦਨ ਲੋਧਾ ਲੋਨ ਗਰਿ ਜਾਤ ਹੈ ।
ਜੈਸੇ ਪਰਫੁਲਤ ਹੁਇ ਸਕਲ ਬਨਾਸਪਤੀ ।
ਸੁਕਤ ਜਵਾਸੋ ਆਕ ਮੂਲ ਮੁਰਝਾਤ ਹੈ ।
ਜੈਸੇ ਖੇਤ ਸਰਵਰ ਪੂਰਨ ਕਿਰਖ ਜਲ ।
ਊਚ ਥਲ ਕਾਲਰ ਨ ਜਲ ਫਲਨਾਤ ਹੈ ।
ਗੁਰ ਉਪਦੇਸ ਪਰਵੇਸ ਗੁਰਸਿਖ ਰਿਦੈ ।
ਸਾਕਤ ਸਕਤਿ ਮਤਿ ਸੁਨਿ ਸਕੁਚਾਤ ਹੈ ॥੫੧੮॥

ਜੈਸੇ ਬਛੁਰਾ ਬਿਲਲਾਤ ਮਾਤ ਮਿਲਬੇ ਕਉ ।
ਬੰਧਨ ਕੈ ਬਸਿ ਕਛੁ ਬਸੁ ਨ ਬਸਾਤ ਹੈ ।
ਜੈਸੇ ਤਉ ਬਿਗਾਰੀ ਚਾਹੈ ਭਵਨ ਗਵਨ ਕੀਓ ।
ਪਰ ਬਸਿ ਪਰੇ ਚਿਤਵਤ ਹੀ ਬਿਹਾਤ ਹੈ ।
ਜੈਸੇ ਬਿਰਹਨੀ ਪ੍ਰਿਅ ਸੰਗਮ ਸਨੇਹੁ ਚਾਹੇ ।
ਲਾਜ ਕੁਲ ਅੰਕਸ ਕੈ ਦੁਰਬਲ ਗਾਤ ਹੈ ।
ਤੈਸੇ ਗੁਰਚਰਨ ਸਰਨਿ ਸੁਖ ਚਾਹੈ ਸਿਖੁ ।
ਆਗਿਆ ਬਧ ਰਹਤ ਬਿਦੇਸ ਅਕੁਲਾਤ ਹੈ ॥੫੨੦॥

ਦਰਸਨ ਦੀਪ ਦੇਖਿ ਹੋਇ ਨ ਮਿਲੈ ਪਤੰਗੁ ।
ਪਰਚਾ ਬਿਹੂੰਨ ਗੁਰਸਿਖ ਨ ਕਹਾਵਈ ।
ਸੁਨਤ ਸਬਦ ਧੁਨਿ ਹੋਇ ਨ ਮਿਲਤ ਮ੍ਰਿਗ ।
ਸਬਦਸੁਰਤਿ ਹੀਨੁ ਜਨਮੁ ਲਜਾਵਈ ।
ਗੁਰ ਚਰਨਾਮ੍ਰਿਤ ਕੈ ਚਾਤ੍ਰਿਕੁ ਨ ਹੋਇ ਮਿਲੈ ।
ਰਿਦੈ ਨ ਬਿਸਵਾਸੁ ਗੁਰਦਾਸ ਹੁਇ ਨ ਹੰਸਾਵਈ ।
ਸਤਿਰੂਪ ਸਤਿਨਾਮੁ ਸਤਿਗੁਰ ਗਿਆਨ ਧਿਆਨ ।
ਏਕ ਟੇਕ ਸਿਖ ਜਲ ਮੀਨ ਹੁਇ ਦਿਖਾਵਈ ॥੫੫੧॥

ਜੈਸੇ ਨਰਪਤਿ ਬਨਿਤਾ ਅਨੇਕ ਬਜਾਹਤ ਹੈ ।
ਜਾਕੇ ਸੁਤ ਜਨਮ ਹ੍ਵੈ ਤਾਂਹੀ ਗ੍ਰਿਹ ਰਾਜ ਹੈ ।
ਜੈਸੇ ਦਧ ਬੋਹਥ ਬਹਾਇ ਦੇਤ ਚਹੂੰ ਓਰ ।
ਜੋਈ ਪਾਰ ਪਹੰਚੈ ਪੂਰਨ ਸਭ ਕਾਜ ਹੈ ।
ਜੈਸੇ ਖਾਨ ਖਨਤ ਅਨੰਤ ਖਨਵਾਰੋ ਖੋਜੈ ।
ਹੀਰਾ ਹਾਥ ਆਵੈ ਜਾਕੈ ਤਾਂਕੇ ਬਾਜੁ ਬਾਜ ਹੈ ।
ਤੈਸੇ ਗੁਰਸਿਖ ਨਵਤਨ ਅਉ ਪੁਰਾਤਨ ਪੈ ।

ਜਾਂ ਪਰ ਕ੍ਰਿਪਾ ਕਟਾਛ ਤਾਂਕੈ ਛਬਿ ਛਾਜ ਹੈ ॥੫੬੩॥

ਜੈਸੇ ਅਹਿ ਨਿਸ ਅੰਧਿਆਰੀ ਮਣਿ ਕਾਢ ਰਾਖੈ ।
ਕ੍ਰੀੜਾ ਕੈ ਦੁਰਾਵੈ ਪੁਨ ਕਾਹੂ ਨ ਦਿਖਾਵਹੀ ।
ਜੈਸੇ ਬਰ ਨਾਰ ਕਰ ਸਿਹਜਾ ਸੰਜੋਗ ਭੋਗ ।
ਹੋਤ ਪਰਭਾਤ ਤਨ ਛਾਦਨ ਛੁਪਾਵਹੀ ।
ਜੈਸੇ ਅਲ ਕਮਲ ਸੰਪਟ ਅਚਵਤ ਮਧ ।
ਭੋਰ ਭਏ ਜਾਤ ਉਡ ਨਾਤੋ ਨ ਜਨਾਵਹੀ ।
ਤੈਸੇ ਗੁਰਸਿਖ ਉਠ ਬੈਠਤ ਅੰਮ੍ਰਿਤ ਜੋਗ ।
ਸਭ ਸੁਧਾ ਰਸ ਚਾਖ ਸੁਖ ਤ੍ਰਿਪਤਾਵਹੀ ॥੫੬੮॥

ਜੈਸੇ ਅਨਚਰ ਨਰਪਤ ਕੀ ਪਛਾਨੈਂ ਭਾਖਾ ।
ਬੋਲਤ ਬਚਨ ਖਿਨ ਬੂਝ ਬਿਨ ਦੇਖ ਹੀ ।
ਜੈਸੇ ਜੌਹਰੀ ਪਰਖ ਜਾਨਤ ਹੈ ਰਤਨ ਕੀ ।
ਦੇਖਤ ਹੀ ਕਹੈ ਖਰੌ ਖੋਟੋ ਰੂਪ ਰੇਖ ਹੀ ।
ਜੈਸੇ ਖੀਰ ਨੀਰ ਕੋ ਨਿਬੇਰੋ ਕਰਿ ਜਾਨੈ ਹੰਸ ।
ਰਾਖੀਐ ਮਿਲਾਇ ਭਿੰਨ ਭਿੰਨ ਕੈ ਸਰੇਖ ਹੀ ।
ਤੈਸੇ ਗੁਰਸਬਦ ਸੁਨਤ ਪਹਿਚਾਨੈ ਸਿਖ ।
ਆਨ ਬਾਨੀ ਕ੍ਰਿਤਮੀ ਨ ਗਨਤ ਹੈ ਲੇਖ ਹੀ ॥੫੭੦॥

ਜੈਸੇ ਸਿਮਰ ਸਿਮਰ ਪ੍ਰਿਆ ਪ੍ਰੇਮਰਸ ਬਿਸਮ ਹੋਇ ।
ਸੋਭਾ ਦੇਤ ਮੋਨ ਗਹੇ ਮਨ ਮੁਸਕਾਤ ਹੈ ।
ਪੂਰਨ ਅਧਾਨ ਪਰਸੂਤ ਸਮੈ ਰੋਦਤ ਹੈ ।
ਗੁਰਜਨ ਮੁਦਤ ਹ੍ਵੈ ਤਾਹੀਂ ਲਪਟਾਤ ਹੈ ।
ਜੈਸੇ ਮਾਨਵਤੀ ਮਾਨ ਤਯਾਗਿ ਕੈ ਅਮਾਨ ਹੋਇ ।
ਪ੍ਰੇਮਰਸ ਪਾਇ ਚੁਪ ਹੁਲਸਤ ਗਾਤ ਹੈ ।
ਤੈਸੇ ਗੁਰਮੁਖ ਪ੍ਰੇਮ ਭਗਤਿ ਪ੍ਰਕਾਸ ਜਾਸ ।
ਬੋਲਤ ਬੈਰਾਗ ਮੋਨ ਗਹੇ ਬਹੁ ਸੁਹਾਤ ਹੈ ॥੬੦੫॥

ਗੁਰ ਉਪਦੇਸਿ ਪ੍ਰਾਤ ਸਮੈ ਇਸਨਾਨ ਕਰਿ ।
ਜਿਹਵਾ ਜਪਤ ਗੁਰਮੰਤ੍ਰ ਜੈਸੇ ਜਾਨਹੀ ।
ਤਿਲਕ ਲਿਲਾਰ, ਪਾਇ ਪਰਤ ਪਰਸਪਰ ।
ਸਬਦ ਸੁਨਾਇ ਗਾਇ ਸੁਨ ਉਨਮਾਨ ਹੀ ।
ਗੁਰਮਤਿਭਜਨ ਤਜਨ ਦੁਰਮਤ ਕਹੈ ।
ਗਯਾਨ ਧਿਯਾਨ ਗੁਰਸਿਖ ਪੰਚ ਪਰਵਾਨ ਹੀ ।
ਦੇਖਤ ਸੁਨਤ ਔ ਕਹਤ ਸਬ ਕੋਊ ਭਲੋ ।
ਰਹਤ ਅੰਤਰਿਗਤ ਸਤਿਗੁਰ ਮਾਨਹੀ ॥੬੧੩॥

ਜੈਸੇ ਧੋਭੀ ਸਾਬਨ ਲਗਾਇ ਪੀਟੈ ਪਾਥਰ ਸੈ।
ਨਿਰਮਲ ਕਰਤ ਹੈ ਬਸਨ ਮਲੀਨ ਕਉ ।

ਜੈਸੇ ਤਉ ਸੁਨਾਰ ਬਾਰੰਬਾਰ ਗਾਰ ਗਾਰ ਢਾਰ ।
ਕਰਤ ਅਸੁਧ ਸੁਧ ਕੰਚਨ ਕੁਲੀਨ ਕਉ ।
ਜੈਸੇ ਤਉ ਪਵਨ ਝਕਝੋਰਤ ਬਿਰਖ ਮਿਲ ।
ਮਲਯ ਗੰਧ ਕਰਤ ਹੈ ਚੰਦਨ ਪ੍ਰਬੀਨ ਕਉ ।
ਤੈਸੇ ਗੁਰ ਸਿਖਨ ਦਿਖਾਇਕੈ ਬ੍ਰਿਥਾ ਬਿਬੇਕ ।
ਮਾਯਾ ਮਲ ਕਾਟਿਕਰੈ ਨਿਜ ਪਦ ਚੀਨ ਕਉ ॥੬੧੪॥

ਨਖ ਸਿਖ ਲਉ ਸਗਲ ਅੰਗ ਰੋਮ ਰੋਮ ਕਰਿ ।
ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ ।
ਅਗਨਿ ਜਲਾਇ, ਫੁਨਿ ਪੀਸਨ ਪੀਸਾਇ ਤਾਂਹਿ ।
ਲੈ ਉਡੇ ਪਵਨ ਹੁਇ ਅਨਿਕ ਪ੍ਰਕਾਰੀਐ ।
ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ ।
ਤਾਹੂ ਤਾਹੂ ਮਾਰਗ ਮੈ ਭਸਮ ਕੈ ਡਾਰੀਐ ।
ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ ।
ਦਯਾ ਕੈ ਦਯਾਲ ਮੋਹਿ ਪਤਿਤ ਉਧਾਰੀਐ ॥੬੭੨॥

ਪੰਚ ਬਾਰ ਗੰਗ ਜਾਇ ਬਾਰ ਪੰਚ ਪ੍ਰਾਗ ਨਾਇ ।
ਤੈਸਾ ਪੁੰਨ ਏਕ ਗੁਰਸਿਖ ਕਉ ਨਵਾਏ ਕਾ ।
ਸਿਖ ਕਉ ਪਿਲਾਇ ਪਾਨੀ ਭਾਉ ਕਰ ਕੁਰਖੇਤ ।
ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ ।
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ ।
ਤੈਸਾ ਪੁੰਨ ਸਿਖ ਕਉ ਇਕ ਸ਼ਬਦ ਸਿਖਾਏ ਕਾ ।
ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ ।
ਤੈਸਾ ਫਲ ਸਿਖ ਕਉ ਚਾਪ ਪਗ ਸੁਆਏ ਕਾ ॥੬੭੩॥

## ਗੁਰਮੁਖਿ ਤੇ ਹੋਰ

ਆਪਣੇ ਅਪਣੇ ਵਰਨ ਵਿਚਿ ਚਾਰਿ ਵਰਨ ਕੁਲ ਧਰਮ ਧਰੰਦੇ ।
ਛਿਅ ਦਰਸਨ ਛਿਅ ਸਾਸਤ੍ਰਾ ਗੁਰ ਗੁਰਮਤਿ ਖਟੁ ਕਰਮ ਕਰੰਦੇ ।
ਅਪਣੇ ਅਪਣੇ ਵਣਜ ਵਿਚਿ ਵਾਪਾਰੀ ਵਾਪਾਰ ਮਚੰਦੇ ।
ਅਪਣੇ ਅਪਣੇ ਖੇਤ ਵਿਚਿ ਬੀਉ ਸਭੈ ਕਿਰਸਾਣਿ ਬੀਜੰਦੇ ।
ਕਾਰੀਗਰਿ ਕਾਰੀਗਰਾ ਕਾਰਿਖਾਨੇ ਵਿਚਿ ਜਾਇ ਮਿਲੰਦੇ ।
ਸਾਧਸੰਗਤਿ ਗੁਰਸਿਖ ਪੁਜੰਦੇ ॥ – ਪ/੩.੧-੭

ਅਮਲੀ ਰਚਨਿ ਅਮਲੀਆ ਸੋਫੀ ਸੋਫੀ ਮੇਲੁ ਕਰੰਦੇ ।
ਜੁਆਰੀ ਜੁਆਰੀਆ ਵੇਕਰਮੀ ਵੇਕਰਮ ਰਚੰਦੇ ।
ਚੋਰਾ ਚੋਰਾ ਪਿਰਹੜੀ ਠਗ ਠਗ ਮਿਲਿ ਦੇਸ ਠਗੰਦੇ ।
ਮਸਕਰਿਆ ਮਿਲਿ ਮਸਕਰੇ ਚੁਗਲਾ ਚੁਗਲ ਉਮਾਹਿ ਮਿਲੰਦੇ ।
ਮਨਤਾਰੂ ਮਨਤਾਰੂਆਂ ਤਾਰੂ ਤਾਰੂ ਤਾਰ ਤਰੰਦੇ ।

ਦੁਖਿਆਰੇ ਦੁਖਿਆਰਿਆਂ ਮਿਲਿ ਮਿਲਿ ਅਪਣੇ ਦੁਖ ਰੁਵੰਦੇ ।
ਸਾਧਸੰਗਤਿ ਗੁਰਸਿਖੁ ਵਸੰਦੇ ॥ – ੫/੪.੧-੭

ਕੋਈ ਪੰਡਿਤੁ ਜੋਤਿਕੀ ਕੋ ਪਾਧਾ ਕੋ ਵੈਦੁ ਸਦਾਏ ।
ਕੋਈ ਰਾਜਾ ਰਾਉ ਕੋ ਕੋ ਮਹਤਾ ਚਉਧਰੀ ਅਖਾਏ ।
ਕੋਈ ਬਜਾਜੁ ਸਰਾਫੁ ਕੋ ਕੋ ਜਉਹਰੀ ਜੜਾਉ ਜੜਾਏ ।
ਪਾਸਾਰੀ ਪਰਚੂਨੀਆ ਕੋਈ ਦਲਾਲੀ ਕਿਰਸਿ ਕਮਾਏ ।
ਜਾਤਿ ਸਨਾਤ ਸਹੰਸ ਲਖ ਕਿਰਤਿ ਵਿਰਤਿ ਕਰਿ ਨਾਉ ਗਣਾਏ ।
ਸਾਧਸੰਗਤਿ ਗੁਰਸਿਖਿ ਮਿਲਿ ਆਸਾ ਵਿਚਿ ਨਿਰਾਸੁ ਵਲਾਏ ।
ਸਬਦੁ ਸੁਰਤਿ ਲਿਵ ਅਲਖੁ ਲਖਾਏ ॥ – ੫/੫.੧-੭

ਜਤੀ ਸਤੀ ਚਿਰੁ ਜੀਵਣੇ ਸਾਧਿਕ ਸਿਧ ਨਾਥ ਗੁਰ ਚੇਲੇ ।
ਦੇਵੀ ਦੇਵ ਰਿਖੀਸੁਰਾ ਭੈਰਉ ਖੇਤ੍ਰਪਾਲ ਬਹੁ ਮੇਲੇ ।
ਗਣ ਗੰਧਰਬ ਅਪਛਰਾ ਕਿੰਨਰ ਜਛ ਚਲਿਤ ਬਹੁ ਖੇਲੇ ।
ਰਾਖਸ ਦਾਨੋਂ ਦੈਤ ਲਖ ਅੰਦਰਿ ਦੂਜਾ ਭਾਉ ਦੁਹੇਲੇ ।
ਹਉਮੈ ਅੰਦਰਿ ਸਭ ਕੋ ਗੁਰਮੁਖਿ ਸਾਧਸੰਗਤਿ ਰਸ ਕੇਲੇ ।
ਇਕ ਮਨ ਇਕੁ ਅਰਾਧਣਾ ਗੁਰਮਤਿ ਆਪੁ ਗਵਾਇ ਸੁਹੇਲੇ ।
ਚਲਣੁ ਜਾਣਿ ਪਏ ਸਿਰਿ ਤੇਲੇ ॥ – ੫/੬.੧-੭

ਨਾਨਕ ਦਾਦਕ ਸਾਹੁਰੈ ਵਿਰਤੀਸੁਰ ਲਗਾਇਤ ਹੋਏ ।
ਜੰਮਣਿ ਭਦਣਿ ਮੰਗਣੈ ਮਰਣੈ ਪਰਣੇ ਕਰਦੇ ਢੋਏ ।
ਰੀਤੀ ਰੂੜੀ ਕੁਲ ਧਰਮ ਚਜੁ ਅਚਾਰ ਵੀਚਾਰ ਵਿਖੋਏ ।
ਕਰਿ ਕਰਤੂਤਿ ਕੁਸੂਤ ਵਿਚਿ ਪਾਇ ਦੁਲੀਚੇ ਗੈਣ ਚੰਦੋਏ ।
ਜੋਧ ਜਠੇਰੇ ਮੰਨੀਅਨਿ ਸਤੀਆਂ ਸਉਤ ਟੋਭੜੀ ਟੋਏ ।
ਸਾਧਸੰਗਤਿ ਗੁਰ ਸਬਦ ਵਿਣੁ ਮਰਿ ਮਰਿ ਜੰਮਨਿ ਦਈ ਵਿਗੋਏ ।
ਗੁਰਮੁਖਿ ਹੀਰੇ ਹਾਰਿ ਪਰੋਏ ॥ – ੫/੧੦.੧-੭

ਸਿਵ ਸਕਤੀ ਨੋ ਸਾਧਿ ਕੈ ਚੰਦੁ ਸੂਰਜੁ ਦਿਹੁੰ ਰਾਤਿ ਸਧਾਏ ।
ਸੁਖ ਦੁਖ ਸਾਧੇ ਹਰਖ ਸੋਗ ਨਰਕ ਸੁਰਗ ਪੁੰਨ ਪਾਪ ਲੰਘਾਏ ।
ਜਨਮ ਮਰਣ ਜੀਵਨੁ ਮੁਕਤਿ ਭਲਾ ਬੁਰਾ ਮਿਤ੍ਰ ਸਤ੍ਰ ਨਿਵਾਏ ।
ਰਾਜ ਜੋਗ ਜਿਣਿ ਵਸਿ ਕਰਿ ਸਾਧਿ ਸੰਜੋਗੁ ਵਿਜੋਗੁ ਰਹਾਏ ।
ਵਸਗਤਿ ਕੀਤੀ ਨੀਂਦ ਭੁਖ ਆਸਾ ਮਨਸਾ ਜਿਣੀ ਘਰਿ ਆਏ ।
ਉਸਤਤਿ ਨਿੰਦਾ ਸਾਧਿ ਕੈ ਹਿੰਦੂ ਮੁਸਲਮਾਣ ਸਬਾਏ ।
ਪੈਰੀ ਪੈ ਪਾ ਖਾਕ ਸਦਾਏ ॥ – ੭/੨.੧-੭

ਬ੍ਰਹਮਾ ਬਿਸਨੁ ਮਹੇਸੁ ਤ੍ਰੈ ਲੋਕ ਵੇਦ ਗੁਣ ਗਿਆਨ ਲੰਘਾਏ ।
ਭੂਤ ਭਵਿਖਹੁ ਵਰਤਮਾਨੁ ਆਦਿ ਮਧਿ ਜਿਣਿ ਅੰਤਿ ਸਿਧਾਏ ।

ਮਨ ਬਚ ਕਰਮ ਇਕਤ੍ਰ ਕਰਿ ਜੰਮਣ ਮਰਣ ਜੀਵਣ ਜਿਣਿ ਆਏ ।
ਆਧਿ ਬਿਆਧਿ ਉਪਾਧਿ ਸਾਧਿ ਸੁਰਗ ਮਿਰਤ ਪਾਤਾਲ ਨਿਵਾਏ ।
ਉਤਮੁ ਮਧਮ ਨੀਚ ਸਾਧਿ ਬਾਲਕ ਜੋਬਨ ਬਿਰਧਿ ਜਿਣਾਏ ।
ਇੜਾ ਪਿੰਗੁਲਾ ਸੁਖਮਨਾ ਤ੍ਰਿਕੁਟੀ ਲੰਘਿ ਤ੍ਰਿਬੈਣੀ ਨ੍ਹਾਏ ।
ਗੁਰਮੁਖਿ ਇਕੁ ਮਨਿ ਇਕੁ ਧਿਆਏ ॥ - ੭/੩.੧-੭

ਅੰਡਜ ਜੇਰਜ ਸਾਧਿ ਕੈ ਸੇਤਜ ਉਤਭੁਜ ਖਾਣੀ ਬਾਣੀ ।
ਚਾਰੇ ਕੁੰਡਾਂ ਚਾਰਿ ਜੁਗ ਚਾਰਿ ਵਰਨਿ ਚਾਰਿ ਵੇਦੁ ਵਖਾਣੀ ।
ਧਰਮੁ ਅਰਥੁ ਕਾਮੁ ਮੋਖੁ ਜਿਣਿ ਰਜ ਤਮ ਸਤ ਗੁਣ ਤੁਰੀਆ ਰਾਣੀ ।
ਧਰਮੁ ਅਰਥੁ ਕਾਮੁ ਮੋਖੁ ਜਿਣਿ ਰਜ ਤਮ ਸਤ ਗੁਣ ਤੁਰੀਆ ਰਾਣੀ ।
ਸਨਕਾਦਿਕ ਆਸ੍ਰਮ ਉਲੰਘਿ ਚਾਰਿ ਵੀਰ ਵਸਗਤਿ ਕਰਿ ਆਣੀ ।
ਚਉਪੜਿ ਜਿਉ ਚਉਸਾਰ ਮਾਰਿ ਜੋੜਾ ਹੋਇ ਨ ਕੋਇ ਰਵਾਣੀ ।
ਰੰਗ ਬਿਰੰਗ ਤੰਬੋਲ ਰਸ ਬਹੁ ਰੰਗੀ ਇਕੁ ਰੰਗੁ ਨੀਸਾਣੀ ।
ਗੁਰਮੁਖਿ ਸਾਧਸੰਗਤਿ ਨਿਰਬਾਣੀ ॥ - ੭/੪.੧-੭

ਪਉਣੁ ਪਾਣੀ ਬੈਸੰਤਰੋ ਧਰਤਿ ਅਕਾਸੁ ਉਲੰਘਿ ਪਇਆਣਾ ।
ਕਾਮੁ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ ।
ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ਪੰਚ ਪਰਵਾਣਾ ।
ਖੇਚਰ ਭੂਚਰ ਚਾਚਰੀ ਉਨਮਨ ਲੰਘਿ ਅਗੋਚਰ ਬਾਣਾ ।
ਪੰਚਾਇਣ ਪਰਮੇਸਰੋ ਪੰਚ ਸਬਦ ਘਨਘੋਰ ਨੀਸਾਣਾ ।
ਗੁਰਮੁਖਿ ਪੰਚ ਭੂਆਤਮਾ ਸਾਧਸੰਗਤਿ ਮਿਲਿ ਸਾਧ ਸੁਹਾਣਾ ।
ਸਹਜ ਸਮਾਧਿ ਨ ਆਵਣ ਜਾਣਾ ॥ - ੭/੫.੧-੭

ਛਿਅ ਰੁਤੀ ਕਰਿ ਸਾਧਨਾਂ ਛਿਅ ਦਰਸਨ ਸਾਧੈ ਗੁਰਮਤੀ ।
ਛਿਅ ਰਸ ਰਸਨਾ ਸਾਦਿ ਕੈ ਰਾਗ ਰਾਗਣੀ ਭਾਇ ਭਗਤੀ ।
ਛਿਅ ਚਿਰਜੀਵੀ ਛਿਅ ਜਤੀ ਚਕ੍ਰਵਰਤਿ ਛਿਅ ਸਾਧਿ ਜੁਗਤੀ ।
ਛਿਅ ਸਾਸਤ੍ਰ ਛਿਅ ਕਰਮ ਜਿਣਿ ਛਿਅ ਗੁਰਾਂ ਗੁਰ ਸੁਰਤਿ ਨਿਰਤੀ ।
ਛਿਅ ਵਰਤਾਰੇ ਸਾਧਿ ਕੈ ਛਿਅ ਛਕ ਛਤੀ ਪਵਣ ਪਰਤੀ ।
ਸਾਧਸੰਗਤਿ ਗੁਰਸਬਦ ਸੁਰਤੀ ॥ - ੭/੬.੧-੬

ਸਤ ਸਮੁੰਦ ਉਲੰਘਿਆ ਦੀਪ ਸਤ ਇਕੁ ਦੀਪਕੁ ਬਲਿਆ ।
ਸਤ ਸੂਤ ਇਕ ਸੂਤਿ ਕਰਿ ਸਤੇ ਪੁਰੀਆ ਲੰਘਿ ਉਛਲਿਆ ।
ਸਤ ਸਤੀ ਜਿਣਿ ਸਪਤ ਰਿਖਿ ਸਤਿ ਸੁਰਾ ਜਿਣਿ ਅਟਲੁ ਨਾ ਟਲਿਆ ।
ਸਤੇ ਸੀਵਾਂ ਸਾਧਿ ਕੈ ਸਤੀਂ ਸੀਵੀਂ ਸੁਫਲਿਓ ਫਲਿਆ ।
ਸਤ ਅਕਾਸ ਪਤਾਲ ਸਤ ਵਸਿਗਤਿ ਕਰਿ ਉਪਰੇਰੈ ਚਲਿਆ ।
ਸਤੇ ਧਾਰੀ ਲੰਘਿ ਕੈ ਭੈਰਉ ਖੇਤ੍ਰਪਾਲ ਦਲ ਮਲਿਆ ।
ਸਤੇ ਰੋਹਣਿ ਸਤਿ ਵਾਰ ਸਤਿ ਸੁਹਾਗਣਿ ਸਾਧਿ ਨ ਢਲਿਆ ।

ਗੁਰਮੁਖਿ ਸਾਧਸੰਗਤਿ ਵਿਚਿ ਖਲਿਆ ॥ - ੭/੭.੧-੮

ਅਠੈ ਸਿਧੀ ਸਾਧਿ ਕੈ ਸਾਧਿਕ ਸਿਧ ਸਮਾਧਿ ਫਲਾਈ ।
ਅਸਟ ਕੁਲੀ ਬਿਖੁ ਸਾਧਨਾ ਸਿਮਰਣਿ ਸੇਖ ਨ ਕੀਮਤਿ ਪਾਈ ।
ਮਣੁ ਹੋਇ ਅਠ ਪੈਸੇਰੀਆ ਪੰਜੂ ਅਠੇ ਚਾਲੀਹ ਭਾਈ ।
ਜਿਉ ਚਰਖਾ ਅਠ ਖੰਭੀਆ ਇਕਤੁ ਸੂਤਿ ਰਹੈ ਲਿਵ ਲਾਈ ।
ਅਠ ਪਹਿਰ ਅਸਟਾਂਗੁ ਜੋਗੁ ਚਾਵਲ ਰਤੀ ਮਾਸਾ ਰਾਈ ।
ਅਠ ਕਾਠਾ ਮਨੁ ਵਸ ਕਰਿ ਅਸਟ ਧਾਤੁ ਇਕੁ ਧਾਤੁ ਕਰਾਈ ।
ਸਾਧਸੰਗਤਿ ਵਡੀ ਵਡਿਆਈ ॥ - ੭/੮.੧-੭

ਨਥਿ ਚਲਾਏ ਨਵੈ ਨਾਥਿ ਨਾਥਾ ਨਾਥੁ ਅਨਾਥ ਸਹਾਈ ।
ਨਉ ਨਿਧਾਨ ਫੁਰਮਾਨ ਵਿਚਿ ਪਰਮ ਨਿਧਾਨ ਗਿਆਨ ਗੁਰਭਾਈ ॥
ਨਉ ਭਗਤੀ ਨਉ ਭਗਤਿ ਕਰਿ ਗੁਰਮੁਖਿ ਪ੍ਰੇਮ ਭਗਤਿ ਲਿਵ ਲਾਈ ।
ਨਉਗ੍ਰਿਹ ਸਾਧ ਗ੍ਰਿਹਸਤ ਵਿਚਿ ਪੂਰੇ ਸਤਿਗੁਰ ਦੀ ਵਡਿਆਈ ।
ਨਉਖੰਡ ਸਾਧ ਅਖੰਡ ਹੋਇ ਨਉ ਦੁਆਰਿ ਲੰਘਿ ਨਿਜ ਘਰਿ ਜਾਈ ।
ਨਉ ਅੰਗ ਨੀਲ ਅਨੀਲ ਹੋਇ ਨਉ ਕੁਲ ਨਿਗ੍ਰਹਿ ਸਹਜਿ ਸਮਾਈ ।
ਗੁਰਮੁਖਿ ਸੁਖ ਫਲੁ ਅਲਖੁ ਲਖਾਈ ॥ - ੭/੯.੧-੭

ਸੰਨਿਆਸੀ ਦਸ ਨਾਵ ਧਰਿ ਸਚੁ ਨਾਵ ਵਿਣੁ ਨਾਵ ਗਣਾਇਆ ।
ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ ।
ਤੀਰਥ ਪੁਰਬ ਸੰਜੋਗ ਵਿਚਿ ਦਸ ਪੁਰਬੀਂ ਗੁਰ ਪੁਰਬਿ ਨ ਪਾਇਆ ।
ਇਕ ਮਨਿ ਇਕ ਨ ਚੇਤਿਓ ਸਾਧਸੰਗਤਿ ਵਿਣੁ ਦਹਦਿਸਿ ਧਾਇਆ ।
ਦਸ ਦਹੀਆਂ ਦਸ ਅਸ੍ਵਮੇਧ ਖਾਇ ਅਮੇਧ ਨਿਖੇਧੁ ਕਰਾਇਆ ।
ਇੰਦਰੀਆਂ ਦਸ ਵਸਿ ਕਰਿ ਬਾਹਰਿ ਜਾਂਦਾ ਵਰਜਿ ਰਹਾਇਆ ।
ਪੈਰੀ ਪੈ ਜਗ ਪੈਰੀ ਪਾਇਆ ॥ - ੭/੧੦.੧-੭

ਇਕ ਮਨਿ ਹੋਇ ਇਕਾਦਸੀ ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ ।
ਗਿਆਰਹ ਰੁਦ੍ਰ ਸਮੁਦ੍ਰ ਵਿਚਿ ਪਲ ਦਾ ਪਾਰਾਵਾਰੁ ਨ ਪਾਇਆ ।
ਗਿਆਰਹ ਕਸ ਗਿਆਰਹ ਕਸੇ ਕਸਿ ਕਸਵੱਟੀ ਕਸ ਕਸਾਇਆ ।
ਗਿਆਰਹ ਗੁਣ ਫੈਲਾਉ ਕਰਿ ਕਚ ਪਕਾਈ ਅਘੜ ਘੜਾਇਆ ।
ਗਿਆਰਹ ਦਾਉ ਚੜ੍ਹਾਉ ਕਰਿ ਦੂਜਾ ਭਾਉ ਕੁਦਾਉ ਰਹਾਇਆ ।
ਗਿਆਰਹ ਗੇੜਾ ਸਿਖੁ ਸੁਣਿ ਗੁਰ ਸਿਖੁ ਲੈ ਗੁਰਸਿਖੁ ਸਦਾਇਆ ।
ਸਾਧਸੰਗਤਿ ਗੁਰੁ ਸਬਦੁ ਵਸਾਇਆ ॥ - ੭/੧੧.੧-੭

ਬਾਰਹ ਪੰਥ ਸਧਾਇ ਕੈ ਗੁਰਮੁਖਿ ਗਾਡੀ ਰਾਹ ਚਲਾਇਆ ।
ਸੂਰਜ ਬਾਰਹ ਮਾਹ ਵਿਚਿ ਸਸੀਅਰੁ ਇਕਤੁ ਮਾਹਿ ਫਿਰਾਇਆ ।
ਬਾਰਹ ਸੋਲਹ ਮੇਲਿ ਕਰਿ ਸਸੀਅਰ ਅੰਦਰਿ ਸੂਰ ਸਮਾਇਆ ।

ਬਾਰਹ ਤਿਲਕ ਮਿਟਾਇ ਕੈ ਗੁਰਮੁਖਿ ਤਿਲਕੁ ਨੀਸਾਣੁ ਚੜਾਇਆ ।
ਬਾਰਹ ਰਾਸੀ ਸਾਧਿ ਕੈ ਸਚਿ ਰਾਸਿ ਰਹਰਾਸਿ ਲੁਭਾਇਆ ।
ਬਾਰਹ ਵੰਨੀ ਹੋਇ ਕੈ ਬਾਰਹ ਮਾਸੇ ਤੋਲਿ ਤੁਲਾਇਆ ।
ਪਾਰਸ ਪਾਰਸਿ ਪਰਸਿ ਕਰਾਇਆ ॥ – ੭/੧੨.੧-੭

ਤੇਰਹ ਤਾਲ ਅਊਰਿਆ ਗੁਰਮੁਖ ਸੁਖ ਤਪੁ ਤਾਲ ਪੁਰਾਇਆ ।
ਤੇਰਹ ਰਤਨ ਅਕਾਰਥੇ ਗੁਰ ਉਪਦੇਸੁ ਰਤਨੁ ਧਨੁ ਪਾਇਆ ।
ਤੇਰਹ ਪਦ ਕਰਿ ਜਗ ਵਿਚਿ ਪਿਤਰਿ ਕਰਮ ਕਰਿ ਭਰਮਿ ਭੁਲਾਇਆ ।
ਲਖ ਲਖ ਜਗ ਨ ਪੁਜਨੀ ਗੁਰਸਿਖ ਚਰਣੋਦਕ ਪੀਆਇਆ ।
ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕੁ ਦਾਣਾ ਪਾਇਆ ।
ਗੁਰਭਾਈ ਸੰਤੁਸਟੁ ਕਰਿ ਗੁਰਮੁਖਿ ਸੁਖ ਫਲੁ ਪਿਰਮੁ ਚਖਾਇਆ ।
ਭਗਤਿ ਵਛਲੁ ਹੋਇ ਅਛਲੁ ਛਲਾਇਆ ॥ – ੭/੧੩.੧-੭

ਚਉਦਹ ਵਿਦਿਆ ਸਾਧਿ ਕੈ ਗੁਰਮਤਿ ਅਬਿਗਤਿ ਅਕਥ ਕਹਾਣੀ ।
ਚਉਦਹ ਭਵਣ ਉਲੰਘਿ ਕੈ ਨਿਜ ਘਰਿ ਵਾਸੁ ਨੇਹੁ ਨਿਰਬਾਣੀ ।
ਪੰਦ੍ਰਹ ਥਿਤੀ ਪਖੁ ਇਕੁ ਕ੍ਰਿਸਨ ਸੁਕਲ ਦੁਇ ਪਖ ਨੀਸਾਣੀ ।
ਸੋਲਹ ਸਾਰ ਸੰਘਾਰੁ ਕਰਿ ਜੋੜਾ ਜੁੜਿਆ ਨਿਰਭਉ ਜਾਣੀ ।
ਸੋਲਹ ਕਲਾ ਸੰਪੂਰਣੋ ਸਸਿ ਘਰਿ ਸੂਰਜੁ ਵਿਰਤੀ ਹਾਣੀ ।
ਨਾਰਿ ਸੋਲਹ ਸੀਂਗਾਰ ਕਰਿ ਸੇਜ ਭਤਾਰ ਪਿਰਮ ਰਸੁ ਮਾਣੀ ।
ਸਿਵ ਤੈ ਸਕਤਿ ਸਤਾਰਹ ਵਾਣੀ ॥ –੭/੧੪.੧-੭

ਗੋਤ ਅਠਾਰਹ ਸੋਧਿ ਕੈ ਪੜੈ ਪੁਰਾਣ ਅਠਾਰਹ ਭਾਈ ।
ਉਨੀ ਵੀਹ ਇਕੀਹ ਲੰਘਿ ਬਾਈ ਉਮਰੇ ਸਾਧਿ ਨਿਵਾਈ ।
ਸੰਖ ਅਸੰਖ ਲੁਟਾਇ ਕੈ ਤੇਈ ਚੌਵੀ ਪੰਜੀਹ ਪਾਈ ।
ਛਬੀ ਜੋੜਿ ਸਤਾਈਹਾ ਆਇ ਅਠਾਈਹ ਮੇਲਿ ਮਿਲਾਈ ।
ਉਲੰਘਿ ਉਣਤੀਹ ਤੀਹ ਸਾਧਿ ਲੰਘਿ ਇਕਤੀਹ ਵਜੀ ਵਧਾਈ ।
ਸਾਧ ਸੁਲਖਣ ਬਤੀਹੇ ਤੇਤੀਹ ਧ੍ਰੂ ਚਉਫੇਰਿ ਫਿਰਾਈ ।
ਚਉਤੀਹ ਲੇਖ ਅਲੇਖ ਲਖਾਈ ॥ – ੭/੧੫.੧-੭

ਕਿਤੜੇ ਸਾਧ ਵਖਾਣੀਅਨਿ ਸਾਧਸੰਗਤਿ ਵਿਚਿ ਪਰਉਪਕਾਰੀ ।
ਕੇਤੜਿਆਂ ਲਖ ਸੰਤ ਜਨ ਕੇਤੜਿਆਂ ਨਿਜ ਭਗਤਿ ਭੰਡਾਰੀ ।
ਕੇਤੜਿਆਂ ਜੀਵਨ ਮੁਕਤਿ ਬ੍ਰਹਮ ਗਿਆਨੀ ਬ੍ਰਹਮ ਵੀਚਾਰੀ ।
ਕੇਤੜਿਆਂ ਸਮਦਰਸੀਆਂ ਕੇਤੜਿਆਂ ਨਿਰਮਲ ਨਿਰੰਕਾਰੀ ।
ਕਿਤੜੇ ਲਖ ਬਿਬੇਕੀਆਂ ਕਿਤੜੇ ਦੇਹ ਬਿਦੇਹ ਅਕਾਰੀ ।
ਭਾਇ ਭਗਤਿ ਭੈ ਵਰਤਣਾ ਸਹਜਿ ਸਮਾਧਿ ਬੈਰਾਗ ਸਵਾਰੀ ।
ਗੁਰਮੁਖਿ ਸੁਖ ਫਲੁ ਗਰਬੁ ਨਿਵਾਰੀ ॥ – ੮/੧੪.੧-੭

ਕਿਤੜੇ ਦਾਤੇ ਮੰਗਤੇ ਕਿਤੜੇ ਵੈਦ ਕੇਤੜੇ ਰੋਗੀ ।
ਕਿਤੜੇ ਸਹਜਿ ਸੰਜੋਗ ਵਿਚਿ ਕਿਤੜੇ ਵਿਛੁੜਿ ਹੋਇ ਵਿਜੋਗੀ ।
ਕੇਤੜਿਆਂ ਭੁਖੇ ਮਰਨਿ ਕੇਤੜਿਆਂ ਰਾਜੇ ਰਸ ਭੋਗੀ ।
ਕੇਤੜਿਆਂ ਦੇ ਸੋਹਿਲੇ ਕੇਤੜਿਆਂ ਦੁਖੁ ਰੋਵਨਿ ਸੋਗੀ ।
ਦੁਨੀਆਂ ਆਵਣ ਜਾਵਣੀ ਕਿਤੜੀ ਹੋਈ ਕਿਤੜੀ ਹੋਗੀ ।
ਕੇਤੜਿਆਂ ਹੀ ਸਚਿਆਰ ਕੇਤੜਿਆਂ ਦਗਾਬਾਜ ਦਰੋਗੀ ।
ਗੁਰਮੁਖਿ ਕੋ ਜੋਗੀਸੁਰ ਜੋਗੀ ॥ - ੮/੧੨.੧-੭

ਜਤੀ ਸਤੀ ਸੰਤੋਖੀਆ ਜਤ ਸਤ ਜੁਗਤਿ ਸੰਤੋਖ ਨ ਜਾਤੀ ।
ਸਿਧ ਨਾਥੁ ਬਹੁ ਪੰਥ ਕਰਿ ਹਉਮੈ ਵਿਚਿ ਕਰਨਿ ਕਰਮਾਤੀ ।
ਚਾਰਿ ਵਰਨ ਸੰਸਾਰ ਵਿਚਿ ਖਹਿ ਖਹਿ ਮਰਦੇ ਭਰਮਿ ਭਰਾਤੀ ।
ਛਿਅ ਦਰਸਨ ਹੋਇ ਵਰਤਿਆ ਬਾਰਹ ਵਾਟ ਉਚਾਟ ਜਮਾਤੀ ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਸੁਵਾਤੀ ।
ਛਿਅ ਰੁਤਿ ਬਾਰਹ ਮਾਹ ਵਿਚਿ ਗੁਰਮੁਖਿ ਦਰਸਨੁ ਸੁਝ ਸੁਝਾਤੀ ।
ਗੁਰਮੁਖਿ ਸੁਖ ਫਲੁ ਪਿਰਮ ਪਿਰਾਤੀ ॥ -੧੨/੧੨.੧-੬

ਸਭ ਦੂੰ ਨੀਵੀਂ ਧਰਤਿ ਹੋਇ ਦਰਗਹ ਅੰਦਰਿ ਮਿਲੀ ਵਡਾਈ ।
ਕੋਈ ਗੋਡੈ ਵਾਹਿ ਹਲੁ ਕੋ ਮਲ ਮੂਤ੍ਰ ਕੁਸੂਤ੍ਰ ਕਰਾਈ ।
ਲਿੰਬਿ ਰਸੋਈ ਕੋ ਕਰੈ ਚੋਆ ਚੰਦਨੁ ਪੂਜਿ ਚੜਾਈ ।
ਜੇਹਾ ਬੀਜੈ ਸੋ ਲੁਣੈ ਜੇਹਾ ਬੀਉ ਦੇਹਾ ਫਲੁ ਪਾਈ ।
ਗੁਰਮੁਖਿ ਸੁਖ ਫਲ ਸਹਜ ਘਰੁ ਆਪੁ ਗਵਾਇ ਨ ਆਪੁ ਗਣਾਈ ।
ਜਾਗ੍ਰਤ ਸੁਪਨ ਸੁਖੋਪਤੀ ਉਨਮਨਿ ਮਗਨ ਰਹੈ ਲਿਵ ਲਾਈ ।
ਸਾਧਸੰਗਤਿ ਗੁਰ ਸਬਦੁ ਕਮਾਈ ॥ - ੧੬/੧.੧-੭

ਧਰਤੀ ਅੰਦਰਿ ਜਲੁ ਵਸੈ ਜਲੁ ਬਹੁ ਰੰਗੀਂ ਰਸੀਂ ਮਿਲੰਦਾ ।
ਜਿਉਂ ਜਿਉਂ ਕੋਈ ਚਲਾਇਦਾ ਨੀਵਾਂ ਹੋਇ ਨੀਵਾਣਿ ਚਲੰਦਾ ।
ਧੁਪੈ ਤਤਾ ਹੋਇ ਕੈ ਛਾਵੈਂ ਠੰਢਾ ਹੋਇ ਰਹੰਦਾ ।
ਨਾਵਣੁ ਜੀਵਦਿਆਂ ਮੁਇਆਂ ਪੀਤੈ ਸਾਂਤਿ ਸੰਤੋਖੁ ਹੋਵੰਦਾ ।
ਨਿਰਮਲੁ ਕਰਦਾ ਮੈਲਿਆਂ ਨੀਵੈ ਸਰਵਰ ਜਾਇ ਟਿਕੰਦਾ ।
ਗੁਰਮੁਖਿ ਸੁਖ ਫਲੁ ਭਾਉ ਭਉ ਸਹਜੁ ਬੈਰਾਗੁ ਸਦਾ ਵਿਗਸੰਦਾ ।
ਪੂਰਣੁ ਪਰਉਪਕਾਰੁ ਕਰੰਦਾ ॥ - ੧੬/੨.੧-੭

ਜਲ ਵਿਚਿ ਕਵਲੁ ਅਲਿਪਤੁ ਹੈ ਸੰਗ ਦੋਖ ਨਿਰਦੋਖ ਰਹੰਦਾ ।
ਰਾਤੀ ਭਵਰੁ ਲੁਭਾਇਦਾ ਸੀਤਲੁ ਹੋਇ ਸੁਗੰਧਿ ਮਿਲੰਦਾ ।
ਭਲਕੇ ਸੂਰਜ ਧਿਆਨੁ ਧਰਿ ਪਰਫੁਲਤੁ ਹੋਇ ਮਿਲੈ ਹਸੰਦਾ ।
ਗੁਰਮੁਖ ਸੁਖ ਫੁਲ ਸਹਜਿ ਘਰਿ ਵਰਤਮਾਨ ਅੰਦਰਿ ਵਰਤੰਦਾ ।
ਲੋਕਾਚਾਰੀ ਲੋਕ ਵਿਚਿ ਵੇਦ ਵੀਚਾਰੀ ਕਰਮ ਕਰੰਦਾ ।

ਸਾਵਧਾਨੁ ਗੁਰਗਿਆਨ ਵਿਚਿ ਜੀਵਨਿ ਮੁਕਤਿ ਜੁਗਤਿ ਵਿਚਰੰਦਾ ।
ਸਾਧਸੰਗਤਿ ਗੁਰੁ ਸਬਦੁ ਵਸੰਦਾ ॥ - ੧੬/੩.੧-੭

ਧਰਤੀ ਅੰਦਰਿ ਬਿਰਖੁ ਹੋਇ ਪਹਿਲੋਂ ਦੇ ਜੜ ਪੈਰ ਟਿਕਾਈ ।
ਉਪਰਿ ਝੂਲੈ ਝਟੁਲਾ ਠੰਢੀ ਛਾਉਂ ਸੁ ਥਾਉਂ ਸੁਹਾਈ ।
ਪਵਣੁ ਪਾਣੀ ਪਾਲਾ ਸਹੈ ਸਿਰ ਤਲਵਾਇਆ ਨਿਹਚਲੁ ਜਾਈ ।
ਫਲੁ ਦੇ ਵਟ ਵਗਾਇਆਂ ਸਿਰਿ ਕਲਵਤੁ ਲੈ ਲੋਹੁ ਤਰਾਈ ।
ਗੁਰਮੁਖਿ ਜਨਮੁ ਸਕਾਰਥਾ ਪਰਉਪਕਾਰੀ ਸਹਜਿ ਸੁਭਾਈ ।
ਮਿਤ੍ਰੁ ਨ ਸਤ੍ਰੁ ਨ ਮੋਹੁ ਧ੍ਰੋਹੁ ਸਮਦਰਸੀ ਗੁਰ ਸਬਦਿ ਸਮਾਈ ।
ਸਾਧਸੰਗਤਿ ਗੁਰਮਤਿ ਵਡਿਆਈ ॥ - ੧੬/੪.੧-੭

ਸਾਗਰ ਅੰਦਰਿ ਬੋਹਿਥਾ ਵਿਚਿ ਮੁਹਾਣਾ ਪਰਉਪਕਾਰੀ ।
ਭਾਰ ਅਥਰਬਣ ਲਦੀਐ ਲੈ ਵਾਪਾਰੁ ਚੜ੍ਹਨਿ ਵਾਪਾਰੀ ।
ਸਾਇਰ ਲਹਰ ਨ ਵਿਆਪਈ ਅਤਿ ਅਸਗਾਹ ਅਥਾਹ ਅਪਾਰੀ ।
ਬਹਲੇ ਪੂਰ ਲੰਘਾਇਦਾ ਸਹੀ ਸਲਾਮਤਿ ਪਾਰਿ ਉਤਾਰੀ ।
ਦੂਣੇ ਚਉਣੇ ਦੰਮ ਹੋਨ ਲਾਹਾ ਲੈ ਲੈ ਕਾਜ ਸਵਾਰੀ ।
ਗੁਰਮੁਖ ਸੁਖ ਫਲੁ ਸਾਧ ਸੰਗਿ ਭਵਜਲ ਅੰਦਰ ਦੁਤਰੁ ਤਾਰੀ ।
ਜੀਵਨ ਮੁਕਤਿ ਜੁਗਤਿ ਨਿਰੰਕਾਰੀ ॥ - ੧੬/੫.੧-੭

ਬਾਵਨ ਚੰਦਨ ਬਿਰਖੁ ਹੋਇ ਵਣਖੰਡ ਅੰਦਰਿ ਵਸੈ ਉਜਾੜੀ ।
ਪਾਸਿ ਨਿਵਾਸੁ ਵਣਾਸਪਤਿ ਨਿਹਚਲੁ ਲਾਇ ਉਰਧ ਤਪ ਤਾੜੀ ।
ਪਵਨ ਗਵਨ ਸਨਬੰਧੁ ਕਰਿ ਗੰਧ ਸੁਗੰਧ ਉਲਾਸ ਉਘਾੜੀ ।
ਅਫਲ ਸਫਲ ਸਮਦਰਸ ਹੋਇ ਕਰੇ ਵਣਸਪਤਿ ਚੰਦਨ ਵਾੜੀ ।
ਗੁਰਮੁਖਿ ਸੁਖ ਫਲੁ ਸਾਧ ਸੰਗੁ ਪਤਿਤ ਪੁਨੀਤ ਕਰੈ ਦੇਹਾੜੀ ।
ਅਉਗੁਣ ਕੀਤੇ ਗੁਣ ਕਰੈ ਕਚ ਪਕਾਈ ਉਪਰਿ ਵਾੜੀ ।
ਨੀਰੁ ਨ ਡੋਬੈ ਅਗਿ ਨ ਸਾੜੀ ॥ - ੧੬/੬.੧-੭

ਰਾਤਿ ਅਨ੍ਹੇਰੀ ਅੰਧਕਾਰੁ ਲਖ ਕਰੋੜੀ ਚਮਕਨ ਤਾਰੇ ।
ਘਰ ਘਰ ਦੀਵੇ ਬਾਲੀਅਨਿ ਪਰ ਘਰ ਤਕਨਿ ਚੋਰ ਚਗਾਰੇ ।
ਹਟ ਪਟਣ ਘਰਬਾਰੀਆ ਦੇ ਦੇ ਤਾਕ ਸਵਨਿ ਨਰ ਨਾਰੇ ।
ਸੂਰਜ ਜੋਤਿ ਉਦੋਤੁ ਕਰਿ ਤਾਰੇ ਤਾਰਿ ਅਨ੍ਹੇਰ ਨਿਵਾਰੇ ।
ਬੰਧਨ ਮੁਕਤਿ ਕਰਾਇਦਾ ਨਾਮੁ ਦਾਨੁ ਇਸਨਾਨੁ ਵਿਚਾਰੇ ।
ਗੁਰਮੁਖਿ ਸੁਖ ਫਲੁ ਸਾਧਸੰਗੁ ਪਸੂ ਪਰੇਤ ਪਤਿਤ ਨਿਸਤਾਰੇ ।
ਪਰਉਪਕਾਰੀ ਗੁਰੂ ਪਿਆਰੇ ॥ - ੧੬/੭.੧-੭

ਮਾਨ ਸਰੋਵਰੁ ਆਖੀਐ ਉਪਰਿ ਹੰਸ ਸੁਵੰਸ ਵਸੰਦੇ ।
ਮੋਤੀ ਮਾਣਕ ਮਾਨਸਰਿ ਚੁਣਿ ਚੁਣਿ ਹੰਸ ਅਮੋਲ ਚੁਗੰਦੇ ।

ਖੀਰੁ ਨੀਰੁ ਨਿਰਵਾਰਦੇ ਲਹਰੀਂ ਅੰਦਰਿ ਫਿਰਨਿ ਤਰੰਦੇ ।
ਮਾਨ ਸਰੋਵਰੁ ਛਡਿ ਕੈ ਹੋਰਤੁ ਥਾਇ ਨ ਜਾਇ ਬਹੰਦੇ ।
ਗੁਰਮੁਖਿ ਸੁਖ ਫਲੁ ਸਾਧਸੰਗੁ ਪਰਮ ਹੰਸ ਗੁਰਸਿਖ ਸੁੋਹੰਦੇ ।
ਇਕ ਮਨਿ ਇਕੁ ਧਿਆਇਦੇ ਦੂਜੇ ਭਾਇ ਨ ਜਾਇ ਫਿਰੰਦੇ ।
ਸਬਦੁ ਸੁਰਤਿ ਲਿਵ ਅਲਖੁ ਲਖੰਦੇ ॥ – ੧੬/੮.੧-੭

ਪਾਰਸੁ ਪਥਰੁ ਆਖੀਐ ਲੁਕਿਆ ਰਹੈ ਨ ਆਪੁ ਜਣਾਏ ।
ਵਿਰਲਾ ਕੋਇ ਸਿਞਾਣਦਾ ਖੋਜੀ ਖੋਜਿ ਲਏ ਸੋ ਪਾਏ ।
ਪਾਰਸੁ ਪਰਸਿ ਅਪਰਸੁ ਹੋਇ ਅਸਟ ਧਾਤੁ ਇਕ ਧਾਤੁ ਕਰਾਏ ।
ਬਾਰਹ ਵੰਨੀ ਹੋਇ ਕੈ ਕੰਚਨੁ ਮੁਲਿ ਅਮੁਲਿ ਵਿਕਾਏ ।
ਗੁਰਮੁਖਿ ਸੁਖਫਲ ਸਾਧਸੰਗੁ ਸਬਦ ਸੁਰਤਿ ਲਿਵ ਅਘੜ ਘੜਾਏ ।
ਚਰਣਿ ਸਰਣਿ ਲਿਵ ਲੀਣੁ ਹੋਇ ਸੈਂਸਾਰੀ ਨਿਰੰਕਾਰੀ ਭਾਏ ।
ਘਰਿ ਬਾਰੀ ਹੋਇ ਨਿਜ ਘਰਿ ਜਾਏ ॥ – ੧੬/੯.੧-੭

ਚਿੰਤਾਮਣਿ ਚਿੰਤਾ ਹਰੈ ਕਾਮਧੇਨੁ ਕਾਮਨਾਂ ਪੁਜਾਏ ।
ਫਲ ਫੁਲਿ ਦੇਂਦਾ ਪਾਰਜਾਤੁ ਰਿਧਿ ਸਿਧਿ ਨਵ ਨਾਥ ਲੁਭਾਏ ।
ਦਸ ਅਵਤਾਰ ਅਕਾਰ ਕਰਿ ਪੁਰਖਾਰਥ ਕਰਿ ਨਾਂਵ ਗਣਾਏ ।
ਗੁਰਮੁਖਿ ਸੁਖ ਫਲੁ ਸਾਧਸੰਗੁ ਚਾਰਿ ਪਦਾਰਥ ਸੇਵਾ ਲਾਏ ।
ਸਬਦੁ ਸੁਰਤਿ ਲਿਵ ਪਿਰਮ ਰਸੁ ਅਕਥ ਕਹਾਣੀ ਕਥੀ ਨ ਜਾਏ ।
ਪਾਰਬ੍ਰਹਮ ਪੂਰਨ ਬ੍ਰਹਮ ਭਗਤਿ ਵਛਲ ਹੁਇ ਅਛਲ ਛਲਾਏ ।
ਲੇਖ ਅਲੇਖ ਨ ਕੀਮਤਿ ਪਾਏ ॥ –੧੬/੧੦.੧-੭

ਇਕੁ ਕਵਾਉ ਪਸਾਉ ਕਰਿ ਨਿਰੰਕਾਰਿ ਆਕਾਰੁ ਬਣਾਇਆ ।
ਤੋਲਿ ਅਤੋਲੁ ਨ ਤੋਲੀਐ ਤੁਲਿ ਨ ਤੁਲਾਧਾਰਿ ਤੋਲਾਇਆ ।
ਲੇਖ ਅਲੇਖੁ ਨ ਲਿਖੀਐ ਅੰਗੁ ਨ ਅਖਰੁ ਲੇਖ ਲਿਖਾਇਆ ।
ਮੁਲਿ ਅਮੁਲੁ ਨ ਮੋਲੀਐ ਲਖੁ ਪਦਾਰਥ ਲਵੈ ਨ ਲਾਇਆ ।
ਬੋਲਿ ਅਬੋਲੁ ਨ ਬੋਲੀਐ ਸੁਣਿ ਸੁਣਿ ਆਖਣੁ ਆਖਿ ਸੁਣਾਇਆ ।
ਅਗਮੁ ਅਥਾਹੁ ਅਗਾਧਿ ਬੋਧ ਅੰਤੁ ਨ ਪਾਰਾਵਾਰੁ ਨ ਪਾਇਆ ।
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਕਿਤੁ ਘਰਿ ਆਇਆ ।
ਗੁਰਮੁਖਿ ਸੁਖ ਫਲੁ ਸਾਧਸੰਗੁ ਸਬਦੁ ਸੁਰਤਿ ਲਿਵ ਅਲਖ ਲਖਾਇਆ ।
ਪਿਰਮ ਪਿਆਲਾ ਅਜਰੁ ਜਰਾਇਆ ॥ – ੧੬/੧੧.੧-੯

ਸਾਦਹੁ ਸਬਦਹੁ ਬਾਹਰਾ ਅਕਥ ਕਥਾ ਕਿਉਂ ਜਿਹਬਾ ਜਾਣੈ ।
ਉਸਤਤਿ ਨਿੰਦਾ ਬਾਹਰਾ ਕਥਨੀ ਬਦਨੀ ਵਿਚਿ ਨ ਆਣੈ ।
ਗੰਧ ਸਪਰਸੁ ਅਗੋਚਰਾ ਨਾਸ ਸਾਸ ਹੇਰਤਿ ਹੈਰਾਣੇ ।
ਵਰਨਹੁ ਚਿਹਨਹੁ ਬਾਹਰਾ ਦਿਸਟਿ ਅਦਿਸਟਿ ਨ ਧਿਆਨੁ ਧਿਙਾਣੈ ।
ਨਿਰਾਲੰਬੁ ਅਵਲੰਬ ਵਿਣੁ ਧਰਤਿ ਅਗਾਸਿ ਨਿਵਾਸੁ ਵਿਡਾਣੈ ।

ਸਾਧਸੰਗਤਿ ਸਚਖੰਡਿ ਹੈ ਨਿਰੰਕਾਰੁ ਗੁਰ ਸਬਦੁ ਸਿਞਾਣੈ ।
ਕੁਦਰਤਿ ਕਾਦਰ ਨੋ ਕੁਰਬਾਣੈ ॥ – ੧੬/੧੨.੧-੭

ਗੁਰਮੁਖਿ ਪੰਥੁ ਅਗੰਮ ਹੈ ਜਿਉ ਜਲ ਅੰਦਰਿ ਮੀਨੁ ਚਲੰਦਾ ।
ਗੁਰਮੁਖਿ ਖੋਜੁ ਅਲਖੁ ਹੈ ਜਿਉ ਪੰਖੀ ਆਗਾਸ ਉਡੰਦਾ ।
ਸਾਧਸੰਗਤਿ ਰਹਰਾਸਿ ਹੈ ਹਰਿ ਚੰਦਉਰੀ ਨਗਰੁ ਵਸੰਦਾ ।
ਚਾਰਿ ਵਰਨ ਤੰਬੋਲ ਰਸੁ ਪਿਰਮ ਪਿਆਲੈ ਰੰਗੁ ਚਰੰਦਾ ।
ਸਬਦ ਸੁਰਤਿ ਲਿਵ ਲੀਣੁ ਹੋਇ ਚੰਦਨ ਵਾਸ ਨਿਵਾਸ ਕਰੰਦਾ ।
ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜਿ ਕੂਰਮ ਹੰਸ ਵੰਸ ਵਧੰਦਾ ।
ਗੁਰਮੁਖਿ ਸੁਖ ਫਲੁ ਅਲਖ ਲਖੰਦਾ ॥ – ੧੬/੧੩.੧-੭

ਬ੍ਰਹਮਾਦਿਕ ਵੇਦਾਂ ਸਣੈ ਨੇਤਿ ਨੇਤਿ ਕਰਿ ਭੇਦੁ ਨ ਪਾਇਆ ।
ਮਹਾਦੇਵ ਅਵਧੂਤੁ ਹੋਇ ਨਮੋ ਨਮੋ ਕਰਿ ਧਿਆਨਿ ਨ ਆਇਆ ।
ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ ।
ਰਿਧਿ ਸਿਧਿ ਨਿਧਿ ਨਾਥ ਨਉ ਆਦਿ ਪੁਰਖੁ ਆਦੇਸੁ ਕਰਾਇਆ ।
ਸਹਸ ਨਾਂਵ ਲੈ ਸਹਸ ਮੁਖ ਸਿਮਰਣਿ ਸੰਖ ਨ ਨਾਉਂ ਧਿਆਇਆ ।
ਲੋਮਸ ਤਪੁ ਕਰਿ ਸਾਧਨਾ ਹਉਮੈ ਸਾਧਿ ਨ ਸਾਧੁ ਸਦਾਇਆ ।
ਚਿਰੁ ਜੀਵਣੁ ਬਹੁ ਹੰਢਣਾ ਗੁਰਮੁਖਿ ਸੁਖੁ ਫਲੁ ਪਲੁ ਨ ਚਖਾਇਆ ।
ਕੁਦਰਤਿ ਅੰਦਰਿ ਭਰਮਿ ਭੁਲਾਇਆ ॥ – ੧੬/੧੪.੧-੮

ਗੁਰਮੁਖਿ ਸੁਖਫਲੁ ਸਾਧਸੰਗੁ ਭਗਤਿ ਵਛਲ ਹੋਇ ਵਸਿਗਤਿ ਆਇਆ ।
ਕਾਰਣੁ ਕਰਤੇ ਵਸਿ ਹੈ ਸਾਧਸੰਗਤਿ ਵਿਚਿ ਕਰੇ ਕਰਾਇਆ ।
ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਵਿਚਿ ਭਾਣਾ ਭਾਇਆ ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਇਆ ।
ਬੀਅਹੁ ਕਰਿ ਬਿਸਥਾਰੁ ਵੜੁ ਫਲ ਅੰਦਰਿ ਫਿਰਿ ਬੀਉ ਵਸਾਇਆ ।
ਅਪਿਉ ਪੀਅਣੁ ਅਜਰ ਜਰਣੁ ਆਪੁ ਗਵਾਇ ਨ ਆਪੁ ਜਣਾਇਆ ।
ਅੰਜਨੁ ਵਿਚਿ ਨਿਰੰਜਨੁ ਪਾਇਆ ॥ – ੧੬/੧੫.੧-੭

## ਗੁਰਮੁਖਿ ਸੁਖਫਲ (ਪ੍ਰੇਮ ਰਸ)

ਗੁਰਮੁਖਿ ਸੁਖਫਲੁ ਪਿਰਮ ਰਸੁ ਕਿਉ ਆਖਿ ਵਖਾਣੈ ।
ਸੁਣਿ ਸੁਣਿ ਆਖਣੁ ਆਖਣਾ ਓਹੁ ਸਾਉ ਨ ਜਾਣੈ ।
ਬ੍ਰਹਮਾ ਬਿਸਨੁ ਮਹੇਸੁ ਮਿਲਿ ਕਥਿ ਵੇਦ ਪੁਰਾਣੈ ।
ਚਾਰਿ ਕਤੇਬਾਂ ਆਖੀਅਨਿ ਦੀਨ ਮੁਸਲਮਾਣੈ ।
ਸੇਖਨਾਗੁ ਸਿਮਰਣੁ ਕਰੈ ਸਾਂਗੀਤ ਸੁਹਾਣੈ ।
ਅਨਹਦ ਨਾਦ ਅਸੰਖ ਸੁਣਿ ਹੋਏ ਹੈਰਾਣੈ ।
ਅਕਥ ਕਥਾ ਕਰਿ ਨੇਤਿ ਨੇਤਿ ਪੀਲਾਏ ਭਾਣੈ ॥ – ੧੩/੪.੧-੭

ਗੁਰਮੁਖਿ ਸੁਖਫਲੁ ਪਿਰਮ ਰਸੁ ਛਿਅ ਰਸ ਹੈਰਾਣਾ ।
ਛਤੀਹ ਅੰਮ੍ਰਿਤ ਤਰਸਦੇ ਵਿਸਮਾਦ ਵਿਡਾਣਾ ।
ਨਿਝਰ ਧਾਰ ਹਜਾਰ ਹੋਇ ਭੈ ਚਕਿਤ ਭੁਲਾਣਾ ।
ਇੜਾ ਪਿੰਗੁਲਾ ਸੁਖਮਨਾ ਸੋਹੰ ਨ ਸਮਾਣਾ ।
ਵੀਹ ਇਕੀਹ ਚੜਾਉ ਚੜਿ ਪਰਚਾ ਪਰਵਾਣਾ ।
ਪੀਤੈ ਬੋਲਿ ਨ ਹੰਘਈ ਆਖਾਣ ਵਖਾਣਾ ॥- ੧੩/੫.੧-੬

ਲਖ ਲਖ ਬਾਵਨ ਚੰਦਨਾ ਲਖ ਅਗਰ ਮਿਲੰਦੇ ।
ਲਖ ਕਪੂਰ ਕਥੂਰੀਆ ਅੰਬਰ ਮਹਿਕੰਦੇ ।
ਲਖ ਲਖ ਗਉੜੇ ਮੇਦ ਮਿਲਿ ਕੇਸਰ ਚਮਕੰਦੇ ।
ਸਭ ਸੁਗੰਧ ਰਲਾਇ ਕੈ ਅਰਗਜਾ ਕਰੰਦੇ ।
ਲਖ ਅਰਗਜੇ ਫੁਲੇਲ ਫੁਲ ਫੁਲਵਾੜੀ ਸੰਦੇ ।
ਗੁਰਮੁਖਿ ਸੁਖਫਲ ਪਿਰਮ ਰਸੁ ਵਾਸੁ ਨ ਲਹੰਦੇ ॥ - ੧੩/੭.੧-੬

ਰੂਪ ਸਰੂਪ ਅਨੂਪ ਲਖ ਇੰਦ੍ਰ ਪੁਰੀ ਵਸੰਦੇ ।
ਰੰਗ ਬਿਰੰਗ ਸੁਰੰਗ ਲਖ ਬੈਕੁੰਠ ਰਹੰਦੇ ।
ਲਖ ਜੋਬਨ ਸੀਗਾਰ ਲਖ ਲਖ ਵੇਸ ਕਰੰਦੇ ।
ਲਖ ਦੀਵੇ ਲਖ ਤਾਰਿਆਂ ਜੋਤਿ ਸੂਰਜ ਚੰਦੇ ।
ਰਤਨ ਜਵਾਹਰ ਲਖ ਮਣੀ ਜਗਮਗ ਟਹਕੰਦੇ ।
ਗੁਰਮੁਖਿ ਸੁਖਫਲੁ ਪਿਰਮ ਰਸ ਜੋਤੀ ਨ ਪੁਜੰਦੇ ॥ - ੧੩/੮.੧-੬

ਚਾਰਿ ਪਦਾਰਥ ਰਿਧਿ ਸਿਧਿ ਨਿਧਿ ਲਖ ਕਰੋੜੀ ।
ਲਖ ਪਾਰਸ ਲਖ ਪਾਰਿਜਾਤ ਲਖ ਲਖਮੀ ਜੋੜੀ ।
ਲਖ ਚਿੰਤਾਮਣਿ ਕਾਮਧੇਨੁ ਚਤੁਰੰਗ ਚਮੋੜੀ ।
ਮਾਣਕ ਮੋਤੀ ਹੀਰਿਆ ਨਿਰਮੋਲ ਮਰੋੜੀ ।
ਲਖ ਕਵਿਲਾਸ ਸੁਮੇਰੁ ਲਖ ਲਖ ਰਾਜ ਬਹੋੜੀ ।
ਗੁਰਮੁਖਿ ਸੁਖਫਲੁ ਪਿਰਮ ਰਸੁ ਮੁਲੁ ਅਮੁਲੁ ਸੁਥੋੜੀ ॥ - ੧੩/੯.੧-੬

ਗੁਰਮੁਖਿ ਸੁਖ ਫਲ ਲਖ ਲਖ ਲਖ ਲਹਿਰ ਤਰੰਗਾ ।
ਲਖ ਦਰੀਆਉ ਸਮਾਉ ਕਰਿ ਲਖ ਲਹਰੀ ਅੰਗਾ ।
ਲਖ ਦਰੀਆਉ ਸਮੁੰਦ ਵਿਚਿ ਲਖ ਤੀਰਥ ਗੰਗਾ ।
ਲਖ ਸਮੁੰਦ ਗੜਾੜ ਵਿਚਿ ਬਹੁ ਰੰਗ ਬਿਰੰਗਾ ।
ਲਖ ਗੜਾੜ ਤਰੰਗ ਵਿਚਿ ਲਖ ਅਝੁ ਕਿਣੰਗਾ ।
ਪਿਰਮ ਪਿਆਲਾ ਪੀਵਣਾ ਕੋ ਬੁਰਾ ਨ ਚੰਗਾ ॥ - ੧੩/੧੦.੧-੬

ਲਖ ਮਤਿ ਲਖ ਬੁਧਿ ਸੁਧਿ ਲਖ ਲਖ ਚਤੁਰਾਈ ।
ਲਖ ਲਖ ਉਕਤਿ ਸਿਆਣਪਾਂ ਲਖ ਸੁਰਤਿ ਸਮਾਈ ।
ਲਖ ਗਿਆਨ ਧਿਆਨ ਲਖ ਲਖ ਸਿਮਰਣ ਰਾਈ ।
ਲਖ ਵਿਦਿਆ ਲਖ ਇਸਟ ਜਪ ਤੰਤ ਮੰਤ ਕਮਾਈ ।
ਲਖ ਭੁਗਤਿ ਲਖ ਲਖ ਭਗਤਿ ਲਖ ਮੁਕਤਿ ਮਿਲਾਈ ।
ਜਿਉ ਤਾਰੇ ਦਿਹ ਉਗਵੈ ਆਨ੍ਹੇਰ ਗਵਾਈ ।
**ਗੁਰਮੁਖਿ ਸੁਖਫਲੁ ਅਗਮੁ ਹੈ ਹੋਇ ਪਿਰਮ ਸਖਾਈ ॥** -੧੩/੨੩.੧-੭

ਚਰਣ ਸਰਣਿ ਜਿਸੁ ਲਖਮੀ ਲਖ ਕਲਾ ਹੋਇ ਲਖੀ ਨ ਜਾਈ ।
ਰਿਧਿ ਸਿਧਿ ਨਿਧਿ ਸਭ ਗੋਲੀਆਂ ਸਾਧਿਕ ਸਿਧ ਰਹੇ ਲਪਟਾਈ ।
ਚਾਰਿ ਵਰਨ ਛਿਅ ਦਰਸਨਾਂ ਜਤੀ ਸਤੀ ਨਉ ਨਾਥ ਨਿਵਾਈ ।
ਤਿੰਨ ਲੋਅ ਚੌਦਹ ਭਵਨ ਜਲਿ ਥਲਿ ਮਹੀਅਲ ਛਲੁ ਕਰਿ ਛਾਈ ।
ਕਵਲਾ ਸਣੁ ਕਵਲਾਪਤੀ ਸਾਧਸੰਗਤਿ ਸਰਣਾਗਤਿ ਆਈ ।
ਪੈਰੀ ਪੈ ਪਾ ਖਾਕ ਹੋਇ ਆਪੁ ਗਵਾਇ ਨ ਆਪੁ ਗਣਾਈ ।
**ਗੁਰਮੁਖਿ ਸੁਖਫਲੁ ਵਡੀ ਵਡਿਆਈ ॥** -੨੩/੫.੧-੭

ਜਿਉ ਵੜ ਬੀਉ ਸਜੀਉ ਹੋਇ ਕਰਿ ਵਿਸਥਾਰੁ ਬਿਰਖੁ ਉਪਜਾਇਆ ।
ਬਿਰਖਹੁ ਹੋਇ ਸਹੰਸ ਫਲ ਫਲ ਫਲ ਵਿਚਿ ਬਹੁ ਬੀਅ ਸਮਾਇਆ ।
ਦੁਤੀਆ ਚੰਦੁ ਅਗਾਸ ਜਿਉ ਆਦਿ ਪੁਰਖ ਆਦੇਸੁ ਕਰਾਇਆ ।
ਤਾਰੇ ਮੰਡਲੁ ਸੰਤ ਜਨ ਧਰਮਸਾਲ ਸਚ ਖੰਡ ਵਸਾਇਆ ।
ਪੈਰੀ ਪੈ ਪਾਖਾਕ ਹੋਇ ਆਪੁ ਗਵਾਇ ਨ ਆਪੁ ਜਣਾਇਆ ।
**ਗੁਰਮੁਖਿ ਸੁਖਫਲੁ ਧ੍ਰੂ ਜਿਵੈ ਨਿਹਚਲ ਵਾਸੁ ਅਗਾਸੁ ਚੜ੍ਹਾਇਆ ।**
**ਸਭ ਤਾਰੇ ਚਉਫੇਰਿ ਫਿਰਾਇਆ ॥** - ੨੫/੩.੧-੭

**ਗੁਰਮੁਖਿ ਸੁਖਫਲ ਸ੍ਵਾਦ ਬਿਸਮਾਦ ਅਤਿ ।**
**ਅਕਥ ਕਥਾ ਬਿਨੋਦ ਕਹਤ ਨ ਆਵਈ ।**
ਗੁਰਮਖਿ ਸੁਖਫਲ ਗੰਧ ਪਰਮਦਭੁਤ ।
ਸੀਤਲ ਕੋਮਲ ਪਰਸਤ ਬਨਿ ਆਵਈ ।
ਗੁਰਮੁਖਿ ਸੁਖਫਲ ਮਹਿਮਾ ਅਗਾਧਿ ਬੋਧ ।
ਗੁਰ ਸਿਖ ਸੰਧ ਮਿਲਿ ਅਲਖ ਲਖਾਵਈ ।
ਗੁਰਮੁਖਿ ਸੁਖਫਲ ਅੰਗਿ ਅੰਗਿ ਕੋਟ ਸੋਭਾ ।
ਮਾਇਆ ਕੈ ਦਿਖਾਵੈ ਸੋ ਤੋ ਅਨਤ ਨ ਧਾਵਈ ॥੧੫॥

ਗੁਰਮੁਖਿ ਸੁਖਫਲ ਅਤਿ ਅਸਚਰਜ ਮੈ ।
ਹੇਰਤ ਹਿਰਾਨੇ ਆਨ ਧਿਆਨ ਬਿਸਰਾਨੇ ਹੈ ।
ਗੁਰਮੁਖਿ ਸੁਖਫਲ ਗੰਧ ਰਸ ਬਿਸਮ ਹੁਇ ।
ਅਨਰਸ ਬਾਸਨਾ ਬਿਲਾਸ ਨ ਹਿਤਾਨੇ ਹੈ ।
ਗੁਰਮੁਖਿ ਸੁਖਫਲ ਅਦਭੁਤ ਅਸਥਾਨ ।

ਮ੍ਰਿਤ ਮੰਡਲ ਅਸਥਲ ਨ ਲੁਭਾਨੇ ਹੈ ।
ਗੁਰਮੁਖਿ ਸੁਖਫਲ ਸੰਗਤਿ ਮਿਲਾਪ ਦੇਖ ।
ਆਨ ਗਿਆਨ ਧਿਆਨ ਸਭ ਨਿਰਸ ਕਰਿ ਜਾਨੇ ਹੈ ॥੧੯॥

ਗੁਰਮੁਖਿ ਸੁਖਫਲ ਦਇਆ ਕੈ ਦਿਖਾਵੈ ਜਾਹਿ ।
ਤਾਹਿ ਆਨ ਰੂਪ ਰੰਗ ਦੇਖੇ ਨਾਹੀ ਭਾਵਈ ।
ਗੁਰਮੁਖਿ ਸੁਖਫਲ ਮਇਆ ਕੈ ਚਖਾਵੈ ਜਾਹਿ।
ਤਾਹਿ ਅਨਰਸ ਨਹੀਂ ਰਸਨਾ ਹਿਤਾਵਹੀ ।
ਗੁਰਮੁਖਿ ਸੁਖਫਲ ਅਗਹੁ ਗਹਾਵੈ ਜਾਹਿ ।
ਸਰਬ ਨਿਧਾਨ ਪਰਸਨ ਕਉ ਨ ਧਾਵਈ ।
ਗੁਰਮੁਖਿ ਸੁਖਫਲ ਅਲਖ ਲਖਾਵੈ ਜਾਹਿ ।
ਅਕਥ ਕਥਾ ਬਿਨੋਦ ਵਾਹੀ ਬਨਿ ਆਵਈ ॥੨੦॥

ਚਤੁਰ ਬਰਨ ਮੈ ਨ ਪਾਇਐ ਬਰਨ ਤੇਸੋ ।
ਖਟ ਦਰਸਨ ਮੈ ਨ ਦਰਸਨ ਜੋਤਿ ਹੈ ।
ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਸਮਾਨਿ ਖਾਨ ।
ਰਾਗ ਨਾਦ ਬਾਦ ਮੈ ਨ ਸਬਦ ਉਦੋਤ ਹੈ ।
ਨਾਨਾ ਬਿਮਜਨਾਦਿ ਸੁਾਦ ਅੰਤਰਿ ਨ ਪ੍ਰੇਮਰਸ ।
ਸਕਲ ਸੁਗੰਧ ਮੈ ਨ ਗੰਧਿ ਸੰਧਿ ਹੋਤ ਹੈ ।
ਉਸਨ ਸੀਤਲਤਾ ਸਪਰਸ ਅਪਰਸ ਨ ।
ਗਰਮੁਖ ਸੁਖਫਲ ਤੁਲਿ ਓਤਪੋਤ ਹੈ ॥੧੯੫॥

ਰਵਿ ਸਸਿ ਦਰਸ ਕਮਲ ਕੁਮੁਦਨੀ ਹਿਤ ।
ਭ੍ਰਮਤ ਭ੍ਰਮਰ ਮਨੁ ਸੰਜੋਗੀ ਬਿਓਗੀ ਹੈ ।
ਤ੍ਰਿਗੁਨ ਅਤੀਤ ਗੁਰੁ ਚਰਨਕਮਲ ਰਸ ।
ਮਧੁ ਮਕਰੰਦ ਰੋਗ ਰਹਤ ਅਰੋਗੀ ਹੈ ।
ਨਿਹਚਲ ਮਕਰੰਦ ਸੁਖ ਸੰਪਟ ਸਹਜ ਧੁਨਿ ।
ਸਬਦ ਅਨਾਹਦ ਕੈ ਲੋਗ ਮੈ ਅਲੋਗੀ ਹੈ ।
ਗੁਰਮੁਖਿ ਸੁਖਫਲ ਮਹਿਮਾ ਅਗਾਧਿ ਬੋਧ ।
ਜੋਗ ਭੋਗ ਅਲਖ ਨਿਰੰਜਨ ਪ੍ਰਜੋਗੀ ਹੈ ॥੨੬੭॥

ਗੁਰਮੁਖਿ ਸੁਖਫਲ ਕਾਮ ਨਿਹਕਾਮ ਕੀਨੇ ।
ਗੁਰਮੁਖਿ ਉਦਮ ਨਿਰਉਦਮ ਉਕਤਿ ਹੈ ।
ਗੁਰਮੁਖਿ ਮਾਰਗ ਹੁਇ ਦੁਬਿਧਾ ਭਰਮ ਖੋਏ ।
ਚਰਨ ਸਰਨਿ ਗਹੇ ਨਿਹਚਲ ਮਤਿ ਹੈ ।
ਦਰਸਨ ਪਰਸਤ ਆਸਾ ਮਨਸਾ ਥਕਤ
ਸਬਦ ਸੁਰਤਿ ਗਿਆਨ ਪ੍ਰਾਨ ਪ੍ਰਾਨਿਪਤਿ ਹੈ ।
ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ ।
ਚਿਤ੍ਰ ਮੈ ਚਿਤੇਰ੍ਹਾ ਕੋ ਬਸੇਰਾ ਸਤਿ ਸਤਿ ਹੈ ॥੨੯੨॥

ਜਉ ਪੈ ਤੂੰਬਰੀ ਨ ਬੂਡੇ ਸਰਤ ਪਰਵਾਹ ਬਿਖੈ ।
ਬਿਖ ਮੈ ਤਊ ਨ ਤਜਤ ਹੈ ਮਨ ਤੇ ।
ਜਉ ਪੈ ਲਪਟੈ ਪਾਖਾਨ ਪਾਵਕ ਜਰੈ ਸੂੜ੍ਹ ।
ਜਲ ਮੈ ਲੈ ਬੋਰਿਤ ਰਿਦੈ ਕਠੋਰਪਨ ਤੇ ।
ਜਉ ਪੈ ਗੁਡੀ ਉਡੀ ਦੇਖੀਅਤ ਹੈ ਆਕਾਸਚਾਰੀ ।
ਬਰਕਤ ਮੇਹ ਬਾਚੀਐ ਨ ਬਾਲਕਨ ਤੇ ।
ਤੈਸੇ ਰਿਧਿ ਸਿਧਿ ਭਾਉ ਦੁਤੀਆ ਤ੍ਰਿਗੁਨ ਖੇਲ ।
ਗੁਰਮੁਖ ਸੁਖਫਲ ਨਾਹਿ ਕ੍ਰਿਤਘਨਿ ਤੇ ॥੪੭੮॥

ਨਿਸ ਦੁਰਿਮਤਿ ਹੁਇ ਅਧਰਮੁ ਕਰਮੁ ਹੇਤੁ।
ਗੁਰਮਤਿ ਬਾਸੁਰ ਸੁ ਧਰਮ ਕਰਮ ਹੈ ।
ਦਿਨਕਰਿ ਜੋਤਿ ਕੇ ਉਦੋਤ ਸਭ ਕਿਛ ਸੂਝੈ ।
ਨਿਸ ਅੰਧਿਆਰੀ ਭੂਲੇ ਭ੍ਰਮਤ ਭਰਮ ਹੈ ।
ਗੁਰਮੁਖਿ ਸੁਖਫਲ ਦਿਬਿ ਦੇਹ ਦ੍ਰਿਸਟਿ ਹੁਇ ।
ਆਨ ਦੇਵ ਸੇਵਕ ਹੁਇ ਦ੍ਰਿਸਟਿ ਚਰਮ ਹੈ ।
ਸੰਸਾਰੀ ਸੰਸਾਰੀ ਸੋਗਿ ਅੰਧ ਅੰਧ ਕੰਧ ਲਾਗੈ ।
ਗੁਰਮੁਖਿ ਸੰਧ ਪਰਮਾਰਥ ਮਰਮੁ ਹੈ ॥੪੮੮॥

ਜੈਸੇ ਜਲ ਮਿਲਿ ਬਹੁ ਬਰਨ ਬਨਾਸਪਤੀ ।
ਚੰਦਨ ਸੁਗੰਧ ਬਨ ਚੰਚਲ ਕਰਤ ਹੈ ।
ਜੈਸੇ ਅਗਨਿ ਅਗਨਿ ਧਾਤ ਜੋਈ ਸੋਈ ਦੇਖੀਅਤਿ ।
ਪਾਰਸ ਪਰਸ ਜੋਤਿ ਕੰਚਨ ਧਰਤ ਹੈ ।
ਤੈਸੇ ਆਨ ਦੇਵ ਸੇਵ ਮਿਟਤ ਨਹੀ ਕੁਟੇਵ ।
ਸਤਿਗੁਰ ਦੇਵ ਸੇਵ ਭੈਜਲ ਤਰਤ ਹੈ ।
ਗੁਰਮੁਖਿ ਸੁਖਫਲ ਮਹਾਤਮ ਅਗਾਧਿ ਬੋਧ ।
ਨੇਤ ਨੇਤ ਨੇਤ ਨਮੋ ਨਮੋ ਉਚਰਤ ਹੈ ॥੪੮੯॥

## ਗੁਰਮੁਖਿ ਤੇ ਮਨਮੁਖਿ (ਤੁਲਨਾ)

ਗੁਰਮੁਖਿ ਪੰਥੁ ਸੁਹੇਲੜਾ ਮਨਮੁਖ ਬਾਰਹ ਵਾਟ ਫਿਰੰਦੇ ।
ਗੁਰਮੁਖਿ ਪਾਰਿ ਲੰਘਾਇਦਾ ਮਨਮੁਖ ਭਵਜਲ ਵਿਚਿ ਡੁਬੰਦੇ ।
ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮਿ ਮਰੰਦੇ ।
ਗੁਰਮੁਖਿ ਸੁਖ ਫਲੁ ਪਾਇਦੇ ਮਨਮੁਖਿ ਦੁਖ ਫਲੁ ਦੁਖ ਲਹੰਦੇ ।
ਗੁਰਮੁਖਿ ਦਰਗਹ ਸੁਰਖਰੂ ਮਨਮੁਖਿ ਜਮ ਪੁਰਿ ਡੰਡੁ ਸਹੰਦੇ ।
ਗੁਰਮੁਖਿ ਆਪੁ ਗਵਾਇਆ ਮਨਮੁਖਿ ਹਉਮੈ ਅਗਨਿ ਜਲੰਦੇ ।
ਬੰਦੀ ਅੰਦਰਿ ਵਿਰਲੇ ਬੰਦੇ ॥ – ੫/੧੫.੧-੭

ਹੰਸੁ ਨ ਛਡੈ ਮਾਨਸਰ ਬਗੁਲਾ ਬਹੁ ਛਪੜ ਫਿਰਿ ਆਵੈ ।
ਕੋਇਲ ਬੋਲੈ ਅੰਬ ਵਣਿ ਵਣਿ ਵਣਿ ਕਾਉ ਕੁਥਾਉ ਸੁਖਾਵੈ ।

ਵਗ ਨ ਹੋਵਨਿ ਕੁਤੀਆਂ ਗਾਈਂ ਗੋਰਸੁ ਵੰਸੁ ਵਧਾਵੈ ।
ਸਫਲ ਬਿਰਖ ਨਿਹਚਲ ਮਤੀ ਨਿਹਫਲ ਮਾਣਸ ਦਹ ਦਿਸਿ ਧਾਵੈ ।
ਅਗਿ ਤਤੀ ਜਲੁ ਸੀਅਲਾ ਸਿਰੁ ਉਚਾ ਨੀਵਾਂ ਦਿਖਲਾਵੈ ।
ਗੁਰਮੁਖਿ ਆਪੁ ਗਵਾਇਆ ਮਨਮੁਖੁ ਮੂਰਖਿ ਆਪੁ ਗਣਾਵੈ ।
ਦੂਜਾ ਭਾਉ ਕੁਦਾਉਂ ਹਰਾਵੈ ॥ – ੫/੧੯.੧-੭

ਸਾਵਣਿ ਵਣ ਹਰੀਆਵਲੇ ਵੁਠੈ ਸੁਕੈ ਅਕੁ ਜਵਾਹਾ ।
ਤ੍ਰਿਪਤਿ ਬਬੀਹੇ ਸ੍ਵਾਂਤਿ ਬੂੰਦ ਸਿਪ ਅੰਦਿਰ ਮੋਤੀ ਉਮਾਹਾ ।
ਕਦਲੀ ਵਣਹੁ ਕਪੂਰ ਹੋਇ ਕਲਰਿ ਕਵਲੁ ਨ ਹੋਇ ਸਮਾਹਾ ।
ਬਿਸੀਅਰ ਮੁਹਿ ਕਾਲਕੂਟ ਹੋਇ ਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ ।
ਸਾਧਸੰਗਤਿ ਗੁਰ ਸਬਦੁ ਸੁਣਿ ਸਾਂਤਿ ਨ ਆਵੈ ਉਭੈ ਸਾਹਾ ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਮਨਮੁਖ ਬਦਰਾਹੀ ਬਦਰਾਹਾ ।
ਮਨਮੁਖ ਟੋਟਾ ਗੁਰਮੁਖ ਲਾਹਾ ॥ – ੧੭/੪.੧-੭

ਗੁਰਮੁਖਿ ਮਨਮੁਖਿ ਜਾਣੀਅਨਿ ਸਾਧ ਅਸਾਧ ਜਗਤ ਵਰਤਾਰਾ ।
ਦੁਹ ਵਿਚਿ ਦੁਖੀ ਦੁਬਾਜਰੇ ਖਰਬੜ ਹੋਏ ਖੁਦੀ ਖੁਆਰਾ ।
ਦੁਹੀਂ ਸਰਾਈਂ ਜਰਦ ਰੂ ਦਗੇ ਦੁਰਾਹੇ ਚੋਰ ਚੁਗਾਰਾ ।
ਨਾ ਉਰਾਵਰੁ ਨ ਪਾਰੁ ਹੈ ਗੋਤੇ ਖਾਨਿ ਭਰਮੁ ਸਿਰਿ ਭਾਰਾ ।
ਹਿੰਦੂ ਮੁਸਲਮਾਨ ਵਿਚਿ ਗੁਰਮੁਖਿ ਮਨਮੁਖਿ ਵਿਚ ਗੁਬਾਰਾ ।
ਜੰਮਣੁ ਮਰਣੁ ਸਦਾ ਸਿਰਿ ਭਾਰਾ ॥ – ੩੩/੧.੧-੬

ਗੁਛਾ ਹੋਇ ਧ੍ਰਿਕਾਨੂਆ ਕਿਉ ਵੜੀਐ ਦਾਖੈ ।
ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ ।
ਗਹਣੇ ਜਿਉ ਜਰਪੋਸ ਦੇ ਨਹੀ ਸੋਇਨਾ ਸਾਖੈ ।
ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ ।
ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ ।
ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ ॥ – ੩੫/੧੭.੧-੬

ਅਜਯਾ ਅਧੀਨ ਤਾਕੈ ਪਰਮ ਪਵਿਤ੍ਰ ਭਈ ।
ਗਰਬ ਕੈ ਸਿੰਘ ਦੇਹ ਮਹਾ ਅਪਵਿਤ੍ਰ ਹੈ ।
ਮੋਨਿ ਬ੍ਰਤ ਗਹੇ ਜੈਸੇ ਊਖ ਮੈ ਪਯੂਖ ਰਸ ।
ਬਾਸ ਬਕਬਾਨੀ ਕੈ ਸੁਗੰਧਤਾ ਨ ਮਿਤ੍ਰ ਹੈ ।
ਮੂਲ ਹੋਇ ਮਜੀਠ ਰੰਗ ਸੰਗ ਸੰਗਾਤੀ ਭਏ ।
ਫੂਲ ਹੋਇ ਕੁਸੰਭ ਰੰਗ ਚੰਚਲ ਚਰਿਤ੍ਰ ਹੈ ।
ਤੈਸੇ ਹੀ ਅਸਾਧ ਸਾਧ ਦਾਦਰ ਅਉ ਮੀਨ ਗਤਿ ।
ਗੁਪਤ ਪ੍ਰਗਟ ਮੋਹ ਦ੍ਰੋਹ ਕੈ ਬਚਿਤ੍ਰ ਹੈ ॥੧੩੨॥

ਜੈਸੇ ਕਰਪੂਰ ਮੈ ਉਡਤ ਕੋ ਸੁਭਾਉ ਤਾਤੇ ।
ਅਉਰ ਬਾਸਨਾ ਨ ਤਾਕੈ ਆਗੈ ਠਹਾਰਵਈ ।
ਚੰਦਨ ਸੁਬਾਸ ਕੈ ਸੁਬਾਸਨਾ ਬਨਾਸਪਤੀ ।
ਤਾਹੀ ਤੇ ਸੁਗੰਧਤਾ ਸਕਲ ਮੈ ਸਮਾਵਈ ।
ਜੈਸੇ ਜਲ ਮਿਲਤ ਸ੍ਰਬੰਗ ਸੰਗ ਰੰਗੁ ਰਾਖੈ ।
ਅਗਨ ਜਰਾਇ ਸਬ ਰੰਗਨੁ ਮਿਟਾਵਈ ।
ਜੈਸੇ ਰਵਿ ਸਸਿ ਸਿਵ ਸਕਤ ਸੁਭਾਵ ਗਤਿ ।
ਸੰਜੋਗੀ ਬਿਓਗੀ ਦ੍ਰਿਸਟਾਤੁ ਕੈ ਦਿਖਾਵਈ ॥੧੩੪॥

ਜੈਸੇ ਚਕਈ ਮੁਦਿਤ ਪੇਖਿ ਪ੍ਰਤਿਬਿੰਬ ਨਿਸਿ ।
ਸਿੰਘ ਪ੍ਰਤਿਬਿੰਬ ਦੇਖਿ ਕੂਪ ਮੈ ਪਰਤ ਹੈ ।
ਜੈਸੇ ਕਾਚ ਮੰਦਰ ਮੈ ਮਾਨਸ ਅਨੰਦਮਈ ।
ਸੰਾਨਪੇਖਿ ਆਪਾ ਆਪੁ ਭੂਜਿ ਕੈ ਮਰਤ ਹੈ ।
ਜੈਸੇ ਰਵਿਸੁਤਿ ਜਮ ਰੂਪ ਅਉ ਧਰਮਰਾਇ ।
ਧਰਮ ਅਧਰਮ ਕੈ ਭਾਉ ਭੈ ਕਰਤ ਹੈ ।
ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧ ।
ਆਪਾ ਆਪੁ ਚੀਨਤ ਨ ਚੀਨਤ ਚਰਤ ਹੈ ॥੧੬੦॥

ਬਰਖਾ ਸੰਜੋਗ ਮੁਕਤਾਹਲ ਓਰਾ ਪ੍ਰਗਾਸ ।
ਪਰਉਪਕਾਰ ਅਉ ਬਿਕਾਰੀ ਤਉ ਕਹਾਵਈ ।
ਓਰਾ ਬਰਖਤ ਜੈਸੇ ਧਾਨ ਪਾਸ ਕੋ ਬਿਨਾਸੁ ।
ਮੁਕਤਾ ਅਨੂਪ ਰੂਪ ਸਭਾ ਸੋਭਾ ਪਾਵਈ ।
ਓਰਾ ਤਉ ਬਿਕਾਰ ਧਾਰਿ ਦੇਖਤ ਬਿਲਾਇ ਜਾਇ ।
ਪਰਉਪਕਾਰ ਮੁਕਤਾ ਜਿਉ ਠਹਿਰਾਵਈ ।
ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ ।
ਗੁਰਮਤਿ ਦੁਰਮਤਿ ਦੁਰੈ ਨ ਦੁਰਾਵਈ ॥੧੬੩॥

ਸਾਧੁ ਸੰਗਿ ਦ੍ਰਿਸਟਿ ਦਰਸ ਕੈ ਬ੍ਰਹਮ ਧਿਆਨ ।
ਸੋਈ ਤਉ ਅਸਾਧਿ ਸੰਗਿ ਦ੍ਰਿਸਟਿ ਬਿਕਾਰ ਹੈ ।
ਸਾਧੁ ਸੰਗਿ ਸਬਦ ਸੁਰਤਿ ਕੈ ਬ੍ਰਹਮ ਗਿਆਨ ।
ਸੋਈ ਤਉ ਅਸਾਧ ਸੰਗਿ ਬਾਦੁ ਅਹੰਕਾਰ ਹੈ ।
ਸਾਧੁ ਸੰਗਿ ਅਸਨ ਬਸਨ ਕੈ ਮਹਾ ਪ੍ਰਸਾਦ ।
ਸੋਈ ਤਉ ਅਸਾਧ ਸੰਗਿ ਬਿਕਮ ਅਹਾਰ ਹੈ ।
ਦੁਰਮਤਿ ਜਨਮ ਮਰਨ ਹੁਇ ਅਸਾਧ ਸੰਗਿ ।
ਗੁਰਮਤਿ ਸਾਧਸੰਗਿ ਮੁਕਤਿ ਦੁਆਰ ਹੈ ॥੧੭੫॥

ਗੁਰਮਤਿ ਚਰਮ ਦ੍ਰਿਸਟਿ ਦਿਬਿ ਦ੍ਰਿਸਟਿ ਹੁਇ ।
ਦੁਰਮਤਿ ਲੋਚਨ ਅਛਤ ਅੰਧ ਕੰਧ ਹੈ ।
ਗੁਰਮਤਿ ਸੁਰਤਿ ਕੈ ਬਜਰ ਕਪਾਟ ਖੁਲੇ ।
ਦੇਰਮਤਿ ਕਠਿਨ ਕਪਾਟ ਸਨਬੰਧ ਹੈ ।

ਗੁਰਮਤਿ ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ।
ਦੁਰਮਤਿ ਮੁਖਿ ਦੁਰਬਚਨ ਦ੍ਰਗੰਧ ਹੈ ।
ਗੁਰਮਤਿ ਸਹਜ ਸੁਭਾਇ ਨ ਹਰਖ ਸੋਗ ।
ਦੁਰਮਤਿ ਬਿਗ੍ਰਹ ਬਿਰੋਧ ਕ੍ਰੋਧ ਸੰਧਿ ਹੈ ॥੧੭੬॥

ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ ।
ਕਾਮ ਚੇਸਟਾ ਸੰਜੋਗ ਜਤ ਸਤਵੰਤ ਹੈ ।
ਕ੍ਰੋਧ ਕੇ ਬਿਰੋਧ ਬਿਖੈ ਸਹਜ ਸੰਤੋਖ ਮੋਖ ।
ਲੋਭ ਲਹਰੰਤਰ ਧਰਮ ਧੀਰ ਜੰਤ ਹੈ ।
ਮਾਇਆ ਮੋਹ ਦ੍ਰੋਹ ਕੈ ਅਰਥ ਪਰਮਾਰਥ ਸੈ ।
ਅਹੰਮੇਵ ਟੇਵ ਦਇਆ ਦ੍ਰਵੀਭੂਤ ਸੰਤ ਹੈ ।
ਦੁਕ੍ਰਿਤ ਸੁਕ੍ਰਿਤ ਚਿਤ ਮਿਤ੍ਰ ਸਤ੍ਰਤਾ ਸੁਭਾਵ ।
ਪਰਉਪਕਾਰ ਅਉ ਬਿਕਾਰ ਮੂਲ ਮੰਤ ਹੈ ॥੧੭੭॥

ਪਸੂਆ ਮਾਨੁਖ ਦੇਹ ਅੰਤਰਿ ਅੰਤਰੁ ਇਹੈ ।
ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ ।
ਪਸੁ ਹਰਿਹਾਉ ਕਹਿਓ ਸੁਨਿਓ ਅਨਸੁਨਿਓ ਕਰੈ ।
ਮਾਨਸ ਜਨਮ ਉਪਦੇਸ ਰਿਦੈ ਟੇਕ ਹੈ ।
ਪਸੂਆ ਸਬਦ ਹੀਨ ਜਿਹਬਾ ਨ ਬੋਲਿ ਸਕੈ ।
ਮਾਨਸ ਜਨਮ ਬੋਲੈ ਬਚਨ ਅਨੇਕ ਹੈ ।
ਸਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ ।
ਨਾਤੁਰ ਅਚੇਤ ਪਸੁ ਪ੍ਰੇਤ ਹੂ ਮੈ ਏਕ ਹੈ ॥੨੦੦॥

ਕਪਟ ਸਨੇਹ ਜੈਸੇ ਢੇਕਲੀ ਨਿਵਾਵੈ ਸੀਸੁ ।
ਤਾਕੈ ਬਸਿ ਹੋਇ ਜਲੁ ਬੰਧਨ ਮੈ ਆਵਈ ।
ਡਾਰਿ ਦੇਤ ਖੇਤ ਹੁਇ ਪ੍ਰਫੁਲਿਤ ਸਫਲ ਤਾਤੇ ।
ਆਪਿ ਨਿਹਫਲ ਪਾਛੇ ਬੋਝ ਉਕਤਾਵਈ ।
ਅਰਧ ਉਰਧ ਹੁਇ ਅਨੁਕ੍ਰਮ ਕੈ ।
ਪਰਉਪਕਾਰ ਅਉ ਬਿਕਾਰ ਨ ਮਿਟਾਵਈ ।
ਤੈਸੇ ਹੀ ਅਸਾਧ ਸਾਧ ਸੰਗਤਿ ਸੁਭਾਵ ਗਤਿ
ਗੁਰਮਤਿ ਦੁਰਮਤਿ ਸੁਖ ਦੁਖ ਪਾਵਈ ॥੨੩੮॥

ਨਵਨ ਗਵਨ ਜਲ ਸੀਤਲ ਅਮਲ ਜੈਸੇ ।
ਅਗਨਿ ਉਰਧ ਮੁਖ ਤਪਤ ਮਲੀਨ ਹੈ ।
ਬਰਨ ਬਰਨ ਮਿਲਿ ਸਲਿਲ ਬਰਨ ਸੋਈ ।
ਸਿਆਮ ਅਗਨਿ ਸ੍ਰਬ ਬਰਨ ਛਬਿ ਛੀਨ ਹੈ ।
ਜਲ ਪ੍ਰਤਿਬਿੰਬ ਪਾਲਕ ਪ੍ਰਫੁਲਿਤ ਬਨਾਸਪਤੀ ।
ਅਗਨਿ ਪ੍ਰਦਗਧ ਕਰਤ ਸੁਖ ਹੀਨ ਹੈ ।
ਤੈਸੇ ਹੀ ਅਸਾਧ ਸਾਧ ਸੰਗਮ ਸੁਭਾਵ ਗਤਿ ।
ਗੁਰਮਤਿ ਦੁਰਮਤਿ ਸੁਖ ਦੁਖ ਹੀਨ ਹੈ ॥੨੯੬॥

ਕਾਮ ਕ੍ਰੋਧ ਲੋਭ ਮੋਹ ਅਹੰਮੇਵ ਕੈ ਅਸਾਧ ।
ਸਾਧ ਸਤ ਧਰਮ ਦਇਆ ਰਥ ਸੰਤੋਖ ਕੈ ।
ਗੁਰਮਤਿ ਸਾਧਸੰਗ ਭਾਵਨੀ ਭਗਤਿ ਭਾਇ ।
ਦੁਰਮਤਿ ਕੈ ਅਸਾਧ ਸੰਗ ਦੁਖ ਦੋਖ ਕੈ ।
ਜਨਮ ਮਰਨ ਗੁਰ ਚਰਨ ਸਰਨਿ ਬਿਨੁ ।
ਮੋਖ ਪਦ ਚਰਨ ਕਮਲ ਚਿਤ ਚੋਖ ਕੈ ।
ਗਿਆਨ ਅੰਸ ਚਿਤ ਹੰਸ ਗਤਿ ਗੁਰਮੁਖਿ ਬੰਸ ਬਿਖੈ ।
ਦੁਕ੍ਰਿਤ ਸੁਕ੍ਰਿਤ ਖੀਰ ਨੀਰ ਸੋਖ ਪੋਖ ਕੈ ॥੨੯੭॥

ਚੰਦ੍ਰਮਾ ਅਛਤ ਰਵਿ ਰਾਹ ਨ ਸਕਤ ਗ੍ਰਸਿ ।
ਦ੍ਰਿਸਟਿ ਅਗੋਚਰੁ ਹੁਇ ਸੂਰਜਗ੍ਰਹਨ ਹੈ ।
ਪਛਮ ਉਦੋਤ ਹੋਤ ਚੰਦ੍ਰਮੈ ਨਮਸਕਾਰ ।
ਪੂਰਬ ਸੰਜੋਗ ਸਸਿ ਕੇਤ ਖੇਤ ਹਨਿ ਹੈ ।
ਕਾਸਟ ਮੈ ਅਗਨਿ ਮਗਨ ਚਿਰੰਕਾਲ ਰਹੈ ।
ਅਗਨਿ ਮੈ ਕਾਸਟ ਪਰਤ ਹੀ ਦਹਨ ਹੈ ।
ਤੈਸੇ ਸਿਵ ਸਕਤ ਅਸਾਧ ਸਾਧ ਸੰਗਮ ਕੈ ।
ਦੁਰਮਤਿ ਗੁਰਮਤਿ ਦੁਸਹ ਸਹਨ ਹੈ ॥੨੯੬॥

ਸਾਧ ਕੀ ਸੁਜਨਤਾਈ ਪਾਹਨ ਕੀ ਰੇਖ ਪ੍ਰੀਤਿ ।
ਬੈਰ ਜਲ ਰੇਖ ਹੁਇ ਬਿਸੇਖ ਸਾਧ ਸੰਗ ਮੈ ।
ਦੁਰਜਨਤਾ ਅਸਾਧ ਪ੍ਰੀਤਿ ਜਲ ਰੇਖ ਅਰੁ ।
ਬੈਰੁ ਤਉ ਪਾਖਾਨ ਰੇਖ ਸੇਖ ਅੰਗ ਅੰਗ ਮੈ ।
ਕਾਸਟ ਅਗਨਿ ਗਤਿ ਪ੍ਰੀਤਿ ਬਿਪਰੀਤਿ ।
ਸੁਰਸਰੀ ਜਲ ਬਾਰੁਨੀ ਸਰੂਪ ਜਲ ਗੰਗ ਮੈ ।
ਦੁਰਮਤਿ ਗੁਰਮਤਿ ਅਜਯਾ ਸਰਪ ਗਤਿ ।
ਉਪਕਾਰੀ ਅਉ ਬਿਕਾਰੀ ਢੰਗ ਹੀ ਕੁਢੰਗ ਮੈ ॥੨੯੭॥

ਦੁਰਮਤਿ ਗੁਰਮਤਿ ਸੰਗਤਿ ਅਸਾਧ ਸਾਧ ।
ਕਾਸਟ ਅਗਨਿ ਗਤਿ ਟੇਵ ਨ ਟਰਤ ਹੈ ।
ਅਜਯਾ ਸਰਪ ਜਲ ਗੰਗ ਬਾਰੁਨੀ ਬਿਧਾਨ ।
ਸਨ ਅਉ ਮਜੀਠ ਖਲ ਪੰਡਿਤ ਲਰਤ ਹੈ ।
ਕੰਟਕ ਪੁਹਪ ਸੈਲ ਘਟਿਕਾ ਸਨਾਹ ਸਸਤ੍ਰ ।
ਹੰਸ ਕਾਗ ਬਗ ਬਿਆਧ ਮ੍ਰਿਗ ਹੋਇ ਨਿਬਰਤ ਹੈ ।
ਲੋਸਟ ਕਨਿਕ ਸੀਪ ਸੰਖ ਮਧੁ ਕਾਲਕੂਟ ।
ਸੁਖ ਦੁਖਦਾਇਕ ਸੰਸਾਰ ਬਿਚਰਤ ਹੈ ॥੨੯੮॥

ਨਵਨ ਗਵਨ ਜਲ ਸੀਤਲ ਅਮਲ ਜੈਸੇ॥
ਅਗਨਿ ਉਰਧ ਮੁਖ ਤਪਤ ਮਲੀਨ ਹੈ ।
ਸਫਲ ਹੁਇ ਆਂਬ ਝੁਕੇ ਰਹਤ ਹੈ ਚਿਰੰਕਾਲ ।

ਨਿਵੈ ਨ ਅਰਡੂ ਤਾਂਤੇ ਆਰਬਲਾ ਛੀਨ ਹੈ ।
ਚੰਦਨ ਸੁਬਾਸ ਜੈਸੇ ਬਾਸੀਐ ਬਨਾਸਪਤੀ ।
ਬਾਸੁ ਤਉ ਬਡਾਈ ਬੂਡਿਓ ਸੰਗ ਲਿਵਲੀਨ ਹੈ ।
ਤੈਸੇ ਹੀ ਅਸਾਧ ਸਾਧ ਅਹੰਬੁਧਿ ਨਿੰਮ੍ਰਤਾ ਕੈ ।
ਸਨ ਅਉ ਮਜੀਠ ਗਤਿ ਪਾਪ ਪੁੰਨ ਕੀਨ ਹੈ ॥੩੦੬॥

ਬੂੰਦ ਬੂੰਦ ਬਰਖ ਪਨਾਰੇ ਬਹਿ ਚਲੈ ਜਲੁ ।
ਬਹੁਰਿਓ ਉਮਗਿ ਬਹੈ ਬੀਥੀ ਬੀਥੀ ਆਇਕੈ ।
ਤਾਤੇ ਨੋਰਾ ਨੋਰਾ ਭਰਿ ਚਲਤ ਚਤਰਕੁੰਟ ।
ਸਰਿਤਾ ਸਰਿਤਾ ਪ੍ਰਤਿ ਮਿਲਤ ਹੈ ਜਾਇਕੈ ।
ਸਰਿਤਾ ਸਕਲ ਜਲ ਪ੍ਰਬਲ ਪ੍ਰਵਾਹ ਚਲਿ ।
ਸੰਗਮ ਸਮੁੰਦ੍ਰ ਹੋਤ ਸਮਤ ਸਮਾਇਕੈ ।
ਜਾਮੈ ਜੈਸੀਐ ਸਮਾਈ ਤੈਸੀਐ ਮਹਿਮਾ ਬਡਾਈ ।
ਓਛੌ ਅਉ ਗੰਭੀਰ ਧੀਰ ਬੂਝੀਐ ਬੁਲਾਇਕੈ ॥੩੭੨॥

ਬਿਆਹ ਸਮੈ ਜੈਸੇ ਦੁਹੂੰ ਓਰ ਗਾਈਅਤਿ ਗੀਤ॥
ਏਕੈ ਹੁਇ ਲਭਤਿ ਏਕੈ ਹਾਨਿ ਕਾਨਿ ਜਾਨੀਐ ।
ਦੁਹੂੰ ਦਲ ਬਿਖੈ ਜੈਸੇ ਬਾਜਤ ਨੀਸਾਨ ਤਾਨ॥
ਕਾਹੂ ਕਉ ਜੈ ਕਾਹੂ ਕਉ ਪਰਾਜੈ ਪਹਿਚਾਨੀਐ ।
ਜੈਸੇ ਦੁਹੂੰ ਕੂਲਿ ਸਰਿਤਾ ਮੈ ਭਰਿ ਨਾਉ ਚਲੈ॥
ਕੋਊ ਮਾਝਿਧਾਰਿ ਕੋਊ ਪਾਰਿ ਪਰਵਾਨੀਐ ।
ਧਰਮ ਅਧਰਮ ਕਰਮ ਕੈ ਅਸਾਧ ਸਾਧ॥
ਊਚ ਨੀਚ ਪਦਵੀ ਪ੍ਰਸਿਧ ਉਨਮਾਨੀਐ ॥੩੯੨॥

ਪਾਹਨ ਕੀ ਰੇਖ ਆਦਿ ਅੰਤਿ ਨਿਰਬਾਹੁ ਕਰੈ॥
ਟਰੈ ਨ ਸਨੇਹੁ ਸਾਧ ਬਿਗ੍ਰਹੁ ਅਸਾਧ ਕੋ ।
ਜੈਸੇ ਜਲ ਮੈਲਕੀਰ ਧੀਰ ਨ ਧਰਤਿ ਤਤ ।
ਅਧਮ ਕੀ ਪ੍ਰੀਤਿ ਅਉ ਬਿਰੁਧ ਜੁਧ ਸਾਧ ਕੋ ।
ਬੋਹਰਿ ਉਖਾਰੀ ਉਪਕਾਰੀ ਅਉ ਬਿਕਾਰੀ॥
ਸਹਜਿ ਸੁਭਾਵ ਸਾਧ ਅਧਮ ਉਪਾਧ ਕੋ॥
ਗੁੰਜਾਫਲ ਮਾਨਕ ਸੰਸਾਰਿ ਤੁਲਾਧਾਰਿ ਬਿਖੈ॥
ਤੋਲਿ ਕੈ ਸਮਾਨਿ ਮੋਲ ਅਲਪ ਅਗਾਧਿ ਕੋ ॥੩੯੩॥

ਕਊਆ ਜਉ ਮਰਾਲ ਸਭਾ ਜਾਇ ਬੈਠੇ ਮਾਨਸਰ॥
ਦੁਚਿਤ ਉਦਾਸ ਬਾਸ ਆਸ ਦੁਰਗੰਧ ਕੀ ।
ਸ੍ਵਾਨ ਜਿਉ ਬੈਠਾਈਐ ਸੁਭਗ ਪ੍ਰਜੰਗ ਪਾਰ॥
ਤਿਆਗਿ ਜਾਇ ਚਾਕੀ ਚਾਟੈ ਹੀਨ ਮਤ ਅੰਧ ਕੀ ।
ਗਰਧਬ ਅੰਗ ਅਰਗਜਾ ਜਉ ਲੇਪਨ ਕੀਜੈ ।
ਲੋਟਤ ਭਸਮ ਸੰਗਿ ਹੈ ਕੁਟੇਵ ਕੰਧ ਕੀ ।

ਤੈਸੇ ਹੀ ਅਸਾਧ ਸਾਧ  ਸੰਗਤਿ ਨ ਪ੍ਰੀਤਿ ਚੀਤਿ॥
ਮਨਸਾ ਉਪਾਧ ਅਪਰਾਧ ਸਨਬੰਧ ਕੀ ॥੩੮੬॥

ਕੋਊ ਬੇਚੈ ਗੜਿ ਗੜਿ ਸਸਤ੍ਰ ਧਨਖ ਬਾਨ ।
ਕੋਊ ਬੇਚੈ ਗੜਿ ਗੜਿ ਬਿਬਿਧਿ ਸਨਾਹ ਜੀ ।
ਕੋਊ ਬੇਚੈ ਗੋਰਸ ਦੁਗਧ ਦਧ ਘ੍ਰਿਤ ਨਿਤ ।
ਕੋਊ ਬੇਚੈ ਬਾਰੁਨੀ ਬਿਖਮ ਸਮ ਚਾਹ ਜੀ ।
ਤੈਸੇ ਹੀ ਬਿਕਾਰੀ ਉਪਕਾਰੀ ਹੈ ਅਸਾਧ ਸਾਧ ।
ਬਿਖਿਆ ਅੰਮ੍ਰਿਤ ਬਨ ਦੇਖੇ ਅਵਗਾਹ ਜੀ ।
ਆਤਮਾ ਅਚੇਤ ਪੰਛੀ ਧਾਵਤ ਚਤੁਰਕੁੰਟ ।
ਜੈਸੇ ਈ ਬਿਰਖ ਬੈਠੇ ਚਾਖੇ ਫਲ ਤਾਹ ਜੀ ॥੩੯੧॥

ਪ੍ਰਗਟਿ ਸੰਸਾਰ ਬਿਬਿਚਾਰ ਕਰੈ ਗਨਿਕਾ ਪੈ ।
ਤਾਹਿ ਲੋਗ ਬੇਦ ਅਰੁ ਗਿਆਨ ਕੀ ਨ ਕਾਨਿ ਹੈ ।
ਕੁਲਾਬਧੂ ਛਾਡਿ ਭਰਤਾਰ ਆਨ ਦੁਆਰ ਜਾਇ ।
ਲਾਛਨੁ ਲਗਾਵੈ ਕੁਲ ਅੰਕੁਸ ਨ ਮਾਨਿ ਹੈ ।
ਕਪਟ ਸਨੇਹੀ ਬਗ ਧਿਆਨ ਆਨ ਸਰ ਫਿਰੈ ।
ਮਾਨਸਰ ਛਾਡੈ ਹੰਸੁ ਬੰਸੁ ਮੈ ਅਗਿਆਨ ਹੈ ।
ਗੁਰਮੁਖਿ ਮਨਮੁਖ ਦੁਰਮਤਿ ਗੁਰਮਤਿ।
ਪਰ ਤਨ ਧਨ ਲੇਪ ਨਿਰਲੇਪੁ ਧਿਆਨ ਹੈ ॥੪੯੦॥

ਪ੍ਰੀਤਿ ਭਾਇ ਪੇਖੈ ਪ੍ਰਤਿਬਿੰਬ ਚਕਈ ਜਿਉਂ ਨਿਸ ।
ਗੁਰਮਤਿ ਆਪਾ ਆਪ ਚੀਨ ਪਹਿਚਾਨੀਐ ।
ਬੈਰ ਭਾਇ ਪੇਖਿ ਪਰਛਾਈ ਕੂਪੰਤਰਿ ਪਰੈ ।
ਸਿੰਘੁ ਦੁਰਮਤਿ ਲਗਿ ਦੁਬਿਧਾ ਕੈ ਜਾਨੀਐ ।
ਗਊ ਸੂਤ ਅਨੇਕ ਏਕ ਸੰਗ ਹਿਲਿ ਮਿਲਿ ਰਹੇ ।
ਸ੍ਵਾਨ ਆਨ ਦੇਖਤ ਬਿਰੁਧ ਜੁਧ ਠਾਨੀਐ ।
ਗੁਰਮੁਖਿ ਮਨਮੁਖ ਚੰਦਨ ਅਉਬਾਂਸ ਬਿਧਿ ।
ਬਰਨ ਕੇ ਦੋਖੀ ਬਿਕਾਰੀ ਉਪਕਾਰੀ ਉਨਮਾਨੀਐ ॥੪੯੩॥

ਜੈਸੇ ਚੂਨੋ ਖਾਂਡ ਸ੍ਵੇਤ ਏਕਸੇ ਦਿਖਾਈ ਦੇਤ ।
ਪਾਈਐ ਤੌਂ ਸ੍ਵਾਦ ਰਸ ਰਸਨਾ ਕੈ ਚਾਖੀਐ ।
ਜੈਸੇ ਪੀਤ ਬਰਨ ਹੀ ਹੇਮ ਅਰ ਪੀਤਰ ਹ੍ਵੈ ।
ਜਾਨੀਐ ਮਹਤ ਪਾਰਖਦ ਅਗ੍ਰ ਰਾਖੀਐ ।
ਜੈਸੇ ਕਊਆ ਕੋਕਿਲਾ ਹੈ ਦੋਨੋ ਖਗ ਸਜਾਮ ਤਨ ।
ਬੂਝੀਐ ਅਸੁਭ ਸੁਭ ਸਬਦ ਸੁ ਭਾਖੀਐ ।
ਤੈਸੇ ਹੀ ਅਸਾਧ ਸਾਧ ਚਿਹਨ ਕੈ ਸਮਾਨ ਹੋਤ ।
ਕਰਨੀ ਕਰਤੂਤ ਲਗ ਲਛਨ ਕੈ ਲਾਖੀਐ ॥੫੯੬॥

## ਗੁਰਮੁਖਿ ਪੰਥ/ਗੁਰਸਿਖੀ

ਵੇਖੋ : 'ਗੁਰਸਿਖੀ/ਗੁਰਮੁਖਿ ਪੰਥ'

## ਗੁਰਮੁਖਿ-ਵੰਸ਼

**ਗੁਰਸਿਖ ਵੰਸੀ** ਪਰਮ ਹੰਸ ਸਤਿਗੁਰ ਸਹਜਿ ਸਰੋਵਰੁ ਜਾਣੀ । - ੨੬/੨੭.੭

ਸਤਿਗੁਰ **ਵੰਸੀ ਪਰਮ ਹੰਸੁ ਗੁਰੁ** ਸਿਖ ਹੰਸ **ਵੰਸੁ** ਨਿਬਹੰਦਾ । - ੨੬/੨੯.੬

**ਧੰਨੁ ਧੰਨੁ ਗੁਰਸਿਖ ਵੰਸੁ** ਹੈ **ਧੰਨੁ** ਗੁਰਮਤਿ ਨਿਧਿ ਖਟੈ ॥ - ੨੭/੨੩.੬

**ਗੁਰਮੁਖਿ ਵੰਸੀ** ਪਰਮ ਹੰਸ ਮਨਮੁਖਿ ਠਗ ਬਗ ਵੰਸ ਹਤਿਆਰਾ ।- ੩੦/੩-੬

**ਗੁਰਮੁਖਿ ਵੰਸੀ** ਪਰਮ ਹੰਸ ਸਬਦ ਸੁਰਤਿ ਗੁਰਮਤਿ ਅਡੋਲਾ । - ੩੦/੪.੨

**ਗੁਰਮੁਖਿ ਵੰਸੀ** ਪਰਮਹੰਸ ਗੁਰਸਿਖ ਸਾਧ ਸੇ ਪਰਉਪਕਾਰੀ । - ੩੮/੧੮.੬

ਕਾਮ ਕ੍ਰੋਧ ਲੋਭ ਮੋਹ ਅਹੰਮੇਵ ਕੈ ਅਸਾਧ ।
ਸਾਧ ਸਤ ਧਰਮ ਦਇਆ ਰਥ ਸੰਤੋਖ ਕੈ ।
ਗੁਰਮਤਿ ਸਾਧਸੰਗ ਭਾਵਨੀ ਭਗਤਿ ਭਾਇ ।
ਦੁਰਮਤਿ ਕੈ ਅਸਾਧ ਸੰਗ ਦੁਖ ਦੋਖ ਕੈ ।
ਜਨਮ ਮਰਨ ਗੁਰ ਚਰਨ ਸਰਨਿ ਬਿਨੁ ।
ਮੋਖ ਪਦ ਚਰਨ ਕਮਲ ਚਿਤ ਚੋਖ ਕੈ ।
ਗਿਆਨ ਅੰਸ ਚਿਤ ਹੰਸ ਗਤਿ **ਗੁਰਮੁਖਿ ਬੰਸ** ਬਿਖੈ ।
ਦੁਕ੍ਰਿਤ ਸੁਕ੍ਰਿਤ ਖੀਰ ਨੀਰ ਸੋਖ ਪੋਖ ਕੈ ॥੨੮੭॥

ਮੀਨ ਕਉ ਨ ਸੁਰਤਿ ਜਲ ਕਉ ਸਬਦ ਗਿਆਨੁ ।
ਦੁਬਿਧਾ ਮਿਟਾਇ ਨ ਸਕਤ ਜਲੁ ਮੀਨ ਕੀ ।
ਸਰ ਸਰਿਤਾ ਅਥਾਹ ਪ੍ਰਬਲ ਪ੍ਰਵਾਹ ਬਸੈ ।
ਗ੍ਰਸੈ ਲੋਹ ਰਾਖਿ ਨ ਸਕਾ ਮਤਿ ਹੀਨ ਕੀ ।
ਜਲੁ ਬਿਨੁ ਤਰਫਿ ਤਜਤ ਪ੍ਰਿਅ ਪ੍ਰਾਨ ਮੀਨ ।
ਜਾਨਤ ਨ ਪੀਰ ਨੀਰ ਦੀਨਤਾਈ ਦੀਨ ਕੀ ।
ਦੁਖਦਾਈ ਪ੍ਰੀਤਿ ਕੀ ਪ੍ਰਤੀਤ ਮੀਨ ਕੁਲ ਦ੍ਰਿੜ ।
**ਗੁਰਸਿਖ ਬੰਸ** ਧ੍ਰਿਗੁ ਪ੍ਰੀਤਿ ਪਰਧੀਨ ਕੀ ॥੩੧੭॥

## ਗੁਰ-ਮੂਰਤਿ

**ਗੁਰ ਮੂਰਤਿ** ਕਰਿ ਧਿਆਨ ਸਦਾ ਹਜੂਰ ਹੈ ।

ਗੁਰਮੁਖਿ ਸਬਦੁ ਗਿਆਨੁ ਨੇੜਿ ਨ ਦੂਰ ਹੈ । - ੩/੧੦.੧-੨

ਗੁਰ ਮੂਰਤਿ ਮੁਸਤਾਕੁ ਮਰਿ ਮਰਿ ਜੀਵਣਾ । - ੩/੧੯.੨

ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰਿ ਸੂਰਜੁ ਸੁਝੈ ।- ੭/੧੯.੧

ਗੁਰ ਮੂਰਤਿ ਪੂਰਨ ਬ੍ਰਹਮੁ ਅਬਿਗਤੁ ਅਬਿਨਾਸੀ । - ੯/੧.੧

ਗੁਰ ਮੂਰਤਿ ਗੁਰਸਬਦੁ ਸੁਣਿ ਸਾਧਸੰਗਤਿ ਆਸਣੁ ਨਿਰੰਕਾਰੀ । - ੧੧/੨.੫

ਸਤਿਗੁਰ ਸਚਾ ਨਾਉ ਆਖਿ ਸੁਣਾਇਆ ।
ਗੁਰ ਮੂਰਤਿ ਸਚੁ ਥਾਉ ਧਿਆਨੁ ਧਰਾਇਆ । - ੨੨/੧੦.੧-੨

ਗੁਰ ਮੂਰਤਿ ਗੁਰਸਬਦੁ ਹੈ ਸਾਧਸੰਗਤਿ ਮਿਲਿ ਅੰਮ੍ਰਿਤ ਵੇਲਾ । - ੨੪/੧੧.੩

ਗੁਰ ਮੂਰਤਿ ਗੁਰਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ ।- ੨੪/੨੫.੭

ਗੁਰ ਮੂਰਤਿ ਗੁਰਧਿਆਨੁ ਧਰਿ ਘਟਿ ਘਟਿ ਪੂਰਨ ਬ੍ਰਹਮ ਦਿਖਾਇਆ । - ੨੫/੨.੨

ਗੁਰ ਮੂਰਤਿ ਸਤਿਗੁਰ ਸਬਦੁ ਸਾਧਸੰਗਤਿ ਸਮਸਰਿ ਪਰਵਾਣਾ । - ੩੨/੨.੫

ਗੁਰੂ

ਸਤਿਗੁਰ ਬਿਨਾ ਨ ਸੋਝੀ ਪਾਈ ॥ - ੧/੯.੮

ਸਤਿਗੁਰ ਬਿਨਾ ਨ ਸਹਸਾ ਜਾਵੈ ॥ - ੧/੧੦.੮

ਬਿਨੁ ਸਰਨੀ ਨਹਿ ਕੋਇ ਤਰਾਇਆ ॥ - ੧/੧੧.੮

ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ ।
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ । - ੧/੧੭.੬-੭

ਸਤਿਗੁਰ ਸਤਿ ਸੁਹਾਣੁ ਆਖਿ ਵਖਾਣੀਐ ।
ਦਰਿ ਢਾਢੀ ਦਰਵਾਣੁ ਚਵੈ ਗੁਰਬਾਣੀਐ । - ੩/੩.੫-੬

ਸਬਦੁ ਗੁਰੂ ਗੁਰੁ ਵਾਹੁ ਗੁਰਮੁਖਿ ਪਾਇਆ । - ੩/੪.੧

ਪੂਰਾ ਸਤਿਗੁਰੁ ਆਪਿ ਨ ਅਲਖੁ ਲਖਾਵਈ ।
ਦੇਖੈ ਥਾਪਿ ਉਥਾਪਿ ਜਿਉ ਤਿਸੁ ਭਾਵਈ ।
ਲੇਪੁ ਨ ਪੁੰਨਿ ਨ ਪਾਪਿ ਉਪਾਇ ਸਮਾਵਈ ।
ਲਾਗੂ ਵਰੁ ਨ ਸਰਾਪ ਨ ਆਪ ਜਣਾਵਈ ।
ਗਾਵੈ ਸਬਦੁ ਅਲਾਪਿ ਅਕਥੁ ਸੁਣਾਵਈ ।
ਅਕਥ ਕਥਾ ਜਪੁ ਜਾਪਿ ਨ ਜਗਤੁ ਕਮਾਵਈ ।
ਪੂਰੇ ਗੁਰ ਪਰਤਾਪਿ ਆਪੁ ਗਵਾਵਈ ।
ਲਾਹੇ ਤਿੰਨੇ ਤਾਪਿ ਸੰਤਾਪ ਘਟਾਵਈ ।
ਗੁਰਬਾਣੀ ਮਨ ਧ੍ਰਾਪਿ ਨਿਜਘਰਿ ਆਵਈ ॥ - ੩/੭.੧-੯

ਪੂਰਾ ਸਤਿਗੁਰ ਸਤਿ ਗੁਰਮੁਖਿ ਭਾਲੀਐ ।
ਪੂਰੀ ਸਤਿਗੁਰ ਮਤਿ ਸਬਦਿ ਸਮਾਲੀਐ । - ੩/੮.੧-੨

ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ ।
ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰ ਸਿਖ ਮਨੀਬੀ । - ੪/੩.੫-੬

ਪੈਰੀਂ ਪੈ ਪਾ ਖਾਕ ਹੋਇ ਪੂਰਾ ਸਤਿਗੁਰੁ ਨਦਰਿ ਨਿਹਾਲੈ । - ੪/੧੮.੪

ਸਤਿਗੁਰ ਸਚਾ ਪਾਤਿਸਾਹੁ ਦੁਬਿਧਾ ਮਾਰਿ ਮਵਾਸਾ ਗੋਈ । - ੫/੧੨.੬

ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹੁ ਚਲੰਦੇ । - ੫/੨੦.੫

ਸਤਿਗੁਰੁ ਸਚਾ ਪਾਤਿਸਾਹੁ ਸਾਧਸੰਗਤਿ ਗੁਰੁ ਸਬਦੁ ਨੀਸਾਣਾ । - ੫/੨੧.੬

ਗੁਰਾ ਗੁਰੂ ਸਤਿਗੁਰੁ ਅਬਿਨਾਸੀ ॥ - ੮/੧੩.੮

ਗੁਰ ਪੂਰੇ ਬਿਨੁ ਅੰਤਿ ਖੁਆਰੀ ॥ - ੮/੧੫.੭

ਗੁਰ ਪੂਰੇ ਵਿਣੁ ਆਵਣ ਜਾਣੇ ॥ - ੮/੧੮.੯

ਸਤਿਗੁਰੁ ਦਰਸਨੁ ਦੇਖਦੋ ਪਰਮਾਤਮੁ ਦੇਖੈ । - ੯/੧੦.੧

ਪਾਰਬ੍ਰਹਮ ਪੂਰਣ ਬ੍ਰਹਮੁ ਸਤਿਗੁਰ ਹੈ ਤਿਸੈ ॥ - ੯/੧੧.੬

ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ । - ੧੦/੧੫.੬

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਜੁਹਾਰੀ । - ੧੧/੧.੧

ਗਿਆਨ ਧਿਆਨਿ ਸਿਮਰਣਿ ਸਦਾ ਸਤਿਗੁਰੁ ਸਿਖ ਰਖੈ ਨਿਰਬਾਣੈ । - ੧੧/੧੫.੮

ਸਤਿਗੁਰ ਸਚੁ ਸਵਾਰਣਹਾਰਾ ॥ - ੧੧/੧੭.੯

ਸਤਿਗੁਰ ਪੁਰਖੁ ਸਵਾਰਣਹਾਰਾ ॥ -੧੧/੨੯.੮

ਸਉਦਾ ਇਕਤੁ ਹਟਿ ਹੈ ਸਾਹੁ ਸਤਿਗੁਰੁ ਪੂਰਾ ।
ਅਉਗੁਣ ਲੈ ਗੁਣ ਵਿਕਣੈ ਵਚਨੈ ਦਾ ਸੂਰਾ ।
ਸਫਲੁ ਕਰੈ ਸਿੰਮਲੁ ਬਿਰਖੁ ਸੋਵਰਨੁ ਮਨੂਰਾ । - ੧੨/੨੧.੧-੩

ਸਤਿਗੁਰ ਸਚਾ ਨਾਉ ਗੁਰਮੁਖਿ ਜਾਣੀਐ । - ੧੪/੧.੧

ਆਦਿ ਪੁਰਖ ਆਦੇਸਿ ਅਲਖੁ ਲਖਾਇਆ ।
ਅਨਹਦੁ ਸਬਦੁ ਅਵੇਸਿ ਅਘੜੁ ਘੜਾਇਆ ।
ਸਾਧਸੰਗਤਿ ਪਰਵੇਸਿ ਅਪਿਓ ਪੀਆਇਆ ।
ਗੁਰ ਪੂਰੇ ਉਪਦੇਸਿ ਸਚੁ ਦਿੜਾਇਆ । - ੧੪/੩.੧-੪

ਸਤਿਗੁਰੁ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ ।
ਸਤਿਗੁਰੁ ਨਾਥਾ ਨਾਥੁ ਹੈ ਹੋਇ ਨਉਂ ਨਾਥ ਅਨਾਥ ਨਿਥਾਵੇ ।
ਸਤਿਗੁਰੁ ਸਚੁ ਦਾਤਾਰੁ ਹੈ ਹੋਰੁ ਦਾਤੇ ਫਿਰਦੇ ਪਾਛਾਵੇ ।
ਸਤਿਗੁਰੁ ਕਰਤਾ ਪੁਰਖੁ ਹੈ ਕਰਿ ਕਰਤੂਤਿ ਨਿਨਾਵਨਿ ਨਾਵੇ ।
ਸਤਿਗੁਰੁ ਸਚਾ ਸਾਹੁ ਹੈ ਹੋਰੁ ਸਾਹ ਅਵੇਸਾਹ ਉਚਾਵੇ ।
ਸਤਿਗੁਰੁ ਸਚਾ ਵੈਦੁ ਹੈ ਹੋਰੁ ਵੈਦੁ ਸਭ ਕੈਦ ਕੂੜਾਵੇ ।
ਵਿਣੁ ਸਤਿਗੁਰੁ ਸਭਿ ਨਿਗੋਸਾਵੈ ॥ - ੧੫/੧.੧-੭

ਸਤਿਗੁਰੁ ਤੀਰਥੁ ਜਾਣੀਐ ਅਠਸਠਿ ਤੀਰਥ ਸਰਣੀ ਆਏ ।
ਸਤਿਗੁਰੁ ਦੇਉ ਅਭੇਉ ਹੈ ਹੋਰੁ ਦੇਵ ਗੁਰੁ ਸੇਵ ਤਰਾਏ ।
ਸਤਿਗੁਰੁ ਪਾਰਸਿ ਪਰਸਿਐ ਲਖ ਪਾਰਸ ਪਾ ਖਾਕੁ ਸੁਹਾਏ ।
ਸਤਿਗੁਰੁ ਪੂਰਾ ਪਾਰਿਜਾਤੁ ਪਾਰਜਾਤ ਲਖ ਸਫਲ ਧਿਆਏ ।
ਸੁਖ ਸਾਗਰ ਸਤਿਗੁਰ ਪੁਰਖੁ ਰਤਨ ਪਦਾਰਥ ਸਿਖ ਸੁਣਾਏ ।
ਚਿੰਤਾਮਣਿ ਸਤਿਗੁਰ ਚਰਣ ਚਿੰਤਾਮਣੀ ਅਚਿੰਤ ਕਰਾਏ ।
ਵਿਣੁ ਸਤਿਗੁਰ ਸਭਿ ਦੂਜੈ ਭਾਏ ॥ - ੧੫/੨.੧-੭
ਗੁਰ ਪੂਰੇ ਵਿਣੁ ਜੂਨਿ ਭਵੰਦਾ ॥ - ੧੫/੪.੭

ਗੁਰ ਪੂਰੇ ਵਿਣੁ ਰੋਵਨਿ ਧਾਹੀ ॥ - ੧੫/੬.੭

ਗੁਰ ਪੂਰੇ ਵਿਣੁ ਜਾਇ ਜਮਾਣੈ ॥ - ੧੫/੭.੭

ਗੁਰੁ ਪੂਰੇ ਵਿਣੁ ਕਉਣੁ ਛੁਡਾਵੈ ॥ - ੧੫/੯.੭

ਗੁਰੁ ਪੂਰੇ ਵਿਣੁ ਪਾਰ ਨ ਪਾਹੀ ॥ - ੧੫/੧੦.੭

ਗੁਰ ਪੂਰੇ ਵਿਣੁ ਭਰਮੁ ਨ ਜਾਏ ॥ - ੧੫/੧੧.੭

ਗੁਰ ਪੂਰੇ ਵਿਣੁ ਹਰਿ ਨ ਪਰਚੇ ॥ - ੧੫/੧੨.੭

ਗੁਰੁ ਪੂਰੇ ਵਿਣੁ ਡਾਂਗ ਡੰਗੂਸੇ ॥ - ੧੫/੧੩.੮

ਗੁਰ ਪੂਰੇ ਵਿਣੁ ਜਮਪੁਰਿ ਜਾਏ ॥ - ੧੫/੧੪.੮

ਗੁਰ ਪੂਰੇ ਵਿਣੁ ਮੋਹਿਆ ਮਾਇਆ ॥ -੧੫/੧੮.੮

ਗੁਰ ਪੂਰੇ ਵਿਣੁ ਗਰਭ ਵਸੇਰੇ ॥ - ੧੫/੧੯.੮

ਸਤਿਗੁਰ ਸਚਾ ਪਾਤਿਸਾਹੁ ਸਾਧਸੰਗਤਿ ਸਚੁ ਤਖਤੁ ਸੁਹੇਲਾ । - ੧੮/੨੦.੧

ਅਬਿਗਤਿ ਗਤਿ ਅਸਗਾਹ ਆਖਿ ਵਖਾਣੀਐ ।
ਗਹਰਿ ਗੰਭੀਰ ਅਥਾਹ ਹਾਥਿ ਨ ਆਣੀਐ ।
ਬੂੰਦ ਲਖ ਪਰਵਾਹ ਹੁਲੜ ਵਾਣੀਐ ।
ਗੁਰਮੁਖਿ ਸਿਫਤਿ ਸਲਾਹ ਅਕਥ ਕਹਾਣੀਐ ।
ਪਾਰਾਵਾਰੁ ਨ ਰਾਹੁ ਬਿਅੰਤੁ ਸੁਹਾਣੀਐ ।
ਲਉਬਾਲੀ ਦਰਗਾਹ ਨ ਆਵਣ ਜਾਣੀਐ ।
ਵਡਾ ਵੇਪਰਵਾਹੁ ਤਾਣੁ ਨਿਤਾਣੀਐ ।
ਸਤਿਗੁਰ ਸਚੇ ਵਾਹੁ ਹੋਇ ਹੈਰਾਣੀਐ ॥ - ੨੨/੧੭.੧-੮

ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾ ਪਾਤਿਸਾਹੁ ਸਿਰੰਦਾ ।
ਸਚੈ ਤਖਤਿ ਨਿਵਾਸੁ ਹੈ ਸਾਧਸੰਗਤਿ ਸਚ ਖੰਡਿ ਵਸੰਦਾ ।
ਸਚੁ ਫੁਰਮਾਣੁ ਨੀਸਾਣੁ ਸਚੁ ਸਚਾ ਹੁਕਮੁ ਨ ਮੂਲਿ ਫਿਰੰਦਾ ।
ਸਚੁ ਸਬਦੁ ਟਕਸਾਲ ਸਚੁ ਗੁਰ ਤੇ ਗੁਰ ਹੁਇ ਸਬਦ ਮਿਲੰਦਾ । - ੨੬/੧.੧-੪

ਗੁਰ ਪਰਮੇਸਰੁ ਜਾਣੀਐ ਸਚੇ ਸਚਾ ਨਾਉ ਧਰਾਇਆ । - ੨੬/੨.੧

ਸਤਿਗੁਰੁ ਸਚੁ ਦਾਤਾਰੁ ਹੈ ਮਾਣਸ ਜਨਮੁ ਅਮੋਲੁ ਦਿਵਾਇਆ । - ੨੬/੪.੧

ਸਤਿਗੁਰੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ । - ੨੬/੫.੧

ਗੁਰੁ ਦਰੀਆਉ ਅਮਾਉ ਹੈ ਲਖ ਦਰੀਆਉ ਸਮਾਉ ਕਰੰਦਾ ।
ਇਕਸ ਇਕਸ ਦਰੀਆਉ ਵਿਚਿ ਲਖ ਤੀਰਥ ਦਰੀਆਉ ਵਹੰਦਾ । - ੨੬/੧੩.੧-੨

ਪੂਰਾ ਸਤਿਗੁਰੁ ਜਾਣੀਐ ਪੂਰੇ ਪੂਰਾ ਠਾਟੁ ਬਣਾਇਆ ।
ਪੂਰੇ ਪੂਰਾ ਤੋਲੁ ਹੈ ਘਟੈ ਨ ਵਧੈ ਘਟਾਇ ਵਧਾਇਆ । - ੨੬/੧੬.੧-੨

ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ ।
ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ ।
ਸੁਖ ਸਾਗਰੁ ਗੁਰੁਦੇਉ ਹੈ ਨਿੰਦਕ ਦੋਖੀ ਬੇਮੁਖ ਤਾਰੇ ।
ਗੁਰ ਪੂਰਾ ਨਿਰਵੈਰੁ ਹੈ ਸੁਖ ਦੇ ਮੇਲਿ ਲਏ ਦੁਖਿਆਰੇ ।
ਗੁਰੁ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ ।
ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ ।
ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ ।
ਮਾਣੁ ਨਿਮਾਣੇ ਸਦ ਬਲਿਹਾਰੇ ॥ - ੨੬/੧੯.੧-੮

ਸਤਿਗੁਰੁ ਪਾਰਸਿ ਪਰਸਿਐ ਕੰਚਨੁ ਕਰੈ ਮਨੂਰ ਮਲੀਣਾ ।
ਸਤਿਗੁਰੁ ਬਾਵਨੁ ਚੰਦਨੋ ਵਾਸੁ ਸੁਵਾਸੁ ਕਰੈ ਲਾਖੀਣਾ ।
ਸਤਿਗੁਰੁ ਪੂਰਾ ਪਾਰਿਜਾਤੁ ਸਿੰਮਲੁ ਸਫਲੁ ਕਰੈ ਸੰਗਿ ਲੀਣਾ ।
ਮਾਨ ਸਰੋਵਰੁ ਸਤਿਗੁਰੂ ਕਾਗਹੁ ਹੰਸੁ ਜਲਹੁ ਦੁਧੁ ਪੀਣਾ ।
ਗੁਰ ਤੀਰਥੁ ਦਰੀਆਉ ਹੈ ਪਸੂ ਪਰੇਤ ਕਰੈ ਪਰਬੀਣਾ ।
ਸਤਿਗੁਰ ਬੰਦੀਛੋੜੁ ਹੈ ਜੀਵਣ ਮੁਕਤਿ ਕਰੈ ਓਡੀਣਾ ।
ਗੁਰਮੁਖਿ ਮਨ ਅਪਤੀਜੁ ਪਤੀਣਾ ॥ - ੨੬/੨੦.੧-੭

ਗੁਰਸਿਖ ਵੰਸੀ ਪਰਮ ਹੰਸ ਸਤਿਗੁਰ ਸਹਜਿ ਸਰੋਵਰੁ ਜਾਣੀ । - ੨੬/੨੭.੭

ਸਤਿਗੁਰ ਪੁਰਖੁ ਦਇਆਲੁ ਹੈ ਗੁਰਸਿਖ ਪਰਖੈ । -੨੭/੧੩.੫

ਵਾਸਿ ਸੁਵਾਸੁ ਨਿਵਾਸੁ ਕਰਿ ਸਿੰਮਲਿ ਗੁਰਮੁਖਿ ਸੁਖ ਫਲ ਲਾਏ ।
ਪਾਰਸ ਹੋਇ ਮਨੂਰੁ ਮਲੁ ਕਾਗਹੁ ਪਰਮ ਹੰਸੁ ਕਰਵਾਏ ।
ਪਸੂ ਪਰੇਤਹੁ ਦੇਵ ਕਰਿ ਸਤਿਗੁਰ ਦੇਵ ਸੇਵ ਭੈ ਪਾਏ ।
ਸਭ ਨਿਧਾਨ ਰਖਿ ਸੰਖ ਵਿਚਿ ਹਰਿ ਜੀ ਲੈ ਲੈ ਹਥਿ ਵਜਾਏ ।
ਪਤਿਤ ਉਧਾਰਣੁ ਆਖੀਐ ਭਗਤਿ ਵਛਲ ਹੋਇ ਆਪੁ ਛਲਾਏ ।
ਗੁਣ ਕੀਤੇ ਗੁਣ ਕਰੇ ਜਗ ਅਵਗੁਣ ਕੀਤੇ ਗੁਣ ਗੁਰ ਭਾਏ ।
ਪਰਉਪਕਾਰੀ ਜਗ ਵਿਚਿ ਆਏ ॥ - ੨੮/੧੧.੧-੭

ਗੁਰੁ ਪਰਮੇਸਰੁ ਏਕੁ ਜਾਣਿ ਦੂਜਾ ਭਾਉ ਮਿਟਾਇ ਉਪਾਧੇ । - ੨੯/੩.੫

ਪਾਰਬ੍ਰਹਮ ਪੂਰਨ ਬ੍ਰਹਮ ਆਦਿ ਪੁਰਖ ਹੈ ਸਤਿਗੁਰੁ ਸੋਈ । - ੨੯/੧੭.੧

ਸਾਧਸੰਗਤਿ ਆਰਾਧਿਆ ਭਗਤਿ ਵਛਲੁ ਗੁਰੁ ਰੂਪੁ ਮੁਰਾਰਾ ।
ਭਵਸਾਗਰੁ ਗੁਰਿ ਸਾਗਰ ਤਾਰਾ ॥ - ੨੯/੧੮.੬-੭

ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ ।
ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ । - ੩੪/੧.੧-੨

ਸਤਿਗੁਰੁ ਸਾਗਰੁ ਸੇਵਿ ਕੈ ਨਿਧਿ ਸਭਨਾਂ ਪਾਈ । - ੩੪/੯.੫

ਭੰਭਲ ਭੂਸੇ ਭੁਲਿਆਂ ਭਵਜਲ ਭਰਨਾਲਾ ।
ਇਕਸੁ ਸਤਿਗੁਰ ਬਾਹਰੇ ਸਭਿ ਆਲ ਜੰਜਾਲਾ ॥ - ੩੪/੧੮.੫-੬

ਗੁਰ ਪਰਚੈ ਗੁਰੁ ਆਖੀਐ ਸਚਿ ਸਚੁ ਸਿਞਾਣੈ ॥ - ੩੬/੨੦.੬

ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੁ ਸਾਧਸੰਗਤਿ ਵਿਚਿ ਵਸੈ । - ੩੯/੧੨.੧

ਸਉ ਵਿਚਿ ਵਰਤੈ ਸਿਖ ਸੰਤ ਇਕੋਤਰ ਸੌ ਸਤਿਗੁਰ ਅਬਿਨਾਸੀ ।
ਸਦਾ ਸਦੀਵ ਦੀਵਾਣ ਜਿਸੁ ਅਸਥਿਰ ਸਦਾ ਨ ਆਵੈ ਜਾਸੀ ।

... ... ... ... ... ...
ਨਿਰਗੁਣ ਸਰਗੁਣ ਸਤਿਗੁਰੂ ਵਿਰਲਾ ਕੋ ਗੁਰਸਬਦ ਸਮਾਸੀ ।

... ... ... ... ... ...
ਗੁਰਾਂ ਗੁਰੂ ਸਤਿਗੁਰੁ ਪੁਰਖੁ ਆਦਿ ਅੰਤਿ ਥਿਰੁ ਗੁਰੂ ਰਹਾਸੀ । - ੪੦/੨੧.੧-੯

ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ ।
ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ ।
ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨੁ ਰਹਿਓ ।
ਗਿਆਨ ਮੈ ਨ ਗਿਆਨ ਰਹਿਓ ਗਤਿ ਮੈ ਨ ਗਤਿ ਹੈ ।
ਧੀਰਜੁ ਕੋ ਧੀਰਜੁ ਗਰਬ ਕੋ ਗਰਬੁ ਗਇਓ ।
ਰਤਿ ਮੈ ਨ ਰਤਿ ਰਹੀ ਪਤਿ ਰਤਿ ਪਤਿ ਮੈ ॥
ਅਦਭੁਤ ਪਰਮਦਭੁਤ ਬਿਸਮੈ ਬਿਸਮ ।
ਅਸ੍ਚਰਜੈ ਅਸਚਰਜ ਅਤਿ ਅਤਿ ਮੈ ॥੯॥

ਗੁਰ ਸਿਖ ਸੰਧਿ ਮਿਲੇ ਬੀਸ ਇਕਈਸ ਈਸ ।
ਇਤ ਤੇ ਉਲੰਘਿ ਉਤ ਜਾਇ ਠਹਰਾਵਈ ।
ਚਰਮ ਦ੍ਰਿਸਟਿ ਮੂਦ ਪੇਖੈ ਦਿਬ ਦ੍ਰਿਸਟਿ ਕੈ ।

ਜਗਮਗ ਜੋਤਿ ਉਨਮਨੀ ਸੁਧ ਪਾਵਈ ।
ਸੁਰਤਿ ਸੰਕੋਚਤ ਹੀ ਬਜਰ ਕਪਾਟ ਖੋਲਿ ।
ਨਾਦ ਬਾਦ ਪਰੈ ਅਨਹਤ ਲਿਵ ਲਾਵਈ ।
ਬਚਨ ਬਿਸਰਜਤ ਅਨਰਸ ਰਹਿਤ ਹੁਇ ।
ਨਿਝਰ ਅਪਾਰ ਧਾਰ ਅਪਿਇ ਪੀਆਵਈ ॥੧੧॥

ਜਉ ਲਉ ਅਨਰਸ ਬਸ ਤਉ ਲਉ ਨਹੀ ਪ੍ਰੇਮ ਰਸੁ ।
ਜਉ ਲਉ ਅਨਰਸ ਆਪਾ ਆਪੁ ਨਹੀ ਦੇਖੀਐ ।
ਜਉ ਲਉ ਆਨ ਗਿਆਨ ਤਉ ਲਉ ਨਹੀ ਅਧਿਆਤਮ ਗਿਆਨ ।
ਜਉ ਲਉ ਨਾਦ ਬਾਦ ਨ ਅਨਾਹਦ ਬਿਸੇਖੀਐ ।
ਜਉ ਲਉ ਅਹੰਬੁਧਿ ਸੁਧਿ ਹੋਇ ਨ ਅੰਤਰਿ ਗਤਿ ।
ਜਉ ਲਉ ਨ ਲਖਾਵੈ ਤਉ ਲਉ ਅਲਖ ਨ ਲੇਖੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਏਕ ਹੀ ਅਨੇਕਮੇਕ ਏਕ ਏਕ ਭੇਖੀਐ ॥੧੨॥

ਰੋਮ ਰੋਮ ਕੋਟਿ ਬ੍ਰਹਿਮਾਂਡ ਕੋ ਨਿਵਾਸ ਜਾਸੁ ।
ਮਾਨਸ ਅਉਤਾਰ ਧਾਰ ਦਰਸ ਦਿਖਆਏ ਹੈ ।
ਜਾਕੇ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ ।
ਸ੍ਰੀਮੁਖ ਸਬਦ ਗੁਰ ਸਿਖਨੁ ਸੁਨਾਏ ਹੈ ।
ਜਗ ਭੋਗ ਨਈਬੇਦ ਜਗਤ ਭਗਤ ਜਾਹਿ ।
ਅਸਨ ਬਸਨ ਗੁਰਸਿਖਨ ਲਡਾਏ ਹੈ ।
ਨਿਗਮ ਸੇਖਾਦਿ ਕਬਤ ਨੇਤ ਨੇਤ ਕਰਿ ।
ਪੂਰਮ ਬ੍ਰਹਮ ਗੁਰਸਿਖਨੁ ਲਖਾਏ ਹੈ ॥੩੫॥

ਨਿਰਗੁਨ ਸਰਗੁਨ ਕੈ ਅਲਖ ਅਬਿਗਤ ਗਤਿ ।
ਪੂਰਨ ਬ੍ਰਹਮ ਗੁਰ ਰੂਪ ਪ੍ਰਗਟਾਏ ਹੈ ।
ਸਰਗੁਨ ਸ੍ਰੀ ਗੁਰ ਦਰਸ ਕੈ ਧਿਆਨ ਰੂਪ ।
ਅਕੁਲ ਅਕਾਲ ਗੁਰਸਿਖਨੁ ਦਿਖਾਏ ਹੈ ।
ਨਿਰਗੁਨ ਸ੍ਰੀ ਗੁਰ ਸਬਦ ਅਨਹਦ ਧੁਨਿ ।
ਸਬਦਬੇਧੀ ਗੁਰ ਸਿਖਨੁ ਸੁਨਾਏ ਹੈ ।
ਚਰਨ ਕਮਲ ਮਕਰੰਦ ਨਿਹਕਾਮ ਧਾਮ ।
ਗੁਰੁਸਿਖ ਮਧੁਕਰ ਗਤਿ ਲਪਟਾਏ ਹੈ ॥੩੬॥

ਪੂਰਨ ਬ੍ਰਹਮ ਗੁਰ ਬਿਰਖ ਬਿਥਾਰ ਧਾਰ ।
ਮੂਲਖੰਦ ਸਾਖਾ ਪਤ੍ਰ ਅਨਿਕ ਪ੍ਰਕਾਰ ਹੈ ।
ਮੈਤਾ ਨਿਜ ਰੂਪ ਗੁਰਸਿਖ ਫਲ ਕੋ ਪ੍ਰਗਾਸ ।
ਬਾਸਨਾ ਸੁਬਾਸ ਅਉ ਸ੍ਵਾਦ ਉਪਕਾਰ ਹੈ ।
ਚਰਨ ਕਮਲ ਮਕਰੰਦ ਰਸ ਰਸਿਕ ਹੁਇ ।
ਚਾਖੇ ਚਰਨਾਂਮ੍ਰਿਤ ਸੰਸਾਰ ਕੋ ਉਧਾਰ ਹੈ ।
ਗੁਰਮੁਖਿ ਮਾਰਗ ਮਹਾਤਮ ਅਕਥ ਕਥਾ ।

ਨੇਤ ਨੇਤ ਨੇਤ ਨਮੋ ਨਮੋ ਨਮਸਕਾਰ ਹੈ ॥੩੮॥

ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ ।
ਗੰਮਿਤਾ ਤ੍ਰਿਕਾਲ ਤ੍ਰਿਭਵਨ ਸੁਧਿ ਪਾਈ ਹੈ ।
ਸਹਜ ਸਮਾਧਿ ਸਾਧਿ ਅਗਮ ਅਗਾਧਿ ਕਥਾ ।
ਅੰਤਰਿ ਦਿਸੰਤਰ ਨਿਰੰਤਰੀ ਜਤਾਈ ਹੈ ।
ਖੰਡ ਬ੍ਰਹਮੰਡ ਪਿੰਡ ਪ੍ਰਾਨ ਪ੍ਰਾਨਪਤਿ ਗਤਿ ।
ਗੁਰ ਸਿਖ ਸੰਧਿ ਮਿਲੇ ਸੋਹੰ ਲਿਵਲਾਈ ਹੈ ।
ਦਰਪਨ ਦਰਸ ਅਉ ਜੰਤ੍ਰ ਧਨਿ ਜੰਤ੍ਰੀ ਬਿਧਿ ।
ਓਤਪੋਤਿ ਸੂਤੁ ਏਕੈ ਦੁਬਿਧਾ ਮਿਟਾਈ ਹੈ ॥੪੭॥

ਗੁਰਮੁਖਿ ਪੰਥ ਸੁਖ ਚਾਹਤ ਸਕਲ ਪੰਥ ।
ਸਕਲ ਦਰਸ ਗੁਰ ਦਰਸ ਅਧੀਨ ਹੈ ।
ਸੁਰ ਸੁਰਸਰਿ ਗੁਰ ਚਰਨ ਸਰਨ ਚਾਹੈ ।
ਬੇਦ ਬ੍ਰਹਮਾਦਿਕ ਸਬਦ ਲਿਵਲੀਨ ਹੈ ।
ਸਰਬ ਗਿਅਨਿ ਗੁਰੁ ਗਿਆਨ ਅਵਗਾਹਨ ਮੈ ।
ਸਰਬ ਨਿਧਾਨ ਗੁਰ ਕ੍ਰਿਪਾ ਜਲ ਮੀਨ ਹੈ ।
ਜੋਗੀ ਜੋਗ ਜੁਗਤਿ ਮੈ ਭੋਗੀ ਭੋਗ ਭੁਗਤਿ ਮੈ ।
ਗੁਰਮੁਖਿ ਨਿਜਪਦ ਕੁਲ ਅਕੁਲੀਨ ਹੈ ॥੫੮॥

ਆਦਿ ਕੈ ਅਨਾਦਿ ਅਰ ਅੰਤਿ ਕੈ ਅਨੰਤ ਅਤਿ ।
ਪਾਰ ਕੈ ਅਪਾਰ ਨ ਅਥਾਹ ਥਾਹ ਪਾਈ ਹੈ ।
ਮਿਤਿ ਕੈ ਅਮਿਤਿ ਅਰ ਸੰਖ੍ਯ ਕੈ ਅਸੰਖ ਪੁਨਿ ।
ਲੇਖ ਕੈ ਅਲੇਖ ਨਹੀ ਤੋਲ ਕੈ ਤੋਲਾਈ ਹੈ ।
ਅਰਧ ਉਰਧ ਪਰਜੰਤ ਕੈ ਅਪਾਰ ਜੰਤ ।
ਅਗਮ ਅਗੋਚਰ ਨ ਮੋਲ ਕੈ ਮੁਲਾਈ ਹੈ ।
ਪਰਮਦਭੁਤ ਅਸ੍ਚਰਜ ਬਿਸਮ ਅਤਿ ।
ਅਬਿਗਤਿ ਗਤਿ ਸਤਿਗੁਰ ਕੀ ਬਡਾਈ ਹੈ ॥੭੧॥

ਆਧਿ ਕੈ ਬਿਆਧਿ ਕੈ ਉਪਾਧਿ ਕੈ ਤ੍ਰਿਦੋਖ ਹੁਤੇ ।
ਗੁਰਸਿਖ ਸਾਧ ਗੁਰ ਬੈਦ ਪੈ ਲੈ ਆਏ ਹੈ ।
ਅੰਮ੍ਰਿਤ ਕਟਾਛ ਪੇਖ ਜਨਮ ਮਰਨ ਮੇਟੇ ।
ਜੋਨ ਜਮ ਭੈ ਨਿਵਾਰੇ ਅਭੈ ਪਦ ਪਾਏ ਹੈ ।
ਚਰਨ ਕਮਲ ਮਕਰੰਦ ਰਜ ਲੇਪਨ ਕੈ ।
ਦੀਖਿਆ ਸੀਖਿਆ ਸੰਜਮ ਕੈ ਅਉਖਦ ਖਵਾਏ ਹੈ ।
ਕਰਮ ਭਰਮ ਖੋਏ ਧਾਵਤ ਬਰਜਿ ਰਾਖੇ ।
ਨਿਹਚਲ ਮਤਿ ਸੁਖ ਸਹਜ ਸਮਾਏ ਹੈ ।੭੮॥

ਬੋਹਿਥਿ ਪ੍ਰਵੇਸ ਭਏ ਨਿਰਭੈ ਹੁਇ ਪਾਰਗਾਮੀ ।
ਬੋਹਿਥ ਸਮੀਪ ਬੂਡਿ ਮਰਤ ਅਭਾਗੇ ਹੈ ।

ਚੰਦਨ ਸਮੀਪ ਦ੍ਰੁਗੰਧ ਸੋ ਸੁਗੰਧ ਹੋਹਿ ।
ਦੂਰੰਤਰ ਤਰ ਮਾਰੁਤ ਨ ਲਾਗੇ ਹੈ ।
ਸਿਹਜਾ ਸੰਜੋਗ ਭੋਗ ਨਾਰਿ ਗਰਹਾਰਿ ਹੋਤ ।
ਪੁਰਖ ਬਿਦੇਸਿ ਕੁਲਦੀਪਕ ਨ ਜਾਗੇ ਹੈ ।
ਸ੍ਰੀ ਗੁਰੂ ਕ੍ਰਿਪਾ ਨਿਧਾਨ ਸਿਮਰਨ ਗਿਆਨ ਧਿਆਨ ।
ਗੁਰਮੁਖ ਸੁਖਫਲ ਪਲ ਅਨੁਰਾਗੇ ਹੈ॥ ।੭੯॥

ਪੂਰਨ ਬ੍ਰਹਮ ਗੁਰ ਪੂਰਨ ਸਰਬਮਈ ।
ਪੂਰਨ ਕ੍ਰਿਪਾ ਕੈ ਪਰਪੂਰਨ ਕੈ ਜਾਨੀਐ ।
ਦਰਸ ਧਿਆਨ ਲਿਵ ਏਕ ਅਉ ਅਨੇਕ ਮੇਕ ।
ਸਬਦ ਬਿਬੇਕ ਟੇਕ ਏਕੈ ਉਰ ਆਨੀਐ ।
ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ ।
ਪੇਖਤਾ ਬਕਤਾ ਸ੍ਰੋਤਾ ਏਕੈ ਪਹਿਚਾਨੀਐ ।
ਸੂਖਮ ਸਥੂਲ ਮੂਲ ਗੁਪਤ ਪ੍ਰਗਟ ਠਟ ।
ਨਟਵਟ ਸਿਮਰਨ ਮੰਤ੍ਰ ਮਨੁ ਮਾਨੀਐ ॥੯੯॥

ਸ੍ਰੀਗੁਰ ਦਰਸ ਧਿਆਨ ਸ੍ਰੀਗੁਰ ਸਬਦ ।
ਗਿਆਨ ਸਸਤ੍ਰ ਸਨਾਹ ਪੰਚ ਦੂਤ ਬਸਿ ਆਏ ਹੈ ।
ਸ੍ਰੀਗੁਰ ਚਰਨ ਰੇਨ ਸ੍ਰੀਗੁਰ ਸਰਨਿ ਧੇਨ ।
ਕਰਮ ਭਰਮ ਕਟਿ ਅਭੈ ਪਦ ਪਾਏ ਹੈ ।
ਸ੍ਰੀਗੁਰ ਬਚਨ ਲੇਖ ਸ੍ਰੀਗੁਰ ਸੇਵਕ ਭੇਖ ।
ਅਛਲ ਅਲੇਖ ਪ੍ਰਭੁ ਅਲਖ ਲਖਾਏ ਹੈ ।
ਗੁਰਸਿਖ ਸਾਧਸੰਗ ਗੋਸਟਿ ਪ੍ਰੇਮ ਪ੍ਰਸੰਗ ।
ਨਿੰਮ੍ਰਤਾ ਨਿਰੰਤਰੀ ਕੈ ਸਹਜ ਸਮਾਏ ਹੈ ॥੧੩੫॥

ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਸਤਿਗੁਰ ਮਤਿ ਸੁਨਿ ਸਤਿ ਕਰਿ ਮਾਨੀ ਹੈ ।
ਦਰਸ ਧਿਆਨ ਸਮਦਰਸੀ ਬ੍ਰਹਮ ਧਿਆਨੀ ।
ਸਬਦ ਗਿਆਨ ਗੁਰ ਬ੍ਰਹਮਗਿਆਨੀ ਹੈ ।
ਗੁਰਮਤਿ ਨਿਹਚਲ ਪੂਰਨ ਪ੍ਰਗਾਸ ਰਿਦੈ ।
ਮਾਨੈ ਮਨ ਮਾਨੇ ਉਨਮਨ ਉਨਮਾਨੀ ਹੈ ।
ਬਿਸਮੈ ਬਿਸਮ ਅਸ੍ਚਰਜੈ ਅਸ੍ਚਰਜਮੈ ।
ਅਦਭੁਤ ਪਰਮਦਭੁਤ ਗਤਿ ਠਾਨੀ ਹੈ ॥੧੩੮॥

ਪੂਰਨ ਪਰਮਜੋਤਿ ਸਤਿਗੁਰ ਸਤਿਰੂਪ ।
ਪੂਰਨ ਗਿਆਨ ਸਤਿਗੁਰ ਸਤਿਨਾਮ ਹੈ ।
ਪੂਰਨ ਜੁਗਤਿ ਸਤਿ ਸਤਿ ਗੁਰਮਤਿ ਰਿਦੈ ।
ਪੂਰਨ ਸੇਵ ਸਾਧਸੰਗਤਿ ਬਿਸ੍ਰਾਮ ਹੈ ।
ਪੂਰਨ ਪੂਜਾ ਪਦਾਰਬਿੰਦ ਮਧਕਰ ਮਨ ।
ਪ੍ਰੇਮਰਸ ਪੂਰਨ ਹੁਇ ਕਾਮ ਨਿਹਕਾਮ ਹੈ ।

ਪੂਰਨ ਬ੍ਰਹਮ ਗੁਰ ਪੂਰਨ ਪਰਮ ਨਿਧਿ ।
ਪੂਰਨ ਪ੍ਰਗਾਸ ਬਿਸਮ ਸਬਲ ਧਾਮ ਹੈ ॥੧੩੯॥

ਛਬਿ ਕੈ ਅਨੇਕ ਛਬ ਸੋਭਾ ਕੈ ਅਨੇਕ ਸੋਭਾ ।
ਜੋਤਿ ਕੈ ਅਨੇਕ ਜੋਤਿ ਨਮੋ ਨਮੋ ਨਮ ਹੈ ।
ਅਸਤੁਤਿ ਉਪਮਾ ਮਹਤਮ ਮਹਿਮਾ ਅਨੇਕ ।
ਏਕ ਤਿਲ ਕਥਾ ਅਤਿ ਅਗਮ ਅਗਮ ਹੈ ।
ਬੁਧਿ ਬਲ ਬਚਨ ਬਿਬੇਕ ਜਉ ਅਨੇਕ ਮਿਲੇ ।
ਏਕ ਤਿਲ ਆਦਿ ਬਿਸਮਾਦਿ ਕੈ ਬਿਸਮ ਹੈ ।
ਏਕ ਤਿਲ ਕੈ ਅਨੇਕ ਭਾਂਤਿ ਨਿਹਕਾਂਤਿ ਭਈ ।
ਅਬਿਗਤਿ ਗਤਿ ਗੁਰ ਪੂਰਨ ਬ੍ਰਹਮ ਹੈ ॥੧੪੧॥

ਆਦਿ ਪਰਮਾਦਿ ਬਿਸਮਾਦਿ ਗੁਰਏ ਨਮਹ ।
ਪ੍ਰਗਟ ਪੂਰਨ ਬ੍ਰਹਮ ਜੋਤਿ ਰਾਖੀ ।
ਮਿਲਿ ਚਤੁਰ ਬਰਨ ਇਕ ਬਰਨ ਹੁਇ ਸਾਧਸੰਗ ।
ਸਹਜ ਧੁਨਿ ਕੀਰਤਨ ਸਬਦ ਸਾਖੀ ।
ਨਾਮ ਨਿਹਕਾਮ ਨਿਜਧਾਮ ਗੁਰਸਿਖ ਸ੍ਰਵਨ ।
ਧੁਨਿ ਗੁਰਸਿਖ ਸੁਮਤਿ ਅਲਖ ਲਾਖੀ ।
ਕਿੰਚਤ ਕਟਾਛ ਕਰਿ ਕ੍ਰਿਪਾ ਦੈ ਜਾਹਿ ਲੈ ।
ਤਾਹਿ ਅਵਗਾਹਿ ਪ੍ਰਿਐ ਪ੍ਰੀਤਿ ਚਾਖੀ ॥੧੪੪॥

ਸਤਿਗੁਰ ਸਤਿ ਸਤਿਗੁਰ ਸਤਿ ਸਤਿ ਰਿਦੈ ।
ਭਿਦੈ ਨ ਦੁਤੀਆ ਭਾਉ ਤ੍ਰਿਗੁਨ ਅਤੀਤ ਹੈ ।
ਪੂਰਨ ਬ੍ਰਹਮ ਗੁਰ ਪੂਰਨ ਸਰਬਮਈ ।
ਏਕ ਹੀ ਅਨੇਕ ਮੇਕ ਸਕਲ ਕੇ ਮੀਤ ਹੈ ।
ਨਿਰਬੈਰ ਨਿਰਲੇਪ ਨਿਰਾਧਾਰ ਨਿਰਲੰਭ ।
ਨਿਰੰਕਾਰ ਨਿਰਬਿਕਾਰ ਨਿਹਚਕ ਚੀਤ ਹੈ ।
ਨਿਰਮਲ ਨਿਰਮੋਲ ਨਿਰੰਜਨ ਨਿਰਾਹਾਰ ।
ਨਿਰਮੋਹ ਨਿਰਭੇਦ ਅਛਲ ਅਜੀਤ ਹੈ ॥੧੫੦॥

ਸਹਜ ਸਮਾਧਿ ਸਾਧਸੰਗਤਿ ਸੁਕ੍ਰਿਤ ਭੂਮੀ ।
ਚਿਤ ਚਿਤਵਤ ਫਲ ਪ੍ਰਾਪਤਿ ਉਧਾਰ ਹੈ ।
ਸਤਿ ਸਾਧਸੰਗਤਿ ਹੈ ਗੁਰਮੁਖਿ ਜਾਨੀਐ ।
ਦਰਸਨ ਧਿਆਨ ਸਤਿ ਸਬਦ ਸੁਰਤਿ ਸਤਿ ।
ਗੁਰਸਿਖ ਸੰਗ ਸਤਿ ਸਤਿ ਕਰ ਮਾਨੀਐ ।
ਦਰਸ ਬ੍ਰਹਮ ਧਿਆਨ ਸਬਦ ਬ੍ਰਹਮ ਗਿਆਨ ।
ਸੰਗਤਿ ਬ੍ਰਹਮਥਾਨ ਪ੍ਰੇਮ ਪਹਿਚਾਨੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ ।
ਕਾਮ ਨਿਹਕਾਮ ਉਨਮਨ ਉਨਮਾਨੀਐ ॥੧੫੧॥

ਸਤਿਗੁਰ ਸਿਖ ਰਿਦੈ ਪ੍ਰਥਮ ਕ੍ਰਿਪਾ ਕੈ ਬਸੈ ।
ਤਾ ਪਾਛੈ ਕਰਤ ਆਗਿਓ ਮਇਆ ਕੈ ਮਨਾਵਈ ।
ਆਗਿਆ ਮਾਨਿ ਗਿਆਨ ਗੁਰ ਪਰਮ ਨਿਧਾਨ ਦਾਨ ।
ਗੁਰਮੁਖਿ ਸੁਖਿ ਫਲ ਨਿਜਪਦ ਪਾਵਈ ।
ਨਾਮ ਨਿਹਕਾਮ ਧਾਮ ਸਹਜ ਸਮਾਧਿ ਲਿਵ ।
ਅਗਮ ਅਗਾਧਿ ਕਥਾ ਕਹਤ ਨ ਆਵਈ ।
ਜੈਸੋ ਜੈਸੋ ਭਾਉ ਕਰਿ ਪੂਜਤ ਪਦਾਰਬਿੰਦ ।
ਸਕਲ ਸੰਸਾਰ ਕੈ ਮਨੋਰਥ ਪੁਜਾਵਈ ॥੧੯੮॥

ਘੋਸਲਾ ਮੈ ਅੰਡਾ ਤਜਿ ਉਡਤ ਅਕਾਸਚਾਰੀ ।
ਸੰਧਿਆ ਸਮੈ ਅੰਡਾ ਹੇਤਿ ਚੇਤਿ ਫਿਰਿ ਆਵਈ ।
ਤਿਰੀਆ ਤਿਆਗ ਸੁਤ ਜਾਤ ਬਨ ਖੰਡ ਬਿਖੈ ।
ਸੁਤ ਕੀ ਸੁਰਤਿ ਗ੍ਰਿਹ ਆਇ ਸੁਕ ਪਾਵਈ ।
ਜੈਸੇ ਜਲ ਕੁੰਡ ਕਰਿ ਛਾਡੀਅਤ ਜਲਚਰੀ ।
ਜਬ ਚਾਹੇ ਤਬ ਗਹਿ ਲੇਤ ਮਨਿ ਭਾਵਈ ।
ਤੈਸੇ ਚਿਤ ਚੰਚਲ ਭ੍ਰਮਤ ਹੈ ਚਤੁਰਕੁੰਟ ।
ਸਤਿਗੁਰ ਬੋਹਿਥ ਬਿਹੰਗ ਠਹਰਾਵਈ ॥੧੯੪॥

ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਜਉ ਕਰੈ ।
ਹਰੈ ਹਉਮੈ ਰੋਗੁ ਰਿਦੈ ਨਿੰਮ੍ਰਤਾ ਨਿਵਾਸ ਹੈ ।
ਸਬਦ ਸੁਰਤਿ ਲਿਵਲੀਨ ਸਾਧਸੰਗਿ ਮਿਲਿ ।
ਭਾਵਨੀ ਭਗਤਿ ਭਾਇ ਦੁਬਿਧਾ ਬਿਨਾਸ ਹੈ ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੋਇ ।
ਬਿਸਮ ਬਿਸਵਾਸ ਬਿਖੈ ਅਨਭੈ ਅਭਿਆਸ ਹੈ ।
ਸਹਜ ਸੁਭਾਇ ਚਾਇ ਚਿੰਤਾ ਮੈ ਅਤੀਤ ਚੀਤ ।
ਸਤਿਗੁਰ ਸਤਿ ਗੁਰਮਤਿ ਗੁਰਦਾਸ ਹੈ ॥੧੯੯॥

ਸੁਪਨ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ ।
ਪਾਵਨ ਪਵਿਤ੍ਰ ਮਿਤ੍ਰ ਆਜ ਮੇਰੈ ਆਏ ਹੈ ।
ਪਰਮ ਦਇਆਲ ਲਾਲ ਲੋਚਨ ਬਿਸਾਲ ਮੁਖ ।
ਬਚਨ ਰਸਾਲ ਮਧੁ ਮਧੁਰ ਪੀਆਏ ਹੈ ।
ਸੋਭਿਤ ਸਿਜਾਸਨ ਬਿਲਾਸਨ ਦੈ ਅੰਕਮਾਲ ।
ਪ੍ਰੇਮਰਸ ਬਿਸਮ ਹੁਇ ਸਹਜ ਸਮਾਏ ਹੈ ।
ਚਾਤ੍ਰਿਕ ਸਬਦ ਸੁਨਿ ਅਖੀਆ ਉਘਰਿ ਗਈ ।
ਭਈ ਜਲ ਮੀਨ ਗਤਿ ਬਿਰਹ ਜਗਾਏ ਹੈ ॥੨੦੫॥

ਸ੍ਰੀਗੁਰ ਦਰਸ ਧਿਆਨ ਖਟ ਦਰਸਨ ਦੇਖੈ।
ਸਕਲ ਦਰਸ ਸਮ ਦਰਸ ਦਿਖਾਏ ਹੈ ।
ਸ੍ਰੀਗੁਰ ਸਬਦ ਪੰਚ ਸਬਦ ਗ਼ਿਆਨ ਗੰਮਿ ।
ਸਰਬ ਸਬਦ ਅਨਹਦ ਸਮਝਾਏ ਹੈ ।

ਮੰਤ੍ਰ ਉਪਦੇਸ ਪਰਵੇਸ ਕੈ ਅਵੇਸ ਰਿਦੈ ।
ਆਦਿ ਕਉ ਆਦੇਸ ਕੈ ਬ੍ਰਹਮ ਬ੍ਰਹਮਾਏ ਹੈ ।
ਗਿਆਨ ਧਿਆਨ ਸਿਮਰਨ ਪ੍ਰੇਮਰਸ ਰਸਿਕ ਹੁਇ ।
ਏਕ ਅਉ ਅਨੇਕ ਕੇ ਬਿਬੇਕ ਪ੍ਰਗਟਾਏ ਹੈ ॥੨੧੪॥

ਪੂਰਨ ਬ੍ਰਹਮ ਗੁਰ ਮਿਹਮਾ ਕਹੈ ਸੁ ਥੋਰੀ ।
ਕਥਨੀ ਬਦਨੀ ਬਾਦਿ ਨੇਤ ਨੇਤ ਨੇਤ ਹੈ ।
ਪੂਰਨ ਬ੍ਰਹਮ ਗੁਰ ਪੂਰਨ ਸਰਬਮਈ ।
ਨਿੰਦਾ ਕਰੀਐ ਸੁ ਕਾਕੀ ਨਮੋ ਨਮੋ ਹੇਤ ਹੈ ।
ਤਾਹੀ ਤੇ ਬਿਵਰਜਤ ਅਸੁਤਤਿ ਨਿੰਦਾ ਦੋਊ ।
ਅਕਥ ਕਥਾ ਬੀਚਾਰਿ ਮੋਨਿ ਬ੍ਰਤ ਲੇਤ ਹੈ ।
ਬਾਲ ਬੁਧਿ ਸੁਧਿ ਕਰਿ ਦੇਹ ਕੈ ਬਿਦੇਹ ਭਏ ।
ਜੀਵਨਮੁਕਤਿ ਗਤਿ ਬਿਸਮ ਸੁਚੇਤ ਹੈ ॥੨੬੨॥

ਜੈਸੇ ਦਰਪਨ ਬਿਖੈ ਬਦਨੁ ਬਿਲੋਕੀਅਤ ।
ਐਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ ।
ਜੈਸੇ ਜੰਤ੍ਰ ਧੁਨਿ ਬਿਖੈ ਬਾਜਤ ਬਜੰਤ੍ਰੀ ਕੋ ਮਨੁ।
ਤੈਸੇ ਘਟ ਘਟ ਗੁਰ ਸਬਦ ਗਿਆਨ ਹੈ ।
ਮਨ ਬਚ ਕ੍ਰਮ ਜਤ੍ਰ ਕਤ੍ਰ ਸੈ ਇਕਤ੍ਰ ਭਏ ।
ਪੂਰਨ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ ।
ਉਨਮਨ ਮਗਨ ਗਗਨ ਅਨਹਦਧੁਨਿ ।
ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ ॥੨੬੮॥

ਪੂਰਨ ਬ੍ਰਹਮ ਗੁਰ ਪੂਰਨ ਪਰਮਜੋਤਿ ।
ਓਤਿਪੋਤਿ ਸੂਤ੍ਰ ਗਤਿ ਏਕ ਹੀ ਅਨੇਕ ਹੈ ।
ਲੋਚਨ ਸ੍ਰਵਨ ਸ੍ਰੋਤ ਏਕ ਹੀ ਦਰਸ ਸਬਦ ।
ਵਾਰ ਪਾਰ ਕੂਲ ਗਤਿ ਸਰਿਤਾ ਬਿਬੇਕ ਹੈ ।
ਚੰਦਨ ਬਨਾਸਪਤੀ ਕਨਿਕ ਅਨਿਕ ਧਾਤੁ ।
ਪਾਰਸ ਪਰਸਿ ਜਾਨੀਅਤ ਜਾਵਦੇਕ ਹੈ ।
ਗਿਆਨ ਗੁਰ ਅੰਜਨ ਨਿਰੰਜਨ ਅੰਜਨ ਬਿਖੈ ।
ਦੁਬਿਧਾ ਨਿਵਾਰਿ ਗੁਰਮਤਿ ਏਕ ਟੇਕ ਹੈ ॥੨੭੭॥

ਦੀਪਕ ਪਤੰਗ ਦਿਬਿ ਦ੍ਰਿਸਟਿ ਦਰਸ ਹੀਨ ।
ਸ੍ਰੀਗੁਰ ਦਰਸ ਧਿਆਨ ਤ੍ਰਿਭਵਨ ਗੰਮਿਤਾ ।
ਬਾਸਨਾ ਲਮਲ ਅਲਿ ਭ੍ਰਮਤ ਨ ਰਾਖਿ ਸਕੈ॥
ਚਰਨ ਸਰਨਿ ਗੁਰ ਅਨਤ ਨ ਰੰਮਿਤਾ ।
ਮੀਨ ਜਲ ਪ੍ਰੇਮ ਨੇਮ ਅੰਤਿ ਨ ਸਹਾਈ ਹੋਤ॥
ਗੁਰ ਸੁਖ ਸਾਗਰ ਹੈ ਇਤ ਉਤ ਸੰਮਿਤਾ ।
ਏਕ ਏਕ ਟੇਕ ਸੇ ਟਰਤ ਨਮਰਤ ਸਬੈ ।
ਸ੍ਰੀਗੁਰ ਸ੍ਰਬੰਗੀ ਸੰਗੀ ਮਹਾਤਮ ਅੰਮ੍ਰਿਤਾ ॥੩੧੯॥

ਦੀਪਕ ਪਤੰਗ ਮਿਲਿ ਜਰਤ ਨ ਰਾਖਿ ਸਕੈ ।
ਜਰੇ ਮਰੇ ਆਗੇ ਨ ਪਰਮਪਦ ਪਾਏ ਹੈ ।
ਮਧੁਪ ਕਮਲ ਮਿਲਿ ਭ੍ਰਮਤ ਨ ਰਾਖਿ ਸਕੈ ।
ਸੰਪਟ ਮੈ ਮੂਏ ਸੈ ਨ ਸਹਜ ਸਮਾਏ ਹੈ ।
ਜਲ ਮਿਲਿ ਮੀਨ ਕੀ ਨ ਦੁਬਿਧਾ ਮਿਟਾਇ ਸਕੀ ।
ਬਿਛੁਰਿ ਮਰਤ ਹਰਿ ਲੋਕ ਨ ਪਠਾਏ ਹੈ ।
ਇਤ ਉਤ ਸੰਗਮ ਸਹਾਈ ਸੁਖਦਾਈ ਗੁਰ ।
ਗਿਆਨ ਧਿਆਨ ਪ੍ਰੇਮਰਸ ਔਮ੍ਰਿਤ ਪੀਆਏ ਹੈ ॥੩੨੦॥

ਜੈਸੇ ਨਿਰਮਲ ਦਰਪਨ ਮੈ ਨ ਚਿਤ੍ਰ ਕਛੁ ।
ਸਕਲ ਚਰਿਤ੍ਰ ਚਿਤ੍ਰ ਦੇਖਤ ਦਿਖਾਵਈ ।
ਜੈਸੇ ਨਿਰਮਲ ਜਲ ਬਰਨ ਅਤੀਤ ਰੀਤ ।
ਸਕਲ ਬਰਨ ਮਿਲਿ ਬਰਨ ਬਨਾਵਈ ।
ਜੈਸੇ ਤਉ ਬਸੁੰਧਰਾ ਸੁਆਦ ਬਾਸਨਾ ਰਹਿਤ ।
ਅਉਖਧੀ ਅਨੇਕ ਰਸ ਗੰਧ ਉਪਜਾਵਈ ।
ਤੈਸੇ ਗੁਰਦੇਵ ਸੇਵ ਅਲਖ ਅਭੇਵ ਗਤਿ॥
ਜੈਸੇ ਜੈਸੋ ਭਾਉ ਤੈਸੀ ਕਾਮਨਾ ਪੁਜਾਵਈ ॥੩੩੦॥

ਸਤਿਰੂਪ ਸਤਿਗੁਰ ਪੂਰਨ ਬ੍ਰਹਮਧਿਆਨ॥
ਸਤਿਨਾਮੁ ਸਤਿਗੁਰ ਤੇ ਪਾਰਬ੍ਰਹਮ ਹੈ ।
ਸਤਿਗੁਰ ਸਬਦ ਅਨਾਹਦ ਬ੍ਰਹਮਗਿਆਨ॥
ਗੁਰਮੁਖਿ ਪੰਥ ਸਤਿ ਗੰਮਿਤਾ ਅਗੰਮ ਹੈ ।
ਗੁਰਸਿਖ ਸਾਧਸੰਗ ਬ੍ਰਹਮਸਥਾਨ ਸਤਿ ।
ਕੀਰਤਨ ਸਮੈ ਹੁਇ ਸਾਵਧਾਨ ਸਮ ਹੈ ।
ਗੁਰਮੁਖਿ ਭਾਵਨੀ ਭਗਤਿ ਭਾਉ ਚਾਉ ਸਤਿ ।
ਸਹਜ ਸੁਭਾਉ ਗੁਰਮੁਖਿ ਨਮੋ ਨਮ ਹੈ ॥੩੪੩॥

ਜੈਸੇ ਮਿਸਟਾਨ ਪਾਨ ਪੋਖਿ ਤੋਖਿ ਬਾਲਕਹਿ ।
ਅਸਥਨ ਪਾਨ ਬਾਨਿ ਜਨਨੀ ਮਿਟਾਵਈ ।
ਮਿਸਰੀ ਮਿਲਾਇ ਜੈਸੇ ਅਉਖਦ ਖਵਾਵੈ ਬੈਦੁ ।
ਮੀਠੋ ਕਰਿ ਖਾਤ ਰੋਗੀ ਰੋਗਹਿ ਘਟਾਵਈ ।
ਜੈਸੇ ਜਲੁ ਸੀਚਿ ਸੀਚਿ ਧਾਨਹਿ ਕ੍ਰਿਸਾਨ ਪਾਲੈ ।
ਪਰਪਕ ਭਏ ਕਾਟਿ ਘਰ ਮੈ ਲੈ ਆਵਈ ।
ਤੈਸੇ ਗੁਰ ਕਾਮਨਾ ਪੁਜਾਇ ਨਿਹਕਾਮ ਕਰਿ ।
ਨਿਜਪਦ ਨਾਮੁ ਧਾਮੁ ਸਿਖੈ ਪਹੁਚਾਵਈ ॥੩੪੭॥

ਜੈਸੇ ਦੀਪ ਦਿਪਤ ਭਵਨ ਉਜੀਆਰੋ ਹੋਤ ।
ਸਗਲ ਸਮਗ੍ਰੀ ਗ੍ਰਿਹਿ ਪ੍ਰਗਟ ਦਿਖਾਤ ਹੈ ।
ਓਤਿਪੋਤ ਜੋਤਿ ਹੋਤ ਕਾਰਜ ਬਾਛਤ ਸਿਧਿ ।
ਆਨਦ ਬਿਨੋਦ ਸੁਖ ਸਹਜਿ ਬਿਹਾਤ ਹੈ ।

ਲਾਲਚ ਲੁਭਾਇ ਰਸੁ ਲੁਬਤ ਨਾਨਾ ਪਤੰਗ ।
ਬੁਝਤ ਹੀ ਅੰਧਕਾਰ ਭਏ ਅਕੁਲਾਤ ਹੈ ।
ਤੈਸੇ ਬਿਦਿਮਾਨਿ ਜਾਨੀਐ ਨ ਮਹਿਮਾ ਮਹਾਂਤ ।
ਅੰਤਿਰੀਛ ਭਏ ਪਾਛੈ ਲੋਗ ਪਛੁਤਾਤ ਹੈ ॥੩੫੦॥

ਜੈਸੇ ਕਰ ਗਹਤ ਸਰਪ ਸੁਤ ਪੇਖਿ ਮਾਤਾ ।
ਕਹੈ ਨ ਪੁਕਾਰ ਫੁਸਲਾਇ ਉਰ ਮੰਡ ਹੈ ।
ਜੈਸੇ ਬੇਦ ਰੋਗੀ ਪ੍ਰਤਿ ਕਹੈ ਨ ਬਿਥਾਰ ਬ੍ਰਿਥਾ ।
ਸੰਜਮ ਕੈ ਅਉਖਦ ਖਵਾਇ ਰੋਗ ਡੰਡ ਹੈ ।
ਜੈਸੇ ਭੂਲਿ ਚੂਕਿ ਚਟੀਆ ਕੀ ਨ ਬੀਚਾਰੈ ਪਾਧਾ ।
ਕਹਿ ਕਹਿ ਸੀਖਿਆ ਮੂਰਖਤ ਮਤਿ ਖੰਡ ਹੈ ।
ਤੈਸੇ ਪੇਖਿ ਅਉਗੁਨ ਕਹੈ ਨ ਸਤਿਗੁਰ ਕਾਹੂ ।
ਪੂਰਨ ਬਿਬੇਕ ਸਮਝਾਵਤ ਪ੍ਰਚੰਡ ਹੈ ॥੩੫੬॥

ਗਿਆਨ ਧਿਆਨ ਪ੍ਰਾਨ ਸੁਤ ਰਾਖਤ ਜਨਨੀ ਪ੍ਰਤਿ ।
ਅਵਗੁਨ ਗੁਨ ਮਾਤਾ ਚਿਤ ਮੈ ਨ ਚੇਤ ਹੈ ।
ਜੈਸੇ ਭਰਤਾਰਿ ਭਾਰਿ ਨਾਰਿ ਉਰਹਾਰਿ ਮਾਨੈ ।
ਤਾਤੇ ਲਾਲੁ ਲਲਨਾ ਕੋ ਮਾਨੁ ਮਨਿ ਲੇਤ ਹੈ ।
ਜੈਸੇ ਚਟੀਆ ਸਭੀਤ ਸਕੁਚਤ ਪਾਧਾ ਪੇਖਿ ।
ਤਾਤੇ ਭੂਲਿ ਚੂਕਿ ਪਾਧਾ ਛਾਡਤ ਨ ਹੇਤ ਹੈ ।
ਮਨ ਬਚ ਕ੍ਰਮ ਗੁਰ ਚਰਨ ਸਰਨਿ ਸਿਖਿ।
ਤਾਤੇ ਸਤਿਗੁਰ ਜਮਦੂਤਹਿ ਨ ਦੇਤ ਹੈ ॥੩੫੮॥

ਕੋਟਨਿ ਕੋਟਾਨਿ ਕਾਮ ਕਟਕ ਹੁਇ ਕਾਮਾਰਥੀ ।
ਕੋਟਨਿ ਕੋਟਾਨਿ ਕ੍ਰੋਧ ਕ੍ਰੋਧੀਵੰਤ ਆਹਿ ਜੀ ।
ਕੋਟਨਿ ਕੋਟਾਨਿ ਲੋਭ ਲੋਭੀ ਹੁਇ ਲਾਲਚੁ ਕਰੈ।
ਕੋਟਨਿ ਕੋਟਾਨਿ ਮੋਹ ਮੋਹੈ ਅਵਗਾਹਿ ਜੀ ।
ਕੋਟਨਿ ਕੋਟਾਨਿ ਅਹੰਕਾਰ ਅਹੰਕਾਰੀ ਹੁਇ ।
ਰੂਪ ਰਿਪ ਸੰਪੈ ਸੁਖ ਬਲ ਛਲ ਚਾਹਿ ਜੀ ।
ਸਤਿਗੁਰ ਸਿਖਨ ਕੇ ਰੋਮਹਿ ਨ ਚਾਂਪ ਸਕੈ ।
ਜਾਂਪੈ ਗੁਰ ਗਿਆਨ ਧਿਆਨ ਸਸਤ੍ਰਨ ਸਨਾਹਿ ਜੀ ॥੩੫੯॥

ਜੈਸੇ ਮਾਤਾ ਪਿਤਾ ਅਨੇਕ ਉਪਜਾਤ ਸੁਤ ।
ਪੂੰਜੀ ਦੈ ਦੈ ਬਨਜ ਬਿਉਹਾਰਹਿ ਲਗਾਵਹੀ ।
ਕਿਰਤ ਬਿਰਤ ਕਰਿ ਕੋਊ ਮੂਲਿ ਖੋਵੈ ਰੋਵੈ ।
ਕੋਊ ਲਾਭ ਲਭਤਿ ਕੈ ਚਉਗੁਨੋ ਬਢਾਵਹੀ ।
ਜੈਸੋ ਜੈਸੋ ਜੋਈ ਕੁਲਾ ਧਰਮ ਹੈ ਕਰਮ ਕਰੈ।
ਤੈਸੋ ਤੈਸੋ ਜਸੁ ਅਪਜਸੁ ਪ੍ਰਗਟਾਵਹੀ ।
ਤੈਸੇ ਸਤਿਗੁਰ ਸਮਦਰਸੀ ਪੁਹੁਪ ਗਤ ।
ਸਿਖ ਸਾਖਾ ਬਿਬਿਧਿ ਬਿਰਖ ਫਲ ਪਾਵਹੀ ॥੩੭੦॥

ਜੈਸੇ ਮਾਤਾ ਪਿਤਾ ਨ ਬੀਚਾਰਤ ਬਿਕਾਰ ਸੁਤ।
ਪੋਖਤ ਸਪ੍ਰੇਮ ਬਿਹਸਤ ਬਿਹਸਾਇਕੈ ।
ਜੈਸੇ ਬ੍ਰਿਥਾਵੰਤ ਜੰਤ ਬੈਦਹਿ ਬ੍ਰਿਤਾਂਤ ਕਹੈ ।
ਪਰਖ ਪਰੀਖਾ ਉਪਚਾਰਤ ਰਸਾਇਕੈ ।
ਚਟੀਆ ਅਨੇਕ ਜੈਸੇ ਏਕ ਚਟਿਸਾਰ ਬਿਖੈ।
ਬਿਦਿਆਵੰਤ ਕਰੈ ਪਾਧਾ ਪ੍ਰੀਤਿ ਸੈ ਪੜਾਇਕੈ ।
ਤੈਸੇ ਗੁਰ ਸਿਖਨ ਕੈ ਅਉਗੁਨ ਅਵਗਿਆ ਮੇਟੈ।
ਬ੍ਰਹਮ ਬਿਬੇਕ ਸੈ ਸਹਜ ਸਮਝਾਇਕੈ ॥੩੭੮॥

ਜੈਸੇ ਤਉ ਕਰਤ ਸੁਤ ਅਨਿਕ ਇਆਨਪਨ।
ਤਊ ਨ ਜਨਨੀ ਅਤੁਗਨ ਉਰਿ ਧਾਰਿਓ ਹੈ ।
ਜੈਸੇ ਤਉ ਸਰਨਿ ਸੂਰਿ ਪੂਰਨ ਪਰਤਗਿਆ ਰਾਖੈ।
ਅਨਿਕ ਅਵਗਿਆ ਕੀਏ ਮਾਰਿ ਨ ਬਿਡਾਰਿਓ ਹੈ ।
ਜੈਸੇ ਤਉ ਸਰਿਤਾ ਜਲੁ ਕਾਸਟਹਿ ਨ ਬੋਰਤ।
ਕਰਤ ਚਿਤ ਲਾਜ ਅਪਨੋਈ ਪ੍ਰਤਿਪਾਰਿਓ ਹੈ ।
ਤੈਸੇ ਹੀ ਪਰਮ ਗੁਰ ਪਾਰਸ ਪਰਸ ਗਤਿ।
ਸਿਖਨ ਕੋ ਕਿਰਤੁ ਕਰਮੁ ਕਛੁ ਨਾ ਬਿਚਾਰਿਓ ਹੈ ॥੩੭੯॥

ਤੀਰਥ ਪੁਰਬ ਦੇਵ ਜਾਤ੍ਰਾ ਜਾਤ ਹੈ ਜਗਤੁ ।
ਪੁਰਬ ਤੀਰਥ ਸੁਰ ਕੋਟਨਿ ਕੋਟਾਨਿ ਕੈ ।
ਮੁਕਤਿ ਬੈਕੁੰਠ ਜੋਗ ਜੁਗਤਿ ਬਿਬਿਧ ਫਲ॥
ਬਾਂਛਤ ਹੈ ਸਾਧ ਰਜ ਕੋਟਿ ਗਿਆਨ ਧਿਆਨ ਕੈ ।
ਅਗਮ ਅਗਾਧਿ ਸਾਧਸੰਗਤਿ ਅਸੰਖ ਸਿਖ ।
ਸ੍ਰੀਗੁਰ ਬਚਨ ਮਿਲੇ ਰਾਮਰਸ ਆਨਿ ਕੈ ।
ਸਹਜ ਸਮਾਧਿ ਅਪਰੰਪਰ ਪੁਰਖ ਲਿਵ ।
ਪੂਰਨ ਬ੍ਰਹਮ ਸਤਿਗੁਰ ਸਾਵਧਾਨ ਕੈ ॥੩੯੬॥

ਜੈਸੇ ਗੁਆਰ ਗਾਇਨ ਚਰਾਵਤ ਜਤਨ ਬਨ ।
ਖੇਤ ਨ ਪਰਤ ਸਬੈ ਚਰਤ ਅਘਾਇਕੈ ।
ਜੈਸੇ ਰਾਜਾ ਧਰਮ ਸਰੂਪ ਰਾਜਨੀਤ ਬਿਖੈ ।
ਤਾਕੇ ਦੇਸ ਪਰਜਾ ਬਸਤ ਸੁਖ ਪਾਇਕੈ ।
ਜੈਸੇ ਹੋਤ ਖੇਵਟ ਚੇਤੰਨਿ ਸਾਵਧਾਨ ਜਾਮੈ ।
ਲਾਗੈ ਨਿਰਬਿਘਨ ਬੋਹਥ ਪਾਰਿ ਜਾਇਕੈ ।
ਤੈਸੇ ਗੁਰ ਉਨਮੁਨ ਮਗਨ ਬ੍ਰਹਮ ਜੋਤ ।
ਜੀਵਨਮੁਕਤਿ ਕਰੈ ਸਿਖ ਸਮਝਾਇਕੈ ॥੪੧੮॥

ਖਗ ਮ੍ਰਿਗ ਮੀਨ ਪਤੰਗ ਚਰਾਚਰ ।
ਜੋਨਿ ਅਨੇਕ ਬਿਖੈ ਭ੍ਰਮ ਆਇਓ ।
ਸੁਨਿ ਸੁਨਿ ਪਾਇ ਰਸਾਤਲ ਭੂਤਲ ।

ਦੇਵਪੁਰੀ ਪ੍ਰਤ ਲਉ ਬਹੁ ਧਾਇਓ ।
ਜੋਗ ਹੂ ਭੋਗ ਦੁਖਾਦਿ ਸੁਖਾਦਿਕ ।
ਧਰਮ ਅਧਰਮ ਸੁ ਕਰਮ ਕਮਾਇਓ ।
ਹਾਰਿ ਪਰਿਓ ਸਰਨਾਗਤ ਆਇ।
ਗੁਰੂਮੁਖ ਦੇਖ ਗਰੂ ਸੁਖ ਪਾਇਓ ॥੪੨੨॥

ਸਲਿਲ ਸੁਭਾਵ ਜੈਸੇ ਨਿਵਨ ਗਵਨ ਗੁਨ ।
ਸੀਚੀਅਤ ਉਪਬਨ ਬਿਰਵਾ ਲਗਾਇਕੈ ।
ਜਲਿ ਮਿਲਿ ਬਿਰਖਹਿ ਕਰਤ ਉਰਧ ਤਪ ।
ਸਾਖਾ ਨਏ ਸਫਲ ਹੁਇ ਝਖ ਰਹੇ ਆਇਕੈ ।
ਪਾਹਨ ਹਨਤ ਫਲਦਾਈ ਕਾਟੇ ਹੋਇ ਨਉਕਾ ।
ਲੋਸਟ ਕੈ ਛੇਦੈ ਭੇਦੇ ਬੰਧਨ ਬਧਾਇ ਕੈ ।
ਪ੍ਰਬਲ ਪ੍ਰਵਾਹ ਸੁਤ ਸਤ੍ਰ ਗਹਿ ਪਾਰਿ ਪਰੇ ।
ਸਤਿਗੁਰ ਸਿਖ ਦੋਖੀ ਤਾਰੈ ਸਮਝਾਇਕੈ ॥੪੨੬॥

ਜੈਸੇ ਭੂਲਿ ਬਛੁਰਾ ਪਰਤ ਆਨ ਗਾਇ ਥਨ।
ਬਹੁਰਿਓ ਮਿਲਤ ਮਾਤ ਬਾਤ ਨ ਸਮਾਰ ਹੈ ।
ਜੈਸੇ ਆਨਸਰ ਭ੍ਰਮ ਆਵੈ ਮਾਨਸਰ ਹੰਸ।
ਦੇਤ ਮੁਕਤਾ ਅਮੋਲ ਦੋਖ ਨ ਬੀਚਾਰਿ ਹੈ ।
ਜੈਸੇ ਨ੍ਰਿਪ ਸੇਵਕ ਜਉ ਆਨ ਦੁਆਰ ਹਾਰ ਆਵੈ।
ਚਉਗਨੋ ਬਢਾਵੈ ਨ ਅਵਗਿਆ ਉਰਧਾਰ ਹੈ ।
ਸਤਿਗੁਰ ਅਸਰਨਿ ਸਰਨਿ ਦਇਆਲ ਦੇਵ।
ਸਿਖਨ ਕੋ ਭੂਲਿਬੋ ਭਗਤਿ ਮੈ ਬਿਆਰ ਹੈ ॥੪੪੪॥

ਜੈਸੇ ਤਉ ਗਗਨ ਘਟਾ ਘਮੰਡ ਬਿਲੋਕੀਅਤਿ ।
ਗਰਜਿ ਗਰਜਿ ਬਿਨੁ ਬਰਖਾ ਬਿਲਾਤ ਹੈ ।
ਜੈਸੇ ਤਉ ਹਿਮਾਚਲਿ ਕਠੋਰ ਅਉ ਸੀਤਲ ਅਤਿ।
ਸਕੀਐ ਨ ਖਾਇ ਤ੍ਰਿਖਾ ਨ ਮਿਟਾਤ ਹੈ ।
ਜੈਸੇ ਓਸੁ ਪਰਤ ਕਰਤ ਹੈ ਸਜਲ ਦੇਹੀ ।
ਰਾਖੀਐ ਚਿਰੰਕਾਲ ਨ ਠਉਰ ਠਹਰਾਤਿ ਹੈ ।
ਤੈਸੇ ਆਨ ਦੇਵ ਸੇਵ ਤ੍ਰਿਬਿਧਿ ਚਪਲ ਫਲ ।
ਸਤਿਗੁਰ ਅੰਮ੍ਰਿਤ ਪ੍ਰਵਾਹ ਨਿਸ ਪ੍ਰਾਤ ਹੈ ॥੪੪੬॥

ਜੈਸੇ ਜਲ ਕੂਪ ਨਿਕਸਤ ਜਤਨ ਕੀਏ ।
ਸੀਚੀਅਤ ਖੇਤ ਏਕੈ ਪਹੁਚਤ ਨ ਆਨ ਕਉ ।
ਪਥਿਕ ਪਪੀਹਾ ਪਿਆਸੇ ਆਸ ਲਗਿ ਢਿਗ ਬੈਠਿ।
ਬਿਨੁ ਗੁਨੁ ਭਾਂਜਨ ਤ੍ਰਿਪਤਿ ਕਤ ਪ੍ਰਾਨ ਕਉ ।
ਤੈਸੇ ਹੀ ਸਕਲ ਦੇਵ ਟੇਵ ਸੈ ਟਰਤ ਨਾਹਿ ।
ਸੇਵਾ ਕੀਏ ਦੇਤ ਫਲ ਕਾਮਨਾ ਸਮਾਨਿ ਕਉ ।
ਪੂਰਨ ਬ੍ਰਹਮ ਗੁਰ ਬਰਖਾ ਅੰਮ੍ਰਿਤ ਹਿਤਿ ।

ਬਰਖ ਹਰਖਿ ਦੇਤ ਸਰਬ ਨਿਧਾਨ ਕਉ ॥੪੫੧॥

ਜੈਸੇ ਤਉ ਨਗਰ ਏਕ ਹੋਤ ਹੈ ਅਨੇਕ ਹਾਟੈ ।
ਗਾਹਕ ਅਸੰਖ ਆਵੈ ਬੇਚਨ ਅਰੁ ਲੈਨ ਕਉ ।
ਜਾਪੈ ਕਛੁ ਬੇਚੈ ਅਰੁ ਬਨਜੁ ਨ ਮਾਗੈ ਪਾਵੈ ।
ਆਨ ਪੈ ਬਿਸਾਹੈ ਜਾਇ ਦੇਖੈ ਸੁਖ ਨੈਨ ਕਉ ।
ਜਾਕੀ ਹਾਟ ਸਕਲ ਸਮਗ੍ਰੀ ਪਾਵੈ ਅਉ ਬਿਕਾਵੈ ।
ਬੇਚਤ ਬਿਸਾਹਤ ਚਾਹਤ ਚਿਤ ਚੈਨ ਕਉ ।
ਆਨ ਦੇਵ ਸੇਵ ਜਾਹਿ ਸਤਿਗੁਰ ਪੂਰੇ ਸਾਹ ।
ਸਰਬ ਨਿਧਾਨ ਜਾਕੈ ਲੈਨ ਅਰੁ ਦੈਨ ਕਉ ॥੪੫੪॥

ਬਨਜ ਬਿਉਹਾਰ ਬਿਖੈ ਰਤਨ ਪਾਰਖ ਹੋਇ ।
ਰਤਨ ਜਨਮ ਕੀ ਪਰੀਖਿਆ ਨਹੀ ਪਾਈ ਹੈ ।
ਲੇਖੇ ਚਿਤ੍ਰਗੁਪਤ ਸੇ ਲੇਖਕਿ ਲਿਖਾਰੀ ਭਏ ।
ਜਨਮ ਮਰਨ ਕੀ ਅਸੰਕਾ ਨ ਮਿਟਾਈ ਹੈ ।
ਬੀਰ ਬਿਦਿਆ ਮਹਾਬਲੀ ਭਏ ਹੈ ਧਨਖਧਾਰੀ ।
ਹਉਮੈ ਮਾਰਿ ਸਕੀ ਨ ਸਹਜਿ ਲਿਵ ਲਾਈ ਹੈ ।
ਪੂਰਨ ਬ੍ਰਹਮ ਗੁਰਦੇਵ ਸੇਵ ਕਲੀ ਕਾਲ ।
ਮਾਇਆ ਮੈ ਉਦਾਸੀ ਗੁਰਸਿਖਨ ਜਤਾਈ ਹੈ ॥੪੫੫॥

ਜੈਸੇ ਆਨ ਬਿਰਖ ਸਫਲ ਹੋਤ ਸਮੈ ਪਾਇ ।
ਸੂਬਦਾ ਫਲੰਤੇ ਸਦਾ ਫਲ ਸੁ ਸ੍ਵਾਦਿ ਹੈ ।
ਜੈਸੇ ਕੂਪ ਜਲ ਨਿਕਸਤ ਹੈ ਜਤਨ ਕੀਏ।
ਗੰਗਾ ਜਲ ਮੁਕਤਿ ਪ੍ਰਵਾਹ ਪ੍ਰਸਾਦਿ ਹੈ ।
ਮ੍ਰਿਤਕਾ ਅਗਨਿ ਤੂਲ ਤੇਲ ਮੇਲ ਦੀਪ ਦਿਪੈ ।
ਜਗਮਗ ਜੋਤਿ ਸਸੀਅਰ ਬਿਸਮਾਦ ਹੈ ।
ਤੈਸੇ ਆਨ ਦੇਵ ਸੇਵ ਕੀਏ ਫਲੁ ਦੇਤ ਜੇਤ ।
ਸਤਿਗੁਰ ਦਰਸ ਨ ਸਾਸਨ ਜਮਾਦ ਹੈ ॥੪੫੬॥

ਪੰਚ ਪਰਪੰਚ ਕੈ ਭਏ ਹੈ ਮਹਾਂਭਾਰਥ ਸੇ ।
ਪੰਚ ਮਾਰਿ ਕਾਹੂਐ ਨ ਦੁਬਿਧਾ ਨਿਵਾਰੀ ਹੈ ।
ਗ੍ਰਿਹ ਤਜਿ ਨਵਿਨਾਥ ਸਿਧਿ ਜੋਗੀਸੁਰ ਹੁਇ ਨ।
ਤ੍ਰਿਗੁਨ ਅਤੀਤ ਨਿਜਆਸਨ ਮੈ ਤਾਰੀ ਹੈ ।
ਬੇਦ ਪਾਠ ਪੜਿ ਪੜਿ ਪੰਡਤ ਪਰਬੋਧੈ ਜਗੁ ।
ਸਕੇ ਨ ਸਮੋਧ ਮਨ ਤ੍ਰਿਸਨਾ ਨ ਹਾਰੀ ਹੈ ।
ਪੂਰਨ ਬ੍ਰਹਮ ਗੁਰਦੇਵ ਸੇਵ ਸਾਧਸੰਗ ।
ਸਬਦ ਸੁਰਤਿ ਲਿਵ ਬ੍ਰਹਮ ਬੀਚਾਰੀ ਹੈ ॥੪੫੭॥

ਪੂਰਨ ਬ੍ਰਹਮ ਸਮਸਰਿ ਦੁਤੀਆ ਨਾਸਤਿ ।
ਪ੍ਰਤਿਮਾ ਅਨੇਕ ਹੋਇ ਕੈਸੇ ਬਨਿ ਆਵਈ ।

ਘਟਿ ਘਟਿ ਪੂਰਨ ਬ੍ਰਹਮ ਦੇਖੈ ਸੁਨੈ ਬੋਲੈ ।
ਪ੍ਰਤਿਮਾ ਮੈ ਕਾਹੇ ਨ ਪ੍ਰਗਟਿ ਹੁਇ ਦਿਖਾਵਈ ।
ਘਰ ਘਰ ਘਰਨਿ ਅਨੇਕ ਏਕ ਰੂਪ ਹੁਤੇ ।
ਪ੍ਰਤਿਮਾ ਸਕਲ ਦੇਵਸਥਲ ਹੁਇ ਨ ਸੁਹਾਵਈ ।
ਸਤਿਗੁਰ ਪੂਰਨ ਬ੍ਰਹਮ ਸਾਵਧਾਨ ਸੋਈ ।
ਏਕਜੋਤਿ ਮੂਰਤਿ ਜੁਗਲ ਹੁਇ ਪੁਜਾਵਈ ॥੪੬੨॥

ਜੈਸੇ ਤਉ ਬਿਰਖ ਮੂਲ ਸੀਚਿਐ ਸਲਿਲ ਤਾਤੇ ।
ਸਾਖਾ ਸਾਖਾ ਪਤ੍ਰ ਪਤ੍ਰ ਕਰਿ ਹਰਿਓ ਹੋਇ ਹੈ ।
ਜੈਸੇ ਪਤਿਬ੍ਰਤਾ ਪਤਿਬ੍ਰਤਿ ਸਤਿ ਸਾਵਧਾਨ ।
ਸਕਲ ਕੁਟੰਬ ਸੁਪ੍ਰਸੰਨਿ ਧੰਨਿ ਸੋਇ ਹੈ ।
ਜੈਸੇ ਮੁਖ ਦੁਆਰ ਮਿਸਟਾਨ ਪਾਨ ਭੋਜਨ ਕੈ ।
ਅੰਗ ਅੰਗ ਤੁਸਟ ਪੁਸਟਿ ਅਵਿਲੋਇ ਹੈ ।
ਤੈਸੇ ਗੁਰਦੇਵ ਸੇਵ ਏਕ ਟੇਕ ਜਾਹਿ ਤਾਹਿ ।
ਸੁਰਿਨਰ ਬਰੰਮ ਬ੍ਰਹ ਕੋਟ ਮਧੇ ਕੋਇ ਹੈ ॥੪੬੮॥

ਜੈਸੇ ਰੂਪ ਰੰਗ ਬਿਧਿ ਪੂਛੈ ਅੰਧੁ ਅੰਧ ਪ੍ਰਤਿ ।
ਆਪ ਹੀ ਨ ਦੇਖੈ ਤਾਹਿ ਕੈਸੇ ਸਮਝਾਵਈ ।
ਰਾਗ ਨਾਦ ਬਾਦ ਪੂਛੈ ਬਹਰੋ ਜਉ ਬਹਰਾ ਪੈ।
ਸਮਝੈ ਨ ਆਪ ਤਹਿ ਕੈਸੇ ਸਮਝਾਵਈ ।
ਜੈਸੇ ਗੁੰਗ ਗੁੰਗ ਪਹਿ ਬਚਨ ਬਿਬੇਕ ਪੂਛੇ ।
ਚਾਹੇ ਬੋਲਿ ਨ ਸਕਤ ਕੈਸੇ ਸਬਦੁ ਨ ਸੁਨਾਵਈ ।
ਬਿਨੁ ਸਤਿਗੁਰ ਖੋਜੈ ਬ੍ਰਹਮ ਗਿਆਨ ਧਿਆਨ ।
ਅਨਿਥਾ ਅਗਿਆਨ ਮਤ ਆਨ ਪੈ ਨ ਪਾਵਈ ।੪੭੪॥

ਜੈਸੇ ਤਉ ਪਤਿਬ੍ਰਿਤਾ ਪਤਿਬ੍ਰਿਤਿ ਮੈ ਸਾਵਧਾਨ॥
ਤਾਹੀ ਤੇ ਗ੍ਰਿਹੇਸੁਰ ਹੁਇ ਨਾਇਕਾ ਕਹਾਵਈ ।
ਅਸਨ ਬਸਨ ਧਨ ਧਾਮ ਕਾਮਨਾ ਪੁਜਾਵੈ ।
ਸੋਭਤਿ ਸਿੰਗਾਰ ਚਾਰਿ ਸਿਹਜਾ ਸਮਾਵਈ ।
ਸਤਿਗੁਰ ਸਿਖਨ ਕਉ ਰਾਖਤ ਗ੍ਰਿਹਸਤ ਮੈ॥
ਸੰਪਦਾ ਸਮੂਹ ਸੁਖ ਲੁਡੇ ਤੇ ਲਡਾਵਈ ।
ਅਸਨ ਬਸਨ ਧਨ ਧਾਮ ਕਾਮਨਾ ਪਵਿਤ੍ਰ ॥
ਆਨ ਦੇਵ ਸੇਵ ਭਾਉ ਦੁਤੀਆ ਮਿਟਾਵਈ ॥੪੮੧॥

ਸੂਰਜ ਪ੍ਰਗਾਸ ਨਾਸ ਉਡਗਨ ਅਗਨਿਤ ਜਉ।
ਆਨ ਦੇਵ ਸੇਵ ਗੁਰਦੇਵ ਕੇ ਧਿਆਨ ਕੈ ।
ਹਾਟ ਬਾਟ ਘਾਟ ਠਾਠੁ ਘਟੈ ਘਟੈ ਨਿਸ ਦਿਨੁ।
ਤੈਸੋ ਲੋਗ ਬੇਦ ਭੇਦ ਸਤਿਗੁਰ ਗਿਆਨ ਕੈ ।
ਚੋਰ ਜਾਰ ਅਉ ਜੁਆਰ ਮੋਹ ਦ੍ਰੋਹ ਅੰਧਕਾਰ।
ਪ੍ਰਾਤ ਸਮੈ ਸੋਭਾ ਨਾਮ ਦਾਨ ਇਸਨਾਨ ਕੈ ।

ਆਨ ਸਰ ਮੇਡੁਕ ਸਿਵਾਲ ਘੋਘਾ ਮਾਨਸਰ।
ਪੂਰਨਬ੍ਰਹਮ ਗੁਰ ਸਰਬ ਨਿਧਾਨ ਕੈ ॥੪੮੬॥

ਜੈਸੇ ਤਉ ਚਪਲ ਜਲ ਅੰਤਰ ਨ ਦੇਖੀਅਤਿ॥
ਪੂਰਨੁ ਪ੍ਰਗਾਸ ਪ੍ਰਤਿਬਿੰਬ ਰਵਿ ਸਸਿ ਕੋ ।
ਜੈਸੇ ਤਉ ਮਲੀਨ ਦਰਪਨ ਮੈ ਨ ਦੇਖੀਅਤਿ॥
ਨਿਰਮਲ ਬਦਨ ਸਰੂਪ ਉਰਬਸ ਕੋ ।
ਜੈਸੇ ਬਿਨ ਦੀਪ ਨ ਸਮੀਪ ਕੋ ਬਿਲੋਕੀਅਤੁ ।
ਭਵਨ ਭਇਆਨ ਅੰਧਕਾਰ ਤ੍ਰਾਸ ਤਸ ਕੋ ।
ਤੈਸੇ ਮਾਇਆ ਧਰਮ ਅਧਮ ਅਛਾਦਿਓ ਮਨੁ ।
ਸਤਿਗੁਰ ਧਿਆਨ ਸੁਖ ਨਾਨ ਪ੍ਰੇਮਰਸ ਕੋ ॥੪੯੬॥

ਜੈਸੇ ਤਉ ਸਰਿਤਾ ਜਲੁ ਕਾਸਟਹਿ ਨ ਬੋਰਤ ।
ਕਰਤ ਚਿਤ ਲਾਜ ਅਪਨੋਈ ਪ੍ਰਤਿਪਾਰਿਓ ਹੈ ।
ਜੈਸੇ ਤਉ ਕਰਤ ਸੁਤ ਅਨਿਕ ਇਆਨਪਨ ।
ਤਊ ਨ ਜਨਨੀ ਅਵਗੁਨ ਉਰਧਾਰਿਓ ਹੈ ।
ਜੈਸੇ ਤਉ ਸਰੰਨ ਸੂਰ ਪੂਰਨ ਪਰਤਗਿਆ ਰਾਖੈ ।
ਲਖ ਅਪਰਾਧ ਕੀਏ ਮਾਰਿ ਨ ਬਿਡਾਰਿਓ ਹੈ ।
ਤੈਸੇ ਹੀ ਪਰਮ ਗੁਰ ਪਾਰਸ ਪਰਸ ਗਤਿ ।
ਸਿਖਨ ਕੋ ਕਿਰਤ ਕਰਮੁ ਕਛੂ ਨ ਬੀਚਾਰਿਓ ਹੈ ॥੫੩੬॥

ਜੈਸੇ ਜਲ ਧੋਏ ਬਿਨੁ ਅੰਬਰ ਮਲੀਨ ਹੋਤ ।
ਬਿਨੁ ਤੇਲ ਮੇਲੇ ਜੈਸੇ ਕੇਸ ਹੂੰ ਭਇਆਨ ਹੈ ।
ਜੈਸੇ ਬਿਨੁ ਮਾਂਜੇ ਦਰਪਨ ਜੋਤਿਹੀਨ ਹੋਤ ।
ਬਰਖਾ ਬਿਹੂੰਨ ਜੈਸੇ ਖੇਤ ਮੈ ਨ ਧਾਨ ਹੈ ।
ਜੈਸੇ ਬਿਨੁ ਦੀਪਕੁ ਭਵਨ ਅੰਧਕਾਰ ਹੋਤ ।
ਲੋਨੇ ਘ੍ਰਿਤਿ ਬਿਨੁ ਜੈਸੇ ਭੋਜਨ ਸਮਾਨ ਹੈ ।
ਤੈਸੇ ਬਿਨੁ ਸਾਧਸੰਗਤਿ ਜਨਮ ਮਰਨ ਦੁਖ
ਮਿਟਤ ਨ ਭੈ ਭਰਮ ਬਿਨੁ ਗੁਰ ਗਿਆਨ ਹੈ ॥੫੩੭॥

ਦਰਸਨੁ ਦੇਖਿਓ ਸਕਲ ਸੰਸਾਰੁ ਕਹੈ ।
ਕਵਨ ਦ੍ਰਿਸਟਿ ਸਉ ਮਨ ਦਰਸ ਸਮਾਈਐ ।
ਗੁਰ ਉਪਦੇਸ ਸੁਨਿਓ ਸੁਨਿਓ ਸਭ ਕੋਊ ਕਹੈ ।
ਕਵਨ ਸੁਰਤਿ ਸੁਨਿ ਅਨਤ ਨ ਧਾਈਐ ।
ਜੈ ਜੈਕਾਰ ਜਪਤ ਜਗਤ ਗੁਰਮੰਤ੍ਰ ਜੀਹ ।
ਕਵਨ ਜੁਗਤ ਜੋਤੀ ਜੋਤਿ ਲਿਵ ਲਾਈਐ ।
ਦ੍ਰਿਸਟਿ ਸੁਰਤ ਗਿਆਨ ਧਿਆਨ ਸਰਬੰਗ ਹੀਨ ।
ਪਤਤ ਪਾਵਨ ਗੁਰ ਮੂੜ ਸਮਝਾਈਐ ॥੫੪੧॥

ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਬਿਰੰਚ ਬਿਆਸ ।
ਨੇਤ ਨੇਤ ਨੇਤ ਸੁਕ ਸੇਖ ਜਸ ਗਾਇਓ ਹੈ ।
ਸਿਉ ਸਨਕਾਦਿ ਨਾਰਦਾਇਕ ਰਖੀਸੁਰਾਦਿ ।
ਸੁਰ ਨਰ ਨਾਥ ਜੋਗ ਧਿਆਨ ਮੈ ਨ ਆਇਓ ਹੈ ।
ਗਿਰ ਤਰ ਤੀਰਥ ਗਵਨ ਪੁੰਨ ਦਾਨ ਬ੍ਰਤ ।
ਹੋਮ ਜਗ ਭੋਗ ਨਈਬੇਦ ਕੈ ਨ ਪਾਇਓ ਹੈ ।
ਅਸ ਵਡਭਾਗਿ ਮਾਇਆ ਮਧ ਗੁਰਸਿਖਨ ਕਉ ।
ਪੂਰਨਬ੍ਰਹਮ ਗੁਰ ਰੂਪ ਹੁਇ ਦਿਖਾਇਓ ਹੈ ॥੫੪੩॥

ਆਪਨੋ ਸੁਅੰਨੁ ਸਭ ਕਾਹੂਐ ਸੁੰਦਰ ਲਾਗੈ ।
ਸਫਲੁ ਸੁੰਦਰਤਾ ਸੰਸਾਰ ਮੈ ਸਰਾਹੀਐ ।
ਆਪਨੋ ਬਨਜੁ ਬੁਰੋ ਲਾਗਤ ਨ ਕਾਹੂ ਰਿਦੈ ।
ਜਾਇ ਜਗੁ ਭਲੋ ਕਹੈ ਸੋਈ ਤਉ ਬਿਸਾਹੀਐ ।
ਆਪਨੇ ਕਰਮੁ ਕੁਲਾ ਧਰਮ ਕਰਤ ਸਭੈ ।
ਉਤਮੁ ਕਰਮੁ ਲੋਗ ਬੇਦ ਅਵਗਾਹੀਐ ।
ਗੁਰ ਬਿਨੁ ਮੁਕਤਿ ਨ ਹੋਇ ਸਬ ਕੋਊ ਕਹੈ ।
ਮਾਇਆ ਮੈ ਉਦਾਸੁ ਰਾਖੈ ਸੋਈ ਗੁਰ ਚਾਹੀਐ ॥੫੫੩॥

ਬੇਦ ਬਿਰੰਚਿ ਬਿਚਾਰੁ ਨ ਪਾਵਤ ।
ਚਕ੍ਰਿਤ ਸੇਖ ਸਿਵਾਦਿ ਭਏ ਹੈ ।
ਜੋਗ ਸਮਾਧਿ ਅਰਾਧਤ ਨਾਰਦ ।
ਸਾਰਦ ਸੁਕ੍ਰ ਸਨਾਤ ਨਏ ਹੈ ।
ਆਦਿ ਅਨਾਦਿ ਅਗਾਦਿ ਅਗੋਚਰ ।
ਨਾਮ ਨਿਰੰਜਨ ਜਾਪ ਜਏ ਹੈ ।
ਸ੍ਰੀ ਗੁਰਦੇਵ ਸੁਮੇਵ ਸੁਸੰਗਤਿ ।
ਪੈਰੀ ਪਏ ਭਾਈ ਪੈਰੀ ਪਏ ਹੈ ॥੫੫੪॥

ਜੈਸੇ ਕਿਰਤਾਸ ਗਰ ਜਾਤ ਜਲ ਬੂੰਦ ਪਰੀ ।
ਘ੍ਰਿਤ ਸਨਬੰਧ ਜਲ ਮਧ ਸਾਵਧਾਨ ਹੈ ।
ਜੈਸੇ ਕੋਟ ਭਾਰਤੂਲ ਤਨਕ ਚਿਨਗ ਜਰੈ।
ਤੇਲ ਮੇਲ ਦੀਪਕ ਮੈਂ ਬਾਤੀ ਬਿਦਮਾਨ ਹੈ ।
ਜੈਸੇ ਲੋਹੋ ਬੂਡ ਜਾਤ ਸਲਲ ਮੈਂ ਡਾਰਤ ਹੀ ।
ਕਾਸਟ ਪ੍ਰਸੰਗ ਗੰਗ ਸਾਗਰ ਨ ਮਾਨ ਹੈ ।
ਤੈਸੇ ਜਮ ਕਾਲ ਬਜਾਲ ਸਗਲ ਸੰਸਾਰ ਗ੍ਰਾਸੈ ।
ਸਤਿਗੁਰ ਭੇਟਤ ਹੀ ਦਾਸਨ ਦਸਾਨ ਹੈ ॥੫੬੧॥

ਜੈਸੇ ਤਾਤ ਮਾਤ ਗ੍ਰਿਹ ਜਨਮਤ ਸੁਤ ਘਨੇ ।
ਸਕਲ ਨ ਹੋਤ ਸਮਸਰ ਗੁਨ ਗਥ ਜੀ ।
ਚਟੀਆ ਅਨੇਕ ਜੈਸੇ ਆਵੈਂ ਚਟਸਾਲ ਬਿਖੈ।
ਪੜਤ ਨ ਏਕਸੇ ਸਰਬ ਹਰ ਕਥ ਜੀ ।

ਜੈਸੇ ਨਦੀ ਨਾਵ ਮਿਲਿ ਬੈਠਤ ਅਨੇਕ ਪੰਥੀ ।
ਹੋਤ ਨ ਸਮਾਨ ਸਭੈ ਚਲਤ ਹੈਂ ਪਥ ਜੀ ।
ਤੈਸੇ ਗੁਰਚਰਨ ਸ਼ਰਨ ਹੈਂ ਅਨੇਕ ਸਿਖ
ਸਤਿਗੁਰ ਕਰਨ ਕਾਰਨ ਸਮਰਥ ਜੀ ॥੫੯੩॥

ਜੈਸੇ ਪੀਤ ਸ੍ਵੇਤ ਸ੍ਯਾਮ ਅਰਨ ਵਰਨਿ ਰੂਪ
ਅਗ੍ਰਭਾਗਿ ਰਾਖੈ ਆਂਧਰੋ ਨ ਕਛੂ ਦੇਖ ਹੈ ।
ਜੈਸੇ ਰਾਗ ਰਾਗਨੀ ਔ ਨਾਦ ਬਾਦ ਆਨ ਗੁਨ ।
ਗਾਵਤ ਬਜਾਵਤ ਨ ਬਹਰੋ ਪਰੇਖ ਹੈ ।
ਜੈਸੇ ਰਸ ਭੋਗ ਬਹੁ ਬਿੰਜਨ ਪਰੋਸੈ ਆਗੈ ।
ਬ੍ਰਿਥਾਵੰਤ ਜੰਤ ਨਾਹਿ ਰੁਚਿਤ ਬਿਸੇਖ ਹੈ ।
ਤੈਸੇ ਗੁਰ ਦਰਸ, ਬਚਨ, ਪ੍ਰੇਮ ਨੇਮ ਨਿਧ ।
ਮਹਿਮਾ ਨ ਜਾਨੀ ਮੋਹਿ ਅਧਮ ਅਭੇਖ ਹੈ ॥੬੦੦॥

ਰਿਧ ਸਿਧ ਨਿਧ ਸੁਧਾ ਪਾਰਸ ਕਲਪਤਰੁ ।
ਕਾਮਧੇਨੁ ਚਿੰਤਾਮਨਿ ਲਛਮੀ ਸ੍ਰਮੇਵ ਕੀ ।
ਚਤੁਰ ਪਦਾਰਥ ਸੁਭਾਵ ਸੀਲ ਰੂਪ ਗੁਨ ।
ਭੁਕਤ ਜੁਕਤ ਮਤ ਅਲਖ ਅਭੇਵ ਕੀ ।
ਜ੍ਵਾਲਾ ਜੋਤਿ ਜੈਜੈਕਾਰ ਕੀਰਤਿ ਪ੍ਰਤਾਪ ਛਬਿ ।
ਤੇਜ ਤਪ ਕਾਂਤਿ ਬਿਭੈ ਸਭਿ ਸਾਧ ਸੇਵ ਕੀ ।
ਅਨੰਦ ਸਹਜ ਸੁਖ ਸਕਲ ਪ੍ਰਕਾਸ ਕੋਟਿ ।
ਕਿੰਚਤ ਕਟਾਛ ਕ੍ਰਿਪਾ ਜਾਂਹਿ ਗੁਰਦੇਵ ਕੀ ॥੬੧੨॥

ਜੈਸੇ ਧੋਬੀ ਸਾਬਨ ਲਗਾਇ ਪੀਟੈ ਪਾਥਰ ਸੈ।
ਨਿਰਮਲ ਕਰਤ ਹੈ ਬਸਨ ਮਲੀਨ ਕਉ ।
ਜੈਸੇ ਤਉ ਸੁਨਾਰ ਬਾਰੰਬਾਰ ਗਾਰ ਗਾਰ ਢਾਰ ।
ਕਰਤ ਅਸੁਧ ਸੁਧ ਕੰਚਨ ਕੁਲੀਨ ਕਉ ।
ਜੈਸੇ ਤਉ ਪਵਨ ਝਕਝੋਰਤ ਬਿਰਖ ਮਿਲ ।
ਮਲਯ ਗੰਧ ਕਰਤ ਹੈ ਚੰਦਨ ਪ੍ਰਬੀਨ ਕਉ ।
ਤੈਸੇ ਗੁਰ ਸਿਖਨ ਦਿਖਾਇਕੈ ਬ੍ਰਿਥਾ ਬਿਬੇਕ ।
ਮਾਯਾ ਮਲ ਕਾਟਿਕਰੈ ਨਿਜ ਪਦ ਚੀਨ ਕਉ ॥੬੧੪॥

ਅਨਭੈ ਭਵਨ ਪ੍ਰੇਮ ਭਗਤਿ ਮੁਕਤਿ ਦ੍ਵਾਰ ।
ਚਾਰੋ ਬਸੁ ਚਾਰੋ ਕੁੰਟ ਰਾਜਤ ਰਾਜਾਨ ਹੈ ।
ਜਾਗ੍ਰਤ ਸ੍ਰਪਨ ਦਿਨ ਰੈਨ ਉਠ ਬੈਠ ਚਲਿ ।
ਸਿਮਰਨ ਸ੍ਰਵਨ ਸੁਕ੍ਰਿਤ ਪਰਵਾਨ ਹੈ ।
ਜੋਈ ਜੋਈ ਆਵੈ ਸੋਈ ਭਾਵੈ ਪਾਵੈ ਨਾਮੁ ਨਿਧ ।
ਭਗਤਿਵਛਲ ਮਾਨੋ ਬਾਜਤ ਨੀਸਾਨ ਹੈ ।
ਜੀਵਨਮੁਕਤਿ ਸਾਮ ਰਾਜ ਸੁਖ ਭੋਗਵਤ ।
ਅਦਭੁਤ ਛਬਿ ਅਤਿ ਹੀ ਬਿਰਾਜਮਾਨ ਹੈ ॥੬੧੯॥

ਜੈਸੇ ਰੋਗ ਰੋਗੀ ਕੋ ਦਿਖਾਈਐ ਨ ਬੈਦ ਪ੍ਰਤਿ ।
ਬਿਨ ਉਪਚਾਰ ਛਿਨ ਛਿਨ ਹੁਇ ਅਸਾਧ ਜੀ ।
ਜੈਸੇ ਰਿਨ ਦਿਨ ਦਿਨ ਉਦਮ ਅਦਿਆਉ ਬਿਨ ।
ਮੂਲ ਔ ਬਿਆਜ ਬਢੈ, ਉਪਜੈ ਬਿਆਧ ਜੀ ।
ਜੈਸੇ ਸਤ੍ਰ ਸਾਸਨਾ ਸੰਗ੍ਰਾਮੁ ਕਰਿ ਸਾਧੇ ਬਿਨ ।
ਪਲ ਪਲ ਪ੍ਰਬਲ ਹੁਇ ਕਰਤ ਉਪਾਧ ਜੀ ।
ਜਯੋਂ ਜਯੋਂ ਭੀਜੈ ਕਾਮਰੀ ਤਯੋਂ ਤਯੋਂ ਭਾਰੀ ਹੋਤ ਜਾਤ ।
ਬਿਨ ਸਤਿਗੁਰ ਉਰ ਬਸੈ ਅਪਰਾਧ ਜੀ ॥੬੩੩॥

ਜੈਸੇ ਕੇਲਾ ਬਸਤ ਬਬੂਰ ਕੈ ਨਿਕਟ, ਤਾਂਹਿ।
ਸਾਲਤ ਹੈਂ ਸੂਰੈਂ , ਆਪਾ ਸਕੈ ਨ ਬਚਾਇ ਜੀ ।
ਜੈਸੇ ਪਿੰਜਰੀ ਮੈ ਸੂਆ ਪੜਤ ਗਾਥਾ ਅਨੇਕ ।
ਦਿਨ ਪ੍ਰਤਿ ਹੇਰਤਿ ਬਿਲਾਈ ਅੰਤਿ ਖਾਇ ਜੀ।
ਜੈਸੇ ਜਲ ਅੰਤਰ ਮੁਦਤ ਮਨ ਹੋਤ ਮੀਨ ।
ਮਾਸ ਲਪਟਾਇ ਲੇਤ ਬਨਛੀ ਲਗਾਇ ਜੀ ।
ਬਿਨ ਸਤਿਗੁਰ ਸਾਧ ਮਿਲਤ ਅਸਾਧ ਸੰਗਿ ।
ਅੰਗ ਅੰਗ ਦੁਰਮਤਿ ਗਤਿ ਪ੍ਰਗਟਾਇ ਜੀ ॥੬੩੪॥

ਕੋਟਿ ਪਰਕਾਰ ਨਾਰ ਸਾਜੈ ਜਉ ਸਿੰਗਾਰ ਚਾਰੁ ।
ਬਿਨੁ ਕਰਤਾਰ ਭੇਟੈ ਸੁਤ ਨ ਖਿਲਾਇ ਹੈ ।
ਸਿੰਚੀਐ ਸਲਿਲ ਨਿਸ ਬਾਸੁਰ ਬਿਰਖ ਮੂਲ ।
ਫਲ ਨ ਬਸੰਤ ਬਿਨ ਤਾਸੁ ਪ੍ਰਗਟਾਇ ਹੈ ।
ਸਾਵਨ ਸਮੈ ਕਿਸਾਨ ਖੇਤ ਜੋਤ ਬੀਜ ਬੋਵੈ ।
ਬਰਖਾ ਬਿਹੂਨ ਕਤ ਨਾਜ ਨਿਪਜਾਇ ਹੈ ।
ਅਨਿਕ ਪ੍ਰਕਾਰ ਭੇਖ ਧਾਰਿ ਪ੍ਰਾਨੀ ਭ੍ਰਮੇ ਭੂਮ ।
ਬਿਨ ਗੁਰ ਉਰਿ ਗਜਾਨ ਦੀਪ ਨ ਜਗਾਇ ਹੈ ॥੬੩੫॥

ਜੈਸੇ ਜਾਰ ਚੋਰ ਓਰ ਹੇਰਤਿ ਨ ਆਹਿ ਕੋਊ ।
ਚੋਰ ਜਾਰ ਜਾਨਤ ਸਕਲਭੂਤ ਹੇਰਹੀ ।
ਜੈਸੇ ਦਿਨ ਸਮੈ ਆਵਾਗਵਨ ਭਵਨ ਬਿਖੈ।
ਤਾਹੀ ਗ੍ਰਿਹ ਪੈਸਤ ਸੰਕਾਤ ਹੈ ਅੰਧੇਰ ਹੀ ।
ਜੈਸੇ ਧਰਮਾਤਮਾ ਕਉ ਦੇਖੀਐ ਧਰਮਰਾਇ ।
ਪਾਪੀ ਕਉ ਭਇਆਨ ਜਮ ਤ੍ਰਾਹ ਤ੍ਰਾਹ ਟੇਰਹੀ ।
ਤੈਸੇ ਨਿਰਵੈਰ ਸਤਿਗੁਰ ਦਰਪਨ ਰੂਪ ।
ਤੈਸੇ ਹੀ ਦਿਖਾਵੈ ਮੁਖ ਜੈਸੇ ਜੈਸੇ ਫੇਰਹੀ ॥੬੪੩॥

ਜੈਸੇ ਦਰਪਨ ਸੂਧੇ ਸੁਧ ਮੁਖ ਦੇਖੀਅਤ ।
ਉਲਟ ਕੈ ਦੇਖੈ ਮੁਖ ਦੇਖੀਐ ਭਇਆਨ ਸੋ ।
ਮਧੁਰ ਬਚਨ ਤਾਹੀ ਰਸਨਾ ਸੈ ਪਜਾਰੋ ਲਾਗੈ ।

ਕੌਰਕ ਸਬਦ ਸੁਨ ਲਾਗੈ ਉਰ ਬਾਨ ਸੋ ।
ਜੈਸੇ ਦਾਨੋ ਖਾਤ ਗਾਤ ਪੁਸ਼ ਮਿਸ਼ ਸ੍ਵਾਦ ਮੁਖ ।
ਪੋਸਤ ਕੈ ਪੀਏ ਦੁਖ ਬਜਾਪਤ , ਮਸਾਨ ਸੋ ।
ਤੈਸੇ ਬ੍ਰਿਤ ਨਿੰਦਕ ਸ੍ਵਭਾਵ ਚਕਈ ਚਕੋਰ ।
ਸਤਿਗੁਰ ਸਮਤ ਸਹਨਸੀਲ ਭਾਨੁ ਸੋ ॥੬੪੪॥

ਨਿਸ ਨ ਘਟੈ ਨ ਲਟੈ ਸਸਿਆਰ ਦੀਪਜੋਤਿ।
ਕੁਸਮ ਬਾਸ ਹੂੰ ਨ ਮਿਟੇ ਔ ਸੁ ਟੇਵ ਸੇਵ ਕੀ ।
ਸਹਜ ਕਥਾ ਨ ਘਟੈ ਸ੍ਰਵਨ ਸੁਰਤ ਮਤ ।
ਰਸਨਾ ਪਰਸ ਰਸ ਰਸਿਕ ਸਮੇਵ ਕੀ ।
ਨਿੰਦਾ ਨ ਪਰੈ ਅਰ ਕਰੈ ਨ ਆਰਸ ਪ੍ਰਵੇਸ ।
ਰਿਦੈ ਬਰੀਆ ਸੰਜੋਗ ਅਲਖ ਅਭੇਵ ਕੀ ।
ਚਾਉ ਚਿਤੁ ਚਉਗੁਨੋ ਬਢੈ ਪ੍ਰਬਲ ਪ੍ਰੇਮ ਨੇਮ ।
ਦਯਾ ਦਸ ਗੁਨੀ ਉਪਜੈ ਦਯਾਲ ਦੇਵ ਕੀ ॥੬੫੩॥

## ਗੁਰੂ ਸਾਹਿਬਾਨ (ਪਹਿਲੇ ਛੇ)

ਸਤਿਗੁਰ ਨਾਨਕ ਦੇਉ ਗੁਰਾ ਗੁਰੁ ਹੋਇਆ ।
ਅੰਗਦੁ ਅਲਖੁ ਅਭੇਉ ਸਹਜਿ ਸਮੋਇਆ ।
ਅਮਰਹੁ ਅਮਰ ਸਮੇਉ ਅਲਖੁ ਅਲੋਇਆ ।
ਰਾਮ ਨਾਮ ਅਰਿਖੇਉ ਅੰਮ੍ਰਿਤੁ ਚੋਇਆ ।
ਗੁਰ ਅਰਜਨ ਕਰਿ ਸੇਉ ਢੋਐ ਢੋਇਆ ।
ਗੁਰ ਹਰਿਗੋਬਿੰਦ ਅਮੇਉ ਅਮਿਉ ਵਿਲੋਇਆ ।
ਸਚਾ ਸਚਿ ਸੁਚੇਉ ਸਚਿ ਖਲੋਇਆ ।
ਆਤਮ ਅਗਹ ਗਹੇਉ ਸਬਦੁ ਪਰੋਇਆ ।
ਗੁਰਮੁਖ ਅਭਰ ਭਰੇਉ ਭਰਮ ਭਉ ਖੋਇਆ ॥ – ੩/੧੨.੮-੯

ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ ।
ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ ।
ਅਮਰਾ ਪੁਦ ਗੁਰ ਅੰਗਦਹੁ ਅਤਿ ਅਲਖ ਅਭੇਉ ।
ਗੁਰ ਅਮਰਹੁ ਗੁਰ ਰਾਮਦਾਸੁ ਗਤਿ ਅਛਲ ਅਛੇਉ ।
ਰਾਮ ਰਸਕ ਅਰਜਨ ਗੁਰੂ ਅਬਿਚਲ ਅਰਖੇਉ ।
ਹਰਿਗੋਵਿੰਦੁ ਗੋਵਿੰਦੁ ਗੁਰੁ ਕਾਰਣ ਕਰਣੇਉ ॥ – ੧੩/੨੫.੧-੬

ਸਤਿਗੁਰ ਨਾਨਕ ਦੇਉ ਆਪੁ ਉਪਾਇਆ ।
ਗੁਰ ਅੰਗਦੁ ਗੁਰਸਿਖੁ ਬਬਾਣੇ ਆਇਆ ।
ਗੁਰਸਿਖੁ ਹੈ ਗੁਰ ਅਮਰੁ ਸਤਿਗੁਰ ਭਾਇਆ ।
ਰਾਮਦਾਸੁ ਗੁਰਸਿਖੁ ਗੁਰੁ ਸਦਵਾਇਆ ।

ਗੁਰੁ ਅਰਜਨੁ ਗੁਰਸਿਖੁ ਪਰਗਟੀ ਆਇਆ ।
ਗੁਰਸਿਖੁ ਹਰਿਗੋਵਿੰਦੁ ਨ ਲੁਕੈ ਲੁਕਾਇਆ ॥ - ੨੦/੧.੧-੬

ਨਿਰੰਕਾਰ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ ।
ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ ।
ਅਮਰਦਾਸੁ ਗੁਰੁ ਅੰਗਦਹੁ ਜੋਤਿ ਸਰੂਪ ਚਲਤੁ ਵਰਤਾਇਆ ।
ਗੁਰੁ ਅਮਰਹੁ ਗੁਰੁ ਰਾਮਦਾਸੁ ਅਨਹਦ ਨਾਦਹੁ ਸਬਦੁ ਸੁਣਾਇਆ ।
ਰਾਮਦਾਸਹੁ ਅਰਜਨੁ ਗੁਰੂ ਦਰਸਨੁ ਦਰਪਨਿ ਵਿਚਿ ਦਿਖਾਇਆ ।
ਹਰਿਗੋਬਿੰਦ ਗੁਰ ਅਰਜਨਹੁ ਗੁਰੁ ਗੋਬਿੰਦ ਨਾਉ ਸਦਵਾਇਆ ।
ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ ।
ਪੈਰੀ ਪਾਇ ਸਭ ਜਗਤੁ ਤਰਾਇਆ ॥ - ੨੪/੨੫.੧-੮

ਬਾਬਾਣੀ ਪੀੜੀ ਚਲੀ ਗੁਰ ਚੇਲੇ ਪਰਚਾ ਪਰਚਾਇਆ ।
ਗੁਰੁ ਅੰਗਦੁ ਗੁਰੁ ਅੰਗੁ ਤੇ ਗੁਰੁ ਚੇਲਾ ਚੇਲਾ ਗੁਰੁ ਭਾਇਆ ।
ਅਮਰਦਾਸੁ ਗੁਰ ਅੰਗਦਹੁ ਸਤਿਗੁਰੁ ਤੇ ਸਤਿਗੁਰੂ ਸਦਾਇਆ ।
ਗੁਰੁ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ ।
ਰਾਮਦਾਸਹੁ ਅਰਜਣ ਗੁਰੂ ਅੰਮ੍ਰਿਤ ਬ੍ਰਿਖਿ ਅੰਮ੍ਰਿਤ ਫਲੁ ਲਾਇਆ ।
ਹਰਿਗੋਵਿੰਦੁ ਗੁਰੁ ਅਰਜਨਹੁ ਆਦਿ ਪੁਰਖ ਆਦੇਸੁ ਕਰਾਇਆ ।
ਸੁਝੈ ਸੁਝ ਨ ਲੁਕੈ ਲੁਕਾਇਆ ॥ - ੨੬/੩੪.੧-੭

ਸਤਿਗੁਰੁ ਨਾਨਕ ਦੇਉ ਹੈ ਪਰਮੇਸਰੁ ਸੋਈ ।
ਗੁਰੁ ਅੰਗਦੁ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ ।
ਅਮਰਾਪਦੁ ਗੁਰੁ ਅੰਗਦਹੁੰ ਹੁਇ ਜਾਣੁ ਜਣੋਈ ।
ਗੁਰੁ ਅਮਰਹੁੰ ਗੁਰੂ ਰਾਮਦਾਸ ਅੰਮ੍ਰਿਤ ਰਸੁ ਭੋਈ ।
ਰਾਮਦਾਸਹੁੰ ਅਰਜਨੁ ਗੁਰੂ ਗੁਰੁ ਸਬਦ ਸਥੋਈ ।
ਹਰਿਗੋਵਿੰਦ ਗੁਰੁ ਅਰਜਨਹੁ ਗੁਰੁ ਗੋਵਿੰਦੁ ਹੋਈ ।
ਗੁਰਮੁਖਿ ਸੁਖ ਫਲ ਪਿਰਮ ਰਸੁ ਸਤਿਸੰਗ ਅਲੋਈ ।
ਗੁਰੁ ਗੋਵਿੰਦਹੁੰ ਬਾਹਿਰਾ ਦੂਜਾ ਨਹੀ ਕੋਈ ॥ - ੩੮/੧੦.੧-੮

ਸਤਿਗੁਰੂ ਨਾਨਕ ਦੇਉ ਹੈ ਗੁਰੁ ਅੰਗਦੁ ਅੰਗਹੁੰ ਉਪਜਾਇਆ ।
ਅੰਗਦ ਤੇ ਗੁਰੁ ਅਮਰਪਦ ਅੰਮ੍ਰਿਤ ਰਾਮ ਨਾਮੁ ਗੁਰੁ ਭਾਇਆ ।
ਰਾਮਦਾਸ ਗੁਰੁ ਓਰਜਨ ਛਾਇਆ ॥ - ੩੯/੨.੭-੯

### ਗੁਰੂ-ਗਿਆਨ

ਜੈਸੇ ਦਰਪਨ ਬਿਖੈ ਬਦਨੁ ਬਿਲੋਕੀਅਤ ।
ਐਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ ।
ਜੈਸੇ ਜੰਤ੍ਰ ਧੁਨਿ ਬਿਖੈ ਬਾਜਤ ਬਜੰਤ੍ਰੀ ਕੋ ਮਨੁ ।

ਤੈਸੇ ਘਟ ਘਟ ਗੁਰ ਸਬਦ ਗਿਆਨ ਹੈ ।
ਮਨ ਬਚ ਕ੍ਰਮ ਜੜ੍ਹ ਕੜ੍ਹ ਸੈ ਇਕਤ੍ਰ ਭਏ ।
ਪੂਰਨ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ ।
ਉਨਮਨ ਮਗਨ ਗਗਨ ਅਨਹਦਧੁਨਿ ।
ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ ॥੨੬੮॥

## ਗੁਰੂ-ਧਿਆਨ

ਵੇਖੋ : 'ਗੁਰੂ-ਗਿਆਨ'

## ਗੁਰੂ-ਵੰਸ਼ (ਹਉਮੈ ਗ੍ਰਸਤ)

ਬਾਲ ਜਤੀ ਹੈ ਸਿਰੀਚੰਦੁ ਬਾਬਾਣਾ ਦੇਹੁਰਾ ਬਣਾਇਆ ।
ਲਖਮੀਦਾਸਹੁ ਧਰਮਚੰਦ ਪੋਤਾ ਹੁਇ ਕੈ ਆਪੁ ਗਣਾਇਆ ।
ਮੰਜੀ ਦਾਸੁ ਬਹਾਲਿਆ ਦਾਤਾ ਸਿਧਾਸਣ ਸਿਖਿ ਆਇਆ ।
ਮੋਹਣੁ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਇਆ ।
ਮੀਣਾ ਹੋਆ ਪਿਰਥੀਆ ਕਰਿ ਕਰਿ ਤੋਂਢਕ ਬਰਲੁ ਚਲਾਇਆ ।
ਮਹਾਦੇਉ ਅਹੰਮੇਉ ਕਰਿ ਕਰਿ ਬੇਮੁਖੁ ਪੁਤਾਂ ਭਉਕਾਇਆ ।
ਚੰਦਨ ਵਾਸੁ ਨ ਵਾਸ ਬੋਹਾਇਆ ॥ - ੨੬/੩੩.੧-੭

## ਗੁਰੂ (ਵਿਣ ਗੁਣ)

ਰਾਤੀ ਨੀਂਗਰ ਖੇਲਦੇ ਸਭ ਹੋਇ ਇਕਠੇ ।
ਰਾਜਾ ਪਰਜਾ ਹੋਵਦੇ ਕਰਿ ਸਾਂਗ ਉਪਠੇ ।
ਇਕਿ ਲਸਕਰ ਲੈ ਧਾਵਦੇ ਇਕਿ ਫਿਰਦੇ ਨਠੇ ।
ਠੀਕਰੀਆਂ ਹਾਲੇ ਭਰਨਿ ਉਇ ਖਰੇ ਅਸਠੇ ।
ਖਿਨ ਵਿਚਿ ਖੇਡ ਉਜਾੜਿਦੇ ਘਰੁ ਘਰੁ ਨੂੰ ਤ੍ਰੁਠੇ ।
ਵਿਣੁ ਗੁਣੁ ਗੁਰੂ ਸਦਾਇਦੇ ਓਇ ਖੋਟੇ ਮਠੇ ॥ - ੩੬/੯.੧-੫

ਉਚਾ ਲੰਮਾ ਝਾਟੁਲਾ ਵਿਚਿ ਬਾਗ ਦਿਸੰਦਾ ।
ਮੋਟਾ ਮੁਢੁ ਪਤਾਲਿ ਜੜਿ ਬਹੁ ਗਰਬ ਕਰੰਦਾ ।
ਪਤ ਸੁਪਤਰ ਸੋਹਣੇ ਵਿਸਥਾਰੁ ਬਣੰਦਾ ।
ਫੁਲ ਰਤੇ ਫਲ ਬਕਬਕੇ ਹੋਇ ਅਫਲ ਫਲੰਦਾ ।
ਸਾਵਾ ਤੋਤਾ ਚੁਹਚੁਹਾ ਤਿਸੁ ਦੇਖਿ ਭੁਲੰਦਾ ।
ਪਿਛੋ ਦੇ ਪਛੁਤਾਇਦਾ ਓਹੁ ਫਲੁ ਨ ਲਹੰਦਾ ॥ - ੩੬/੧੦.੧-੬

ਪੈਨੇ ਪੰਜੇ ਕਪੜੇ ਪੁਰਸਾਵਾਂ ਵੇਸੁ ।
ਮੁਛਾਂ ਦਾੜ੍ਹੀ ਸੋਹਣੀ ਬਹੁ ਦੁਰਬਲ ਵੇਸੁ ।

ਸੈ ਹਥਿਆਰੀ ਸੂਰਮਾ ਪੰਚੀਂ ਪਰਵੇਸੁ ।
ਮਾਹਰੁ ਦੜ ਦੀਬਾਣ ਵਿਚਿ ਜਾਣੈ ਸਭੁ ਦੇਸੁ ।
ਪੁਰਖੁ ਨ ਗਣਿ ਪੁਰਖਤੁ ਵਿਣੁ ਕਾਮਣਿ ਕਿ ਕਰੇਸੁ ।
ਵਿਣੁ ਗੁਣ ਗੁਰੂ ਸਦਾਇਦੇ ਕਉਣ ਕਰੈ ਅਦੇਸੁ ॥ - ੩੬/੧੧.੧-੬

### ਗੋਤਮ/ਅਹਿਲਿਆ

ਗੋਤਮ ਨਾਰਿ ਅਹਿਲਿਆ ਤਿਸਨੋ ਦੇਖਿ ਇੰਦ੍ਰ ਲੋਭਾਣਾ ।
ਪਰ ਘਰਿ ਜਾਇ ਸਰਾਪੁ ਲੈ ਹੋਇ ਸਹਸ ਭਗ ਪਛੋਤਾਣਾ ।
ਸੁੰਞਾ ਹੋਆ ਇੰਦ੍ਰ ਲੋਕੁ ਲੁਕਿਆ ਸਰਵਰਿ ਮਨਿ ਸਰਮਾਣਾ ।
ਸਹਸ ਭਗਹੁ ਲੋਇਣ ਸਹਸ ਲੈਂਦੋਈ ਇੰਦ੍ਰ ਪੁਰੀ ਸਿਧਾਣਾ ।
ਸਤੀ ਸਤਹੁ ਟਲਿ ਸਿਲਾ ਹੋਇ ਨਦੀ ਕਿਨਾਰੈ ਬਾਝੁ ਪਰਾਣਾ ।
ਰਘੁਪਤਿ ਚਰਣਿ ਛੁਹੰਦਿਆ ਚਲੀ ਸੁਰਗ ਪੁਰਿ ਬਣੇ ਬਿਬਾਣਾ ।
ਭਗਤਿ ਵਛਲੁ ਭਲਿਆਈਅਹੁ ਪਤਿਤ ਉਧਾਰਣੁ ਪਾਪ ਕਮਾਣਾ ।
ਗੁਣ ਨੋ ਗੁਣ ਸਭ ਕੋ ਕਰੈ ਅਉਗੁਣ ਕੀਤੇ ਗੁਣ ਤਿਸੁ ਜਾਣਾ ।
ਅਬਿਗਤਿ ਗਤਿ ਕਿਆ ਆਖਿ ਵਖਾਣਾ ॥ - ੧੦/੧੮.੧-੯

### ਗ੍ਰਿਹਸਤ

ਜੈਸੇ ਮਛ ਕਛ ਬਗ ਹੰਸ ਮੁਕਤਾ ਪਾਖਾਨ ।
ਅੰਮ੍ਰਿਤ ਬਿਖੈ ਪ੍ਰਗਾਸ ਉਦਧਿ ਸੈ ਜਾਨੀਐ ।
ਜੈਸੇ ਤਾਰੋ ਤਾਰੀ ਤਉ ਆਰਸੀ ਸਨਾਹ ਸਸਤ੍ਰ ।
ਲੋਹ ਏਕ ਸੇ ਅਨੇਕ ਰਚਨਾ ਬਖਾਨੀਐ ।
ਭਾਂਜਨ ਬਿਬਿਧਿ ਜੈਸੇ ਹੋਤ ਏਕ ਮਿਰਤਕਾ ਸੈ ।
ਖੀਰ ਨੀਰ ਬਿੰਜਨਾਦਿ ਅਉਖਦ ਸਮਾਨੀਐ ।
ਤੈਸੇ ਦਰਸਨ ਬਹੁ ਬਰਨ ਆਸ੍ਰਮ ਧ੍ਰਮ ।
ਸਕਲ ਗ੍ਰਿਹਸਤੁ ਕੀ ਸਾਖਾ ਉਨਮਾਨੀਐ ॥੩੭੫॥

ਜੈਸੇ ਸਰਿ ਸਰਿਤਾ ਸਕਲ ਮੈ ਸਮੁੰਦ੍ਰ ਬਡੋ ।
ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ ।
ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ ।
ਧਾਤ ਮੈ ਕਨਕ ਅਤਿ ਉਤਮ ਕੈ ਮਾਨ ਹੈ ।
ਪੰਛੀਅਨ ਮੈ ਹੰਸ ਮ੍ਰਿਗ ਰਾਜਨ ਮੈ ਸਾਰਦੂਲ ।
ਰਾਗਨ ਮੈ ਸਿਰੀਰਾਗੁ ਪਾਰਸ ਪਖਾਨ ਹੈ ।
ਗਿਆਂਨਨ ਮੈ ਗਿਆਨੁ ਅਰੁ ਧਿਆਨਨ ਮੈ ਧਿਆਨ ਗੁਰ।
ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ ॥੩੭੬॥

ਜੈਸੇ ਪ੍ਰਾਤ ਸਮੈ ਖਗੇ ਜਾਤ ਉਡਿ ਬਿਰਖ ਸੈ
ਬਹੁਰਿ ਆਇ ਬੈਠਤ ਬਿਰਖ ਹੀ ਮੈ ਆਇਕੈ ।

ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗਵਨ ਕੈ
ਬਹੁਰਿਓ ਪੈਸਤ ਜੈਸੇ ਬਿਲ ਹੀ ਮੈ ਜਾਇਕੈ ।
ਲਰਕੈ ਲਰਿਕਾ ਰੂਠਿ ਜਾਤ ਤਾਤ ਮਾਤ ਸਨ
ਭੂਖ ਲਾਗੈ ਤਿਆਗੈ ਹਠ ਆਵੈ ਪਛੁਤਾਇ ਕੈ ।
ਤੈਸੇ ਗ੍ਰਿਹ ਤਿਆਗਿ ਭਾਗਿ ਜਾਤ ਉਦਾਸ ਬਾਸ
ਆਸਰੋ ਤਕਤ ਪੁਨਿ ਗ੍ਰਿਹਸਤ ਕੋ ਧਾਇਕੈ ॥੫੪੮॥

ਚੰਚਲ ਚਿਤ

ਜੈਸੇ ਜੈਸੇ ਰੰਗ ਸੰਗਿ ਮਿਲਤ ਸੇਤਾਂਬਰ ਹੁਇ।
ਤੈਸੇ ਤੈਸੇ ਰੰਗ ਅੰਗ ਅੰਗ ਲਪਟਾਇ ਹੈ ।
ਭਗਵਤ ਕਥਾ ਅਰਪਨ ਕਉ ਧਾਰਨੀਕ।
ਲਿਖਤ ਕ੍ਰਿਤਾਸ ਪਤ੍ਰ ਬੰਧ ਮੋਖਦਾਇ ਹੈ ।
ਸੀਤ ਗ੍ਰੀਖਮਾਦਿ ਬਰਖਾ ਬਰਖ ਮੈ ।
ਨਿਸਿ ਦਿਨ ਹੋਇ ਲਘੁ ਦੀਰਘ ਦਿਖਾਇ ਹੈ ।
ਤੈਸੇ ਚਿਤ ਚੰਚਲ ਚਪਲ ਪਉਨ ਗਉਨ ਗਤਿ।
ਸੰਗਮ ਸੁਗੰਧ ਬਿਰਗੰਧ ਪ੍ਰਗਟਾਇ ਹੈ ॥੧੫੬॥

ਜਤੀ

ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ । - ੬/੮.੩

ਜਨ

ਪ੍ਰਭ ਕੈ ਜਾਨੀਜੈ ਜਨੁ ਜਨ ਕੈ ਜਾਨੀਜੈ ਪ੍ਰਭ॥
ਤਾਤੇ ਜਨ ਕੋ ਨ ਗੁਨ ਅਉਗੁਨ ਬੀਚਾਰਿ ਹੈ ॥੩੮੧॥

ਜਨਕ ਰਾਜਾ

ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ ।
ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ ।
ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਿਨਿ ਜੀਅ ਨਰਕ ਨਿਵਾਸੀ ।
ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦ ਖਲਾਸੀ ।
ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ ।
ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ ।
ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ ।
ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ ।
ਮੁਕਤਿ ਜੁਗਤਿ ਨਾਵੈ ਦੀ ਦਾਸੀ ॥ - ੧੦/੫.੧-੯

**ਜੀਵ**

ਵੇਖੋ : 'ਮਨੁਖ'

**ਜੀਵਨ-ਮੁਕਤ/ਤਿ**

ਗੁਰਮੁਖਿ ਆਪੁ ਗਵਾਇਆ ਜੀਵਨੁਮੁਕਤਿ ਨ ਤਾਮਸ ਪਿਤਾ । - ੫/੨.੨

ਜਿਉਂ ਜਲਿ ਕਵਲ ਅਲਿਪਤੁ ਹੈ ਘਰਿਬਾਰੀ ਗੁਰਸਿਖਿ ਤਿਵਾਹੀ ।
ਆਸਾ ਵਿਚਿ ਨਿਰਾਸੁ ਹੋਇ ਜੀਵਨੁਮੁਕਤਿ ਜੁਗਤਿ ਜੀਵਾਹੀ । -੬/੧੫.੫-੬

ਗੁਰਮੁਖਿ ਸੁਖ ਫਲੁ ਪਿਰਮ ਰਸੁ ਜੀਵਨਮੁਕਤਿ ਭਗਤਿ ਕਰਿ ਦੂਝੈ । - ੭/੧੯.੬

ਜੀਵਨਮੁਕਤਿ ਜੁਗਤਿ ਨਿਰੰਕਾਰੀ ॥ - ੧੬/੫.੭

ਜੀਵਣਮੁਕਤਿ ਵਖਾਣੀਐ ਮਰਿ ਮਰਿ ਜੀਵਣੁ ਡੁਬਿ ਡੁਬਿ ਤਰਣਾ । - ੧੮/੧੬.੩

ਜੀਵਨਮੁਕਤਿ ਕਰਾਇ ਸਬਦੁ ਸਿਞਾਣਿਆ । - ੨੨/੧੬.੭

ਮੋਖ ਮੂਲੁ ਕਿਰਪਾ ਗੁਰੂ ਜੀਵਨੁਮੁਕਤਿ ਸਾਧਸੰਗਿ ਸੋਈ । - ੨੬/੬.੪

ਗੁਰ ਉਪਦੇਸ ਰਿਦੈ ਨਿਵਾਸ ਜਾਸੁ
ਧਿਆਨ ਗੁਰ ਮੂਰਤਿ ਕੈ ਪੂਰਨ ਬ੍ਰਹਮ ਹੈ ।
ਗੁਰਮੁਖਿ ਸਬਦ ਸੁਰਤਿ ਉਨਮਾਨ ਗਿਆਨ
ਸਹਜ ਸੁਭਾਇ ਸਰਬਾਤਮ ਕੈ ਸਮ ਹੈ ।
ਹਉਮੈ ਤਿਆਗਿ ਤਿਆਗੀ ਬਿਸਮਾਦ ਕੋ ਬੈਰਾਗੀ ਭਏ ।
ਮਨ ਉਨਮਨਲਿਵ ਗੰਮਿਤਾ ਅਗੰਮ ਹੈ ।
ਸੂਖਮ ਅਸਥੂਲ ਮੂਲ ਏਕ ਹੀ ਅਨੇਕ ਮੇਕ।
ਜੀਵਨਮੁਕਤਿ ਨਮੋ ਨਮੋ ਨਮੋ ਨਮ ਹੈ ॥੨੨ ॥

ਗੁਰਮਤਿ ਸਤਿ ਕਰਿ ਅਧਮ ਅਸਾਧ ਸਾਧ ।
ਗੁਰਮਤਿ ਸਤਿ ਕਰਿ ਜੰਤ ਸੰਤ ਨਾਮ ਹੈ ।
ਗੁਰਮਤਿ ਸਤਿ ਕਰਿ ਅਬਿਬੇਕੀ ਹੁਇ ਬਿਬੇਕੀ ।
ਗੁਰਮਤਿ ਸਤਿ ਕਰਿ ਕਾਮ ਨਿਹਕਾਮ ਹੈ ।
ਗੁਰਮਤਿ ਸਤਿ ਕਰਿ ਅਗਿਆਨੀ ਬ੍ਰਹਮਗਿਆਨੀ।
ਗੁਰਮਤਿ ਸਤਿ ਕਰਿ ਸਹਜ ਬਿਸ੍ਰਾਮ ਹੈ ।
ਗੁਰਮਤਿ ਸਤਿ ਕਰਿ ਜੀਵਨਮੁਕਤਿ ਭਏ ।
ਗੁਰਮਤਿ ਸਤਿ ਕਰਿ ਨਿਹਚਲ ਧਾਮ ਹੈ ॥੨੫॥

ਗੁਰਮਤਿ ਸਤਿ ਕਰਿ ਸਿੰਬਲ ਸਫਲ ਭਏ ।

ਗੁਰਮਤਿ ਸਤਿ ਕਰਿ ਬਾਂਸ ਮੈ ਸੁਗੰਧ ਹੈ ।
ਗੁਰਮਤਿ ਸਤਿ ਕਰਿ ਕੰਚਨ ਭਏ ਮਨੂਰ ।
ਗੁਰਮਤਿ ਸਤਿ ਕਰਿ ਪਰਖਤ ਅੰਧ ਹੈ ।
ਗੁਰਮਤਿ ਸਤਿ ਕਰਿ ਕਾਲਕੂਟ ਅੰਮ੍ਰਿਤ ਹੁਇ।
ਕਾਲ ਮੈ ਅਕਾਲ ਭਏ ਅਸਥਿਰ ਕੰਧ ਹੈ ।
ਗੁਰਮਤਿ ਸਤਿ ਕਰਿ ਜੀਵਨਮੁਕਤ ਭਏ।
ਮਾਇਆ ਮੈ ਉਦਾਸ ਬਾਸ ਬੰਧ ਨਿਰਬੰਧ ਹੈ ॥੨੭॥

ਬਿਨੁ ਰਸ ਰਸਨਾ ਬਕਤ ਜੀ ਬਹੁਤ ਬਾਤੈ ।
ਪ੍ਰੇਮਰਸ ਬਸਿ ਭਏ ਮੋਨਿਬ੍ਰਤ ਲੀਨ ਹੈ ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਕੈ ਮਦੋਨ
ਅੰਤਰ ਧਿਆਨ ਦ੍ਰਿਗ ਦੁਤੀਆ ਨ ਚੀਨ ਹੈ ।
ਪ੍ਰੇਮ ਨੇਮ ਸਹਜ ਸਮਾਧਿ ਅਨਹਦ ਲਿਵ ।
ਦੁਤੀਆ ਸਬਦ ਸ੍ਰਵਨੰਤਰਿ ਨ ਕੀਨ ਹੈ ।
ਬਿਸਮ ਬਿਦੇਹ ਜਗ ਜੀਵਨਮੁਕਤਿ ਭਏ ।
ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨ ਹੈ ॥੬੫॥

ਗੁਰਮੁਖਿ ਆਪਾ ਖੋਇ ਜੀਵਨਮੁਕਤਿ ਗਤਿ।
ਬਿਸਮ ਬਿਦੇਹ ਗੇਹ ਸਮਤ ਸੁਭਾਉ ਹੈ ।
ਜਨਮ ਮਰਨ ਸਮ ਨਰਕ ਸੁਰਗ ਅਰੁ ।
ਪੁੰਨ ਪਾਪ ਸੰਪਤਿ ਬਿਪਤਿ ਚਿੰਤਾ ਚਾਉ ਹੈ ।
ਬਨ ਗ੍ਰਹ ਜੋਗ ਭੋਗ ਲੋਗ ਬੇਦ ਗਿਆਨ ਧਿਆਨ ।
ਸੁਖ ਦੁਖ ਸੋਗਾਨੰਦ ਮਿਤ੍ਰ ਸਤ੍ਰ ਤਾਉ ਹੈ ।
ਲੋਸਟ ਕਨਿਕ ਬਿਖੁ ਅੰਮ੍ਰਿਤ ਅਗਨ ਜਲ।
ਸਹਜ ਸਮਾਧਿ ਉਨਮਨ ਅਨੁਰਾਉ ਹੈ ॥੯੦॥

ਚਰਨ ਕਮਲ ਮਕਰੰਦ ਰਸ ਲੁਭਿਤ ਹੁਇ ।
ਸਹਜ ਸਮਾਧਿ ਸੁਖ ਸੰਪਟ ਸਮਾਨੇ ਹੈ ।
ਭੈਜਲ ਭਇਆਨਕ ਲਹਰਿ ਨ ਬਿਆਪਿ ਸਕੈ।
ਦੁਬਿਧਾ ਨਿਵਾਰਿ ਏਕ ਟੇਕ ਠਹਰਾਨੇ ਹੈ ।
ਦ੍ਰਿਸਟਿ ਸਬਦ ਸੁਰਤਿ ਬਰਜਿ ਬਿਸਰਜਤ ।
ਪ੍ਰੇਮ ਨੇਮ ਬਿਸਮ ਬਿਸ੍ਵਾਸ ਉਰ ਆਨੇ ਹੈ ।
ਜੀਵਨਮੁਕਤਿ ਜਗਜੀਵਨ ਜੀਵਨ ਮੂਲ ।
ਆਪਾ ਖੋਇ ਹੋਇ ਅਪਰੰਪਰ ਪਰਾਨੈ ਹੈ ॥੯੨॥

ਲੋਚਨ ਧਿਆਨ ਸਮ ਲੋਸਟ ਕਨਿਕ ਤਾਕੈ।
ਸ੍ਰਵਨ ਉਸਤਤਿ ਨਿੰਦਾ ਸਮਸਰਿ ਜਾਨੀਐ ।
ਨਾਸਕਾ ਸੁਗੰਧ ਬਿਰਗੰਧ ਸਮਤੁਲਿ ਤਾਕੈ।
ਰਿਦੈ ਮਿਤ੍ਰ ਸਤ੍ਰ ਸਮਸਰਿ ਉਨਮਾਨੀਐ ।
ਰਸਨ ਸੁਆਦ ਬਿਖ ਅੰਮ੍ਰਿਤੁ ਸਮਾਨਿ ਤਾਕੈ ।

ਕਰ ਸਪਰਸ ਜਲ ਅਗਨਿ ਸਮਾਨੀਐ ।
ਦੁਖ ਸੁਖ ਸਮਸਰਿ ਬਿਆਪੈ ਨ ਹਰਖ ਸੋਗੁ।
ਜੀਵਨਮੁਕਤਿ ਗਤਿ ਸਤਿਗੁਰ ਗਿਆਨੀਐ ॥੧੦੪॥

ਅਧਿਆਤਮ ਕਰਮ ਪਰਮਾਤਮ ਪਰਮ ਪਦ।
ਤਤੁ ਮਿਲਿ ਤਤਹਿ ਪਰਮਤਤ ਵਾਸੀ ਹੈ ।
ਸਬਦ ਬਿਬੇਕ ਟੇਕ ਏਕ ਹੀ ਅਨੇਕਮੇਕ।
ਜੰਤ੍ਰ ਧੁਨਿ ਰਾਗ ਨਾਦ ਅਨਭੈ ਅਭਿਆਸੀ ਹੈ ।
ਦਰਸ ਧਿਆਨ ਉਨਮਾਨ ਪ੍ਰਾਨਪਤਿ ।
ਅਬਿਗਤਿ ਗਤਿ ਅਤਿ ਅਲਖ ਬਿਲਾਸੀ ਹੈ ।
ਅੰਮ੍ਰਿਤ ਕਟਾਛ ਦਿਬਿ ਦੇਹ ਕੈ ਬਿਦੇਹ ਭਏ ।
ਜੀਵਨਮੁਕਤਿ ਕੋਊ ਬਿਰਲੋ ਉਦਾਸੀ ਹੈ ॥੧੧੬॥

ਚਤੁਰ ਪਹਰ ਦਿਨ ਜਗਤਿ ਚਤੁਰ ਜੁਗ।
ਨਿਸਿ ਮਹਾ ਪਰਲੈ ਸਮਾਨਿ ਦਿਨ ਪ੍ਰਤਿ ਹੈ ।
ਉਤਮ ਮਧਿਮ ਨੀਚ ਤ੍ਰਿਗੁਣ ਸੰਸਾਰ ਗਤਿ ।
ਲੋਗ ਬੇਦ ਗਿਆਨ ਉਨਮਾਨ ਆਸਕਤਿ ਹੈ ।
ਰਜਿ ਤਮਿ ਸਤਿ ਗੁਨ ਅਉਗਨ ਸਿਮ੍ਰਤ ਚਿਤ।
ਤ੍ਰਿਗੁਨ ਅਤੀਤ ਬਿਰਲੋਈ ਗੁਰਮਤਿ ਹੈ ।
ਚਤੁਰ ਬਰਨ ਸਾਰ ਚਉਪਰ ਕੋ ਖੇਲ ਜਗ।
ਸਾਧਸੰਗਿ ਜੁਗਲ ਹੋਇ ਜੀਵਨਮੁਕਤਿ ਹੈ ॥੧੫੭॥

ਮਾਨਸ ਜਨਮੁ ਧਾਰਿ ਸੰਗਤਿ ਸੁਭਾਵ ਗਤਿ ।
ਗੁਰ ਤੇ ਗੁਰਮਤਿ ਦੁਰਮਤਿ ਬਿਬਿਧਿ ਬਿਧਾਨੀ ਹੈ ।
ਸਾਧੁਸੰਗਿ ਪਦਵੀ ਭਗਤਿ ਅਉ ਬਿਬੇਕੀ ਜਨ।
ਜੀਵਨਮੁਕਤਿ ਸਾਧੁ ਬ੍ਰਹਮਗਿਆਨੀ ਹੈ ।
ਅਧਮ ਅਸਾਧ ਸੰਗ ਚੋਰ ਜਾਰ ਅਉ ਜੂਆਰੀ।
ਠਗ ਬਟਵਾਰਾ ਮਤਵਾਰਾ ਅਭਿਮਾਨੀ ਹੈ ।
ਅਪੁਨੇ ਅਪੁਨੇ ਰੰਗ ਸੰਗ ਸੁਖੁ ਮਾਨੈ ਬ੍ਰਿਸੁ ।
ਗੁਰਮਤਿ ਗਤਿ ਗੁਰਮੁਖਿ ਪਹਿਚਾਨੀ ਹੈ ॥੧੬੫॥

ਪੁਨਿ ਕਤ ਪੰਚਤਤ ਮੇਲੁ ਖੇਲੁ ਹੋਇ ਕੈਸੇ।
ਭ੍ਰਮਤ ਅਨੇਕ ਜੋਨਿ ਕੁਟੰਬ ਸੰਜੋਗ ਹੈ ।
ਪੁਨਿ ਕਤ ਮਾਨਸ ਜਨੰਮ ਨਿਰਮੋਲਕ ਹੁਇ।
ਦ੍ਰਿਸਟਿ ਸਬਦ ਸੁਰਤਿ ਰਸਕਸ ਭੋਗ ਹੈ ।
ਪੁਨਿ ਕਤ ਸਾਧਸੰਗੁ ਚਰਨ ਸਰਨਿ ਗੁਰ।
ਗਿਆਨ ਧਿਆਨ ਸਿਮਰਨ ਪ੍ਰੇਮ ਮਧੁ ਪ੍ਰਜੋਗ ਹੈ ।
ਸਫਲੁ ਜਨਮੁ ਗੁਰਮੁਖ ਸੁਖਫਲ ਚਾਖ।
ਜੀਵਨਮੁਕਤਿ ਹੋਇ ਲੋਗ ਮੈ ਅਲੋਗ ਹੈ ॥੨੪੩॥

ਗੁਰਮੁਖਿ ਸਬਦ ਸੁਰਤਿ ਹਉਮੈ ਮਾਰਿ ਮਰੈ।
ਜੀਵਨਮੁਕਤਿ ਜਗਜੀਵਨ ਕੈ ਜਾਨੀਐ ।
ਅੰਤਰਿ ਨਿਰੰਤਰਿ ਅੰਤਰ ਪਟ ਘਟਿ ਗਏ ।
ਅੰਤਰਜਾਮੀ ਅੰਤਰਿ ਗਤਿ ਉਨਮਾਨੀਐ ।
ਬ੍ਰਹਮਮਈ ਹੈ ਮਾਇਆ ਮਾਇਆਮਈ ਹੈ ਬ੍ਰਹਮ।
ਬ੍ਰਹਮ ਬਿਬੇਕ ਟੇਕ ਏਕੈ ਪਹਿਚਾਨੀਐ ।
ਪਿੰਡ ਬ੍ਰਹਮੰਡ ਬ੍ਰਹਮੰਡ ਪਿੰਡ ਓਤਪੋਤਿ।
ਜੋਤੀ ਮਿਲਿ ਜੋਤਿ ਗੋਤ ਬ੍ਰਹਮ ਗਿਆਨੀਐ ॥੨੮੦॥

ਚਰਨ ਸਰਨਿ ਗੁਰ ਧਾਵਤ ਬਰਜਿ ਰਾਖੈ।
ਨਿਹਚਲ ਚਿਤ ਸੁਖ ਸਹਜ ਨਿਵਾਸ ਹੈ ।
ਜੀਵਨ ਕੀ ਆਸਾ ਅਰੁ ਮਰਨ ਕੀ ਚਿੰਤਾ ਮਿਟੀ
ਜੀਵਨਮੁਕਤਿ ਗੁਰਮਤਿ ਕੋ ਪ੍ਰਗਾਸ ਹੈ ।
ਆਪਾ ਖੋਇ ਹੋਨਹਾਰੁ ਹੋਇ ਸੋਈ ਭਲੋ ਮਾਨੈ।
ਸੇਵਾ ਸਰਬਾਤਮ ਕੈ ਦਾਸਨ ਕੇ ਦਾਸ ਹੈ ।
ਸ੍ਰੀਗੁਰ ਦਰਸ ਸਬਦ ਬ੍ਰਹਮ ਗਿਆਨ ਧਿਆਨ ।
ਪੂਰਨ ਸਰਬਮਈ ਬ੍ਰਹਮ ਬਿਸ੍ਵਾਸ ਹੈ ॥੨੮੧॥

ਸਹਜਸੁਭਾਵ ਕਰਿ ਜੀਵਨਮੁਕਤਿ ਭਏ
ਸੇਵਾ ਸਰਬਾਤਮ ਕੈ ਬ੍ਰਹਮ ਬਿਸ੍ਵਾਸੀ ਹੈ ॥੩੨੮.੪॥

ਜੈਸੇ ਗੁਆਰ ਗਾਇਨ ਚਰਾਵਤ ਜਤਨ ਬਨ।
ਖੇਤ ਨ ਪਰਤ ਸਬੈ ਚਰਤ ਅਘਾਇਕੈ ।
ਜੈਸੇ ਰਾਜਾ ਧਰਮ ਸਰੂਪ ਰਾਜਨੀਤ ਬਿਖੈ ।
ਤਾਕੇ ਦੇਸ ਪਰਜਾ ਬਸਤ ਸੁਖ ਪਾਇਕੈ ।
ਜੈਸੇ ਹੋਤ ਖੇਵਟ ਚੇਤੰਨਿ ਸਾਵਧਾਨ ਜਾਮੈ।
ਲਾਗੈ ਨਿਰਬਿਘਨ ਬੋਹਥ ਪਾਰਿ ਜਾਇਕੈ ।
ਤੈਸੇ ਗੁਰ ਉਨਮੁਨ ਮਗਨ ਬ੍ਰਹਮ ਜੋਤ ।
ਜੀਵਨਮੁਕਤਿ ਕਰੈ ਸਿਖ ਸਮਝਾਇਕੈ ॥੪੧੮॥

ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ।
ਪਤਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ।
ਪੂਛਤ ਨ ਜੋਤਕ ਅਉ ਬੇਦ ਥਿਤਿ ਬਾਰ ਕਛੁ॥
ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ ।
ਜਾਨਤ ਨ ਸਗਨ ਲਗਨ ਆਨ ਦੇਵ ਸੇਵ।
ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ ।
ਸਿਖ ਸੰਤ ਬਾਲਕ ਸ੍ਰੀਗਰ ਪ੍ਰਤਿਪਾਲਕ ਹੁਇ॥
ਜੀਵਨਮਕਤਿ ਗਤਿ ਬ੍ਰਹਮ ਬਿਚਾਰੀ ਹੈ ॥੪੪੮॥

ਅਨਭੈ ਭਵਨ ਪ੍ਰੇਮ ਭਗਤਿ ਮੁਕਤਿ ਦ੍ਵਾਰ।
ਚਾਰੋ ਬਸੁ ਚਾਰੋ ਕੁੰਟ ਰਾਜਤ ਰਾਜਾਨ ਹੈ ।
ਜਾਗ੍ਰਤ ਸ੍ਵਪਨ ਦਿਨ ਰੈਨ ਉਠ ਬੈਠ ਚਲਿ।
ਸਿਮਰਨ ਸ੍ਰਵਨ ਸੁਕ੍ਰਿਤ ਪਰਵਾਨ ਹੈ ।
ਜੋਈ ਜੋਈ ਆਵੈ ਸੋਈ ਭਾਵੈ ਪਾਵੈ ਨਾਮੁ ਨਿਧ।
ਭਗਤਿਵਛਲ ਮਾਨੋ ਬਾਜਤ ਨੀਸਾਨ ਹੈ ।
ਜੀਵਨਮੁਕਤਿ ਸਾਮ ਰਾਜ ਸੁਖ ਭੋਗਵਤ ।॥
ਅਦਭੁਤ ਛਬਿ ਅਤਿ ਹੀ ਬਿਰਾਜਮਾਨ ਹੈ ॥੬੧੯॥

## ਜੂਠ

ਉਜਲ ਕੈਹਾਂ ਚਿਲਕਣਾ ਥਾਲੀ ਜੇਵਣਿ ਜੂਠੀ ਹੋਵੈ ।
ਜੂਠਿ ਸੁਆਹੂ ਮਾਂਜੀਐ ਗੰਗਾ ਜਲ ਅੰਦਰਿ ਲੈ ਧੋਵੈ ।
ਬਾਹਰੁ ਸੁਚਾ ਧੋਤਿਆਂ ਅੰਦਰਿ ਕਾਲਖ ਅੰਤਿ ਵਿਗੋਵੈ ।
ਮਨਿ ਜੂਠੇ ਤਨਿ ਜੂਠਿ ਹੈ ਥੁਕਿ ਪਵੈ ਮੁਹਿ ਵਜੈ ਰੋਵੈ । - ੧੭/੧੭.੧-੪

## ਜੈਦੇਉ, ਭਗਤ

ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ ਸਹਜ ਧੁਨਿ ਗਾਵੈ ।
ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ ।
ਅਖਰੁ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ ।
ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ ।
ਅਖਰ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ ।
ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ ।
ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ ।
ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ ।
ਸੰਤ ਅਨੰਤ ਨ ਭੇਦੁ ਗਣਾਵੈ ॥ - ੧੦/੧੦.੧-੯

## ਜੋਈ ਪ੍ਰਭੁ ਭਾਵੈ

ਜੋਈ ਪ੍ਰਭੁ ਭਾਵੈ ਤਾਹਿ ਸੋਵਤ ਜਗਾਵੈ ਜਾਇ।
ਜਾਗਤ ਬਿਹਾਵੈ ਜਾਇ ਤਾਹਿ ਨ ਬੁਲਾਵਈ ।
ਜੋਈ ਪ੍ਰਭੁ ਭਾਵੈ ਤਾਹਿ ਮਾਨਨਿ ਮਨਾਵੈ ਧਾਇ ।
ਸੇਵਕ ਸ੍ਵਰੂਪ ਸੇਵਾ ਕਰਤ ਨ ਭਾਵਈ ।
ਜੋਈ ਪ੍ਰਭੁ ਭਾਵੈ ਤਾਹਿ ਰੀਝਕੈ ਰਿਝਾਵੈ ਆਪਾ ।
ਕਾਛਿ ਕਾਛਿ ਆਵੈ ਤਾਹਿ ਪਗ ਨ ਲਗਾਵਈ ।
ਜੋਈ ਪ੍ਰਭੁ ਭਾਵੈ ਤਾਹਿ ਸਬੈ ਬਨ ਆਵੈ, ਤਾਕੀ ।
ਮਹਿਮਾ ਅਪਾਰ ਨ ਕਹਤ ਬਨ ਆਵਈ ॥੫੯੪॥

## ਜੋਈ ਪ੍ਰਿਅ ਭਾਵੈ

ਜੋਈ ਪ੍ਰਿਅ ਭਾਵੈ ਤਾਹਿ ਸੁੰਦਰਤਾ ਕੈ ਸੁਹਾਵੈ ।
ਸੋਈ ਸੁੰਦਰੀ ਕਹਾਵੈ ਛਬਿ ਕੈ ਛਬੀਲੀ ਹੈ ।
ਜੋਈ ਪ੍ਰਿਅ ਭਾਵੈ ਤਾਹਿ ਬਾਨਕ ਬਧੂ ਬਨਾਵੈ ।
ਸੋਈ ਬਨਤਾ ਕਹਾਵੈ ਰੰਗ ਮੈ ਰੰਗੀਲੀ ਹੈ ।
ਜੋਈ ਪ੍ਰਿਅ ਭਾਵੈ ਤਾਕੀ ਸਬੈ ਕਾਮਨਾ ਪੁਜਾਵੈ ।
ਸੋਈ ਕਾਮਨੀ ਕਹਾਵੈ ਸੀਲ ਕੈ ਸੁਸੀਲੀ ਹੈ ।
ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮਰਸ ਲੈ ਪੀਆਵੈ ।
ਸੋਈ ਪ੍ਰੇਮਨੀ ਕਹਾਵੈ ਰਸਕ ਰਸੀਲੀ ਹੈ ॥੨੦੯॥

## ਜੋਗੀ

ਮਨ ਬਚ ਕਰਮ ਨ ਭਰਮੁ ਹੈ ਜੋਗੀਸਰੁ ਜੋਗੀ । – ੧੩/੩.੩

ਭੋਗ ਭੁਗਤਿ ਰਾਜੇਸੁਰਾ ਜੋਗ ਜੁਗਤਿ ਜੋਗੇਸਰੁ ॥ – ੧੩/੧੯.੬

## ਜੋ ਗੁਰ ਗੋਪੈ

ਜੋ ਗੁਰ ਗੋਪੈ ਆਪਣਾ ਕਿਉ ਸਿਝੈ ਚੇਲਾ ।
ਸੰਗਲੁ ਘਤਿ ਚਲਾਈਐ ਜਮ ਪੰਥਿ ਇਕੇਲਾ ।
ਲਹੈ ਸਜਾਈਂ ਨਰਕ ਵਿਚਿ ਉਹੁ ਖਰਾ ਦੁਹੇਲਾ ।
ਲਖ ਚਉਰਾਸੀਹ ਭਉਦਿਆਂ ਫਿਰਿ ਹੋਇ ਨ ਮੇਲਾ ।
ਜਨਮੁ ਪਦਾਰਥੁ ਹਾਰਿਆ ਜਿਉ ਜੂਏ ਖੇਲਾ ।
ਹਥ ਮਰੋੜੈ ਸਿਰੁ ਧੁਨੈ ਉਹੁ ਲਹੈ ਨ ਵੇਲਾ ॥ – ੩੪/੨.੧-੬

ਜੋ ਗੁਰ ਗੋਪੈ ਆਪਣਾ ਤਿਸੁ ਡਿਠੇ ਨਿਗੁਰੇ ਸਰਮਾਏ । – ੩੭/੨੫.੨

## ਝਾਕ, ਪੂਜਾ-ਧਾਨ ਦੀ

ਜਿਉ ਮਿਰਯਾਦਾ ਹਿੰਦੂਆ ਗਊ ਮਾਸੁ ਅਖਾਜੁ ।
ਮੁਸਲਮਾਣਾਂ ਸੂਅਰਹੁ ਸਉਗੰਦ ਵਿਆਜੁ ।
ਸਹੁਰਾ ਘਰਿ ਜਵਾਈਐ ਪਾਣੀ ਮਦਰਾਜੁ ।
ਸਹਾ ਨ ਖਾਈ ਚੂਹੜਾ ਮਾਇਆ ਮੁਹਤਾਜੁ ।
ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ ।
ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥ –੩੫/੧੨.੧-੬

ਖਰਾ ਦੁਹੇਲਾ ਜਗ ਵਿਚਿ ਜਿਸ ਅੰਦਰਿ ਝਾਕੁ ।
ਸੋਇਨੇ ਨੋ ਹਥੁ ਪਾਇਦਾ ਹੁਇ ਵੰਞੈ ਖਾਕੁ ।
ਇਠ ਮਿਤ ਪੁਤ ਭਾਇਰਾ ਵਿਹਰਨਿ ਸਭ ਸਾਕੁ ।
ਸੋਗੁ ਵਿਜੋਗੁ ਸਰਾਪੁ ਹੈ ਦੁਰਮਤਿ ਨਾਪਾਕੁ ।
ਵਤੈ ਮੁਤੜਿ ਰੰਨ ਜਿਉ ਦਰਿ ਮਿਲੈ ਤਲਾਕੁ ।
ਦੁਖੁ ਭੁਖੁ ਦਾਲਿਦ ਘਣਾ ਦੋਜਕ ਅਉਤਾਕੁ ॥ – ੩੫/੧੩.੧-੬

ਵਿਗੜੈ ਚਾਟਾ ਦੁਧ ਦਾ ਕਾਂਜੀ ਦੀ ਚੁਖੈ ।
ਸਹਸ ਮਣਾ ਰੂਈ ਜਲੈ ਚਿਣਗਾਰੀ ਧੁਖੈ ।
ਬੂਰੁ ਵਿਣਾਹੇ ਪਾਣੀਐ ਖਉ ਲਾਖਹੁ ਰੁਖੈ ।
ਜਿਉ ਉਦਮਾਦੀ ਅਤੀਸਾਰੁ ਖਈ ਰੋਗੁ ਮਨੁਖੈ ।
ਜਿਉ ਜਾਲਿ ਪੰਖੇਰੂ ਫਾਸਦੇ ਚੁਗਣ ਦੀ ਭੁਖੈ ।
ਤਿਉ ਅਜਰੁ ਝਾਕ ਭੰਡਾਰ ਦੀ ਵਿਆਪੇ ਵੇਮੁਖੈ ॥ – ੩੫/੧੪.੧-੬

ਅਉਚਰੁ ਝਾਕ ਭੰਡਾਰ ਦੀ ਚੁਖੁ ਲਗੈ ਚਖੀ ।
ਹੋਇ ਦੁਕੁਧਾ ਨਿਕਲੈ ਭੋਜਨੁ ਮਿਲਿ ਮਖੀ ।
ਰਾਤਿ ਸੁਖਾਲਾ ਕਿਉ ਸਵੈ ਤਿਣੁ ਅੰਦਰਿ ਅਖੀ ।
ਕਖਾ ਦਬੀ ਅਗਿ ਜਿਉ ਓਹੁ ਰਹੈ ਨ ਰਖੀ ।
ਝਾਕ ਝਕਾਈਐ ਝਾਕਵਾਲੁ ਕਰਿ ਭਖ ਅਭਖੀ ।
ਗੁਰ ਪਰਸਾਦੀ ਉਬਰੇ ਗੁਰ ਸਿੰਖਾ ਲਖੀ ॥ – ੩੫/੧੫.੧-੬

ਜਿਉ ਘੁਣ ਖਾਧੀ ਲਕੜੀ ਵਿਣੁ ਤਾਣਿ ਨਿਤਾਣੀ ।
ਜਾਣੁ ਡਰਾਵਾ ਖੇਤ ਵਿਚਿ ਨਿਰਜੀਤੁ ਪਰਾਣੀ ।
ਜਿਉ ਧੂਅਰੁ ਝੜੁਵਾਲ ਦੀ ਕਿਉ ਵਰਸੈ ਪਾਣੀ ।
ਜਿਉ ਥਣ ਗਲ ਵਿਚਿ ਬਕਰੀ ਦੁਹਿ ਦੁਧੁ ਨ ਆਣੀ ।
ਝਾਕੇ ਅੰਦਰਿ ਝਾਕਵਾਲੁ ਤਿਸ ਕਿਆ ਨੀਸਾਣੀ ।
ਜਿਉ ਚਮੁ ਚਟੈ ਗਾਇ ਮਹਿ ਉਹ ਭਰਮਿ ਭੁਲਾਣੀ ॥ – ੩੫/੧੬.੧-੬

**ਢਾਡੀ (ਗੁਰੂ ਨਾਨਕ ਸਾਹਿਬ ਸਮੇਂ)**

ਵੇਖੋ : 'ਯੁਗ ਗਰਦੀ'

**ਤਾਰਾਰਾਣੀ/ਹਰੀਚੰਦ**

ਵੇਖੋ : 'ਹਰੀਚੰਦ/ਤਾਰਾਰਾਣੀ'

**ਤਿਆਗੀ**

**ਹਉਮੈ ਤਿਆਗਿ ਤਿਆਗੀ ਬਿਸਮਾਦ ਕੈ ਬੈਰਾਗੀ ਭਏ ॥੩੨੮.੩॥**

**ਤ੍ਰਿਲੋਚਨ/ਨਾਮਦੇਵ**

ਵੇਖੋ : 'ਨਾਮਦੇਵ/ਤ੍ਰਿਲੋਚਨ'

**ਦਸ, ਅਵਤਾਰ**

ਵੇਖੋ : 'ਅਵਤਾਰ, ਦਸ'

**ਦਸਮ ਦੁਆਰ**

ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ।
ਸੁਖਮਨਾ ਸੰਗਮ ਹੁਇ ਉਲਟਿ ਪਵਨ ਕੈ ।
ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਰਸ।
ਪ੍ਰੇਮ ਮਧੁ ਅਪੀਉ ਪੀਐ ਗੁਹਜੁ ਗਵਨ ਕੈ ।
ਸਬਦ ਕੈ ਅਨਹਦ ਸੁਰਤਿ ਕੈ ਉਨਮਨੀ।
ਪ੍ਰੇਮ ਕੈ ਨਿਝਰ ਧਾਰ ਸਹਜ ਰਵਨ ਕੈ ।
ਤ੍ਰਿਕੁਟੀ ਉਲੰਘਿ ਸੁਖ ਸਾਗਰ ਸੰਜੋਗ ਭੋਗ।
ਦਸਮ ਸਥਲ ਨਿਹਕੇਵਲੁ ਭਵਨ ਕੈ ॥੨੯੧॥

ਚਰਨਕਮਲ ਮਕਰੰਦ ਰਸ ਲੁਭਿਤ ਹੁਇ।
ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਨੇ ਹੈ ।
ਦ੍ਰਿਸਟਿ ਦਰਸ ਲਿਵ ਦੀਪਕ ਪਤੰਗ ਸੰਗ।
ਸਬਦ ਸੁਰਤਿ ਮ੍ਰਿਗ ਨਾਦ ਹੁਇ ਹਿਰਨੇ ਹੈ ।
ਕਾਮ ਨਿਹਕਾਮ ਕ੍ਰੋਧਾਕ੍ਰੋਧ ਨਿਰਲੋਭ ਲੋਭ।
ਮੋਹ ਨਿਰਮੋਹ ਅਹੰਮੇਵ ਹੂ ਲਜਾਨੇ ਹੈ ।
ਬਿਸਮੈ ਬਿਸਮ ਅਸਚਰਜੈ ਅਸਚਰਜਮੈ।
ਅਦਭੁਤ ਪਰਮਦਭੁਤ ਅਸਥਾਨੇ ਹੈ ॥੨੯੩॥

**ਦੁਸਟ**

ਦੁਸਟਾਂ ਦੁਸਟਾਈ ਮਿਹਮਾਣੀ ॥ - ੩੩/੨੦.੭

**ਦੁਨੀਆਦਾਰ**

ਵੇਖੋ : 'ਮਾਇਆਧਾਰੀ'

**ਦੁਬਾਜਰਾ**

ਦੇਖਿ ਦੁਭਿਤੀ ਆਰਸੀ ਮਜਲਸ ਹਥੋ ਹਥੀ ਨਚੈ ।
ਦੁਖੋ ਦੁਖੁ ਦੁਬਾਜਰੀ ਘਰਿ ਘਰਿ ਫਿਰੈ ਪਰਾਈ ਖਚੈ ।

ਅਗੈ ਹੋਇ ਸੁਹਾਵਣੀ ਮੁਹਿ ਡਿਠੈ ਮਾਣਸ ਚਹਮਚੇ ।
ਪਿਛਹੁ ਦੇਖਿ ਡਰਾਵਣੀ ਇਕੋ ਮੁਹੁ ਦੁਹੁ ਜਿਨਸਿ ਵਿਰਚੇ ।
ਖੇਹਿ ਪਾਇ ਮੁਹੁ ਮਾਂਜੀਐ ਫਿਰਿ ਫਿਰਿ ਮੈਲੁ ਰੰਗਿ ਕਚੇ । -੩੩/੩.੧-੫

ਵੁਣੈ ਜੁਲਾਹਾ ਤੰਦੁ ਗੰਢਿ ਇਕੁ ਸੂਤੁ ਕਰਿ ਤਾਣਾ ਵਾਣਾ ।
ਦਰਜੀ ਪਾੜਿ ਵਿਗਾੜਦਾ ਪਾਟਾ ਮੁਲ ਨ ਲਹੈ ਵਿਕਾਣਾ ।
ਕਤਰਣਿ ਕਤਰੈ ਕਤਰਣੀ ਹੋਇ ਦੁਮੂਹੀ ਚੜ੍ਹਦੀ ਸਾਣਾ ।
ਸੂਈ ਸੀਵੈ ਜੋੜਿ ਕੈ ਵਿਛੁੜਿਆਂ ਕਰਿ ਮੇਲਿ ਮਿਲਾਣਾ ।
ਸਾਹਿਬੁ ਇਕੋ ਰਾਹਿ ਦੁਇ ਜਗ ਵਿਚਿ ਹਿੰਦੂ ਮੁਸਲਮਾਣਾ ।
ਗੁਰਸਿਖੀ ਪਰਧਾਨੁ ਹੈ ਪੀਰ ਮੁਰੀਦੀ ਹੈ ਪਰਵਾਣਾ ।
ਦੁਖੀ ਦੁਬਾਜਰਿਆਂ ਹੈਰਾਣਾ ॥ - ੩੩/੪.੧-੭

ਜਿਉ ਚਰਖਾ ਅਠਖੰਭੀਆ ਦੁਹਿ ਲਠੀ ਦੇ ਮੰਝਿ ਮੰਝੇਰੂ ।
ਦੁਇ ਸਿਰਿ ਧਰਿ ਦੁਹੁ ਖੁੰਢ ਵਿਚਿ ਸਿਰ ਗਿਰਦਾਨ ਫਿਰੈ ਲਖ ਫੇਰੂ ।
ਬਾਇੜੁ ਪਾਇ ਪਲੇਟੀਐ ਮਾਲ੍ਹ ਵਟਾਇ ਪਾਇਆ ਘਟ ਘੇਰੂ ।
ਦੁਹੁ ਚਰਮਖ ਵਿਚਿ ਤ੍ਰਕੁਲਾ ਕਤਨਿ ਕੁੜੀਆਂ ਚਿੜੀਆਂ ਹੇਰੂ ।
ਤ੍ਰਿੰਞਣੀ ਬਹਿ ਉਠ ਜਾਂਦੀਆਂ ਜਿਉ ਬਿਰਖਹੁ ਉਡਿ ਜਾਨਿ ਪੰਖੇਰੂ ।
ਓੜਿ ਨਿਬਾਹੂ ਨਾ ਥੀਐ ਕਚਾ ਰੰਗੁ ਰੰਗਾਇਆ ਗੇਰੂ ।
ਘੁੰਮਿ ਘੁਮੰਦੀ ਛਾਉ ਘਵੇਰੂ ॥ - ੩੩/੫.੧-੭

ਸਾਹੁਰੁ ਪੀਹਰੁ ਪਲਰੈ ਹੋਇ ਨਿਲਜ ਨ ਲਜਾ ਧੋਵੈ ।
ਰਾਵੈ ਜਾਰੁ ਭਤਾਰੁ ਤਜਿ ਖਿੰਜੋਤਾਣਿ ਖੁਸੀ ਕਿਉ ਹੋਵੈ ।
ਸਮਝਾਈ ਨਾ ਸਮਝਈ ਮਰਣੇ ਪਰਣੇ ਲੋਕੁ ਵਿਗੋਵੈ ।
ਧਿਰਿ ਧਿਰਿ ਮਿਲਦੇ ਮੇਹਣੇ ਹੁਇ ਸਰਮਿੰਦੀ ਅੰਝੂ ਰੋਵੈ ।
ਪਾਪ ਕਮਾਣੇ ਪਕੜੀਐ ਹਾਣਿ ਕਾਣਿ ਦੀਬਾਣਿ ਖੜੋਵੈ ।
ਮਰੈ ਨ ਜੀਵੈ ਦੁਖ ਸਹੈ ਰਹੈ ਨ ਘਰਿ ਵਿਚਿ ਪਰ ਘਰ ਜੋਵੈ ।
ਦੁਬਿਧਾ ਅਉਗੁਣ ਹਾਰੁ ਪਰੋਵੈ ॥ - ੩੩/੬.੧-੭

ਦੁਖੀਆ ਦੁਸਟੁ ਦੁਬਾਜਰਾ ਸਪੁ ਦੁਮੂਹਾ ਬੁਰਾ ਬੁਰਿਆਈ ।
ਸਭ ਦੂੰ ਮੰਦੀ ਸਪ ਜੋਨਿ ਸਪਾਂ ਵਿਚਿ ਕੁਜਾਤਿ ਕੁਭਾਈ ।
ਕੋੜੀ ਹੋਆ ਗੋਪਿ ਗੁਰ ਨਿਗੁਰੇ ਤੰਤੁ ਨ ਮੰਤੁ ਸੁਖਾਈ ।
ਕੋੜੀ ਹੋਵੈ ਲੜੈ ਜਿਸ ਵਿਗੜ ਰੂਪਿ ਹੋਇ ਮਰਿ ਸਹਮਾਈ ।
ਗੁਰਮੁਖਿ ਮਨਮੁਖਿ ਬਾਹਰਾ ਲਾਤੋ ਲਾਵਾ ਲਾਇ ਬੁਝਾਈ ।
ਤਿਸੁ ਵਿਹੁ ਵਾਤਿ ਕੁਲਾਤਿ ਮਨਿ ਅੰਦਰਿ ਗਣਤੀ ਤਾਤਿ ਪਰਾਈ ।
ਸਿਰ ਚਿਥੈ ਵਿਹੁ ਬਾਣਿ ਨ ਜਾਈ ॥ - ੩੩/੮.੧-੭

ਜਿਉ ਬਹੁ ਮਿਤੀ ਵੇਸੁਆ ਛਡੈ ਖਸਮੁ ਨਿਖਸਮੀ ਹੋਈ ।

ਪੁਤੁ ਜਣੇ ਜੇ ਵੇਸੁਆ ਨਾਨਕਿ ਦਾਦਕਿ ਨਾਉਂ ਨ ਕੋਈ ।
ਨਰਕਿ ਸਵਾਰਿ ਸੀਗਾਰਿਆ ਰਾਗ ਰੰਗ ਛਲਿ ਛਲੈ ਛਲੋਈ ।
ਘੰਡਾਹੇੜੁ ਅਹੇੜੀਆਂ ਮਾਣਸ ਮਿਰਗ ਵਿਣਾਹੁ ਸਥੋਈ ।
ਏਥੈ ਮਰੈ ਹਰਾਮ ਹੋਇ ਅਗੈ ਦਰਗਹ ਮਿਲੈ ਨ ਢੋਈ ।
ਦੂਖੀਆ ਦੁਸਟੁ ਦੁਬਾਜਰਾ ਜਾਣ ਰੁਪਈਆ ਮੇਖੀ ਸੋਈ ।
ਵਿਗੜੇ ਆਪਿ ਵਿਗਾੜੈ ਲੋਈ ॥ - ੩੩/੯.੧-੭

ਵਣਿ ਵਣਿ ਕਾਉਂ ਨ ਸੋਹਈ ਖਰਾ ਸਿਆਣਾ ਹੋਇ ਵਿਗੁਤਾ ।
ਚੁਤੜਿ ਮਿਟੀ ਜਿਸੁ ਲਗੈ ਜਾਣੈ ਖਸਮ ਕੁਮ੍ਹਾਰਾਂ ਕੁਤਾ ।
ਬਾਬਾਣੀਆਂ ਕਹਾਣੀਆਂ ਘਰਿ ਘਰਿ ਬਹਿ ਬਹਿ ਕਰਨਿ ਕੁਪੁਤਾ ।
ਆਗੂ ਹੋਇ ਮੁਹਾਇਦਾ ਸਾਥੁ ਛਡਿ ਚਉਰਾਹੇ ਸੁਤਾ ।
ਜੰਮੀ ਸਾਖ ਉਜਾੜਦਾ ਗਲਿਆਂ ਸੇਤੀ ਮੇਂਹੁ ਕੁਰੁਤਾ ।
ਦੂਖੀਆ ਦੁਸਟੁ ਦੁਬਾਜਰਾ ਖਟਰੁ ਬਲਦੁ ਜਿਵੈ ਹਲਿ ਜੁਤਾ ।
ਡਮਿ ਡਮਿ ਸਾਨੁ ਉਜਾੜੀ ਮੁਤਾ ॥ - ੩੩/੧੦.੧-੭

ਦੂਖੀਆ ਦੁਸਟੁ ਦੁਬਾਜਰਾ ਤਾਮੇ ਰੰਗਹੁ ਕੈਹਾਂ ਹੋਵੈ ।
ਬਾਹਰੁ ਦਿਸੈ ਉਜਲਾ ਅੰਦਰਿ ਮਸੁ ਨ ਧੋਪੈ ਧੋਵੈ ।
ਸੰਨੀ ਜਾਣੁ ਲੁਹਾਰ ਦੀ ਹੋਇ ਦੁਮੂਹੀਂ ਕੁਸੰਗ ਵਿਗੋਵੈ ।
ਖਣੁ ਤਤੀ ਆਰਣਿ ਵੜੈ ਖਣੁ ਠੰਢੀ ਜਲੁ ਅੰਦਰਿ ਟੋਵੈ ।
ਤੁਮਾ ਦਿਸੇ ਸੋਹਣਾ ਚਿਤ੍ਰੁਮਿਤਾਲਾ ਵਿਸੁ ਵਿਲੋਵੈ ।
ਸਾਉ ਨ ਕਉੜਾ ਸਹਿ ਸਕੈ ਜੀਭੈ ਛਾਲੈ ਅੰਝੂ ਰੋਵੈ ।
ਕਲੀ ਕਨੇਰ ਨ ਹਾਰਿ ਪਰੋਵੈ ॥ - ੩੩/੧੧.੧-੭

ਦੂਖੀ ਦੁਸਟੁ ਦੁਬਾਜਰਾ ਸੁਤਰ ਮੁਰਗੁ ਹੋਇ ਕੰਮ ਨ ਆਵੈ ।
ਉਡਣਿ ਉਡੈ ਨ ਲਦੀਐ ਪੁਰਸੁਸ ਹੋਈ ਆਪੁ ਲਖਾਵੈ ।
ਹਸਤੀ ਦੰਦ ਵਖਾਣੀਅਨਿ ਹੋਰੁ ਦਿਖਾਲੈ ਹੋਰਤੁ ਖਾਵੈ ।
ਬਕਰੀਆਂ ਨੋ ਚਾਰ ਥਣੁ ਦੁਇ ਗਲ ਵਿਚਿ ਦੁਇ ਲੇਵੈ ਲਾਵੈ ।
ਇਕਨੀ ਦੁਧੁ ਸਮਾਵਦਾ ਇਕ ਠਗਾਊ ਠਗਿ ਠਗਾਵੈ ।
ਮੋਰਾਂ ਅਖੀ ਚਾਰਿ ਚਾਰਿ ਉਇ ਦੇਖਨਿ ਓਨੀ ਦਿਸਿ ਨ ਆਵੈ ।
ਦੂਜਾ ਭਾਉ ਕੁਦਾਉ ਹਰਾਵੈ ॥ - ੩੩/੧੨.੧-੭

ਦੂਖੀਆ ਦੁਸਟੁ ਦੁਬਾਜਰਾ ਬਗੁਲ ਸਮਾਧਿ ਰਹੈ ਇਕ ਟੰਗਾ ।
ਬਜਰ ਪਾਪ ਨ ਉਤਰਨਿ ਘੁਟਿ ਘੁਟਿ ਜੀਆਂ ਖਾਇ ਵਿਚਿ ਗੰਗਾ ।
ਤੀਰਥ ਨਾਵੈ ਤੂੰਬੜੀ ਤਰਿ ਤਰਿ ਤਨੁ ਧੋਵੈ ਕਰਿ ਨੰਗਾ ।
ਮਨ ਵਿਚਿ ਵਸੈ ਕਾਲਕੂਟੁ ਭਰਮੁ ਨ ਉਤਰੈ ਕਰਮੁ ਕੁਢੰਗਾ ।
ਵਰਮੀ ਮਾਰੀ ਨਾ ਮਰੈ ਬੈਠਾ ਜਾਇ ਪਤਾਲਿ ਭੁਇਅੰਗਾ ।

ਹਸਤੀ ਨੀਰਿ ਨਵਾਲੀਐ ਨਿਕਲਿ ਖੇਹ ਉਡਾਏ ਅੰਗਾ ।
ਦੂਜਾ ਭਾਉ ਸੁਆਓ ਨ ਚੰਗਾ ॥ – ੩੩/੧੪.੧-੭

ਦੂਜਾ ਭਾਉ ਦੁਬਾਜਰਾ ਮਨ ਪਾਟੈ ਖਰਬਾੜੂ ਖੀਰਾ ।
ਅਗਹੁ ਮਿਠਾ ਹੋਇ ਮਿਲੈ ਪਿਛਹੁ ਕਉੜਾ ਦੋਖੁ ਸਰੀਰਾ ।
ਜਿਉ ਬਹੁ ਮਿਤਾ ਕਵਲ ਫੁਲੁ ਬਹੁ ਰੰਗੀ ਬੰਨ੍ਹਿ ਪਿੰਡੁ ਅਹੀਰਾ ।
ਹਰਿਆ ਤਿਲੁ ਬੂਆੜ ਜਿਉ ਕਲੀ ਕਨੇਰ ਦੁਰੰਗ ਨ ਧੀਰਾ ।
ਜੇ ਸਉ ਹਥਾ ਨੜੁ ਵਧੈ ਅੰਦਰੁ ਖਾਲੀ ਵਾਜੁ ਨਫੀਰਾ ।
ਚੰਨਣ ਵਾਸ ਨ ਬੋਹੀਅਨਿ ਖਹਿ ਖਹਿ ਵਾਂਸ ਜਲਨਿ ਬੇਪੀਰਾ ।
ਜਮ ਦਰ ਚੋਟਾ ਸਹਾ ਵਹੀਰਾ ॥ – ੩੩/੧੫.੧-੭

ਦੂਜਾ ਭਾਉ ਦੁਬਾਜਰਾ ਬਧਾ ਕਰੈ ਸਲਾਮੁ ਨ ਭਾਵੈ ।
ਢੀਂਗ ਜੁਹਾਰੀ ਢੀਂਗੁਲੀ ਗਲਿ ਬਧੇ ਓਹੁ ਸੀਸੁ ਨਿਵਾਵੈ ।
ਗਲਿ ਬਧੈ ਜਿਉ ਨਿਕਲੈ ਖੂਹਹੁ ਪਾਣੀ ਉਪਰਿ ਆਵੈ ।
ਬਧਾ ਚਟੀ ਜੋ ਭਰੈ ਨਾ ਗੁਣ ਨਾ ਉਪਕਾਰੁ ਚੜ੍ਹਾਵੈ ।
ਨਿਵੈ ਕਮਾਣ ਦੁਬਾਜਰੀ ਜਿਹ ਫੜਿਦੇ ਇਕ ਸੀਸ ਸਹਾਵੈ ।
ਨਿਵੈ ਅਹੋੜੀ ਮਿਰਗੁ ਦੇਖਿ ਕਰੈ ਵਿਸਾਹ ਧ੍ਰੋਹੁ ਸਰੁ ਲਾਵੈ ।
ਅਪਰਾਧੀ ਅਪਰਾਧੁ ਕਮਾਵੈ ॥ – ੩੩/੧੬.੧-੭

ਨਿਵੈ ਨ ਤੀਰ ਦੁਬਾਜਰਾ ਗਾਡੀ ਖੰਭ ਮੁਖੀ ਮੁਹਿ ਲਾਏ ।
ਨਿਵੈ ਨ ਨੇਜਾ ਦੁਮੁਹਾ ਰਣ ਵਿਚਿ ਉਚਾ ਆਪੁ ਗਣਾਏ ।
ਅਸਟ ਧਾਤੁ ਦਾ ਜਬਰ ਜੰਗੁ ਨਿਵੈ ਨ ਫੁਟੈ ਕੋਟ ਢਹਾਏ ।
ਨਿਵੈ ਨ ਖੰਡਾ ਸਾਰ ਦਾ ਹੋਇ ਦੁਧਾਰਾ ਖੂਨ ਕਰਾਏ ।
ਨਿਵੈ ਨ ਸੂਲੀ ਘੇਰਣੀ ਕਰਿ ਅਸਵਾਰ ਫਾਹੇ ਦਿਵਾਏ ।
ਨਿਵਣਿ ਨ ਸੀਖਾਂ ਸਖਤ ਹੋਇ ਮਾਸੁ ਪਰੋਇ ਕਬਾਬੁ ਭੁਨਾਏ ।
ਜਿਉਂ ਕਰਿ ਆਰਾ ਰੁਖੁ ਤਛਾਏ ॥ – ੩੩/੧੭.੧-੭

ਅਕੁ ਧਤੂਰਾ ਝਟੂਲਾ ਨੀਵਾ ਹੋਇ ਨ ਦੁਬਿਧਾ ਖੋਈ ।
ਫੁਲਿ ਫੁਲਿ ਫੁਲੇ ਦੁਬਾਜਰੇ ਬਿਖੁ ਫਲ ਫਲਿ ਫਲਿ ਮੰਦੀ ਸੋਈ ।
ਪੀਐ ਨ ਕੋਈ ਅਕੁ ਦੁਧੁ ਪੀਤੇ ਮਰੀਐ ਦੁਧੁ ਨ ਹੋਈ ।
ਖਖੜੀਆਂ ਵਿਚਿ ਬੁਢੀਆਂ ਫਟਿ ਫਟਿ ਛੁਟਿ ਛੁਟਿ ਉਡਨਿ ਓਈ ।
ਚਿਤਮਿਤਾਲਾ ਅਕ ਤਿਡੁ ਮਿਲੈ ਦੁਬਾਜਰਿਆਂ ਕਿਉ ਢੋਈ ।
ਖਾਇ ਧਤੂਰਾ ਬਰਲੀਐ ਕਖ ਚੁਣਿੰਦਾ ਵਤੈ ਲੋਈ ।
ਕਉੜੀ ਰਤਕ ਜੇਲ ਪਰੋਈ ॥ – ੩੩/੧੮.੧-੭

ਵਧੈ ਚੀਲ ਉਜਾੜ ਵਿਚਿ ਉਚੈ ਉਪਰਿ ਉਚੀ ਹੋਈ ।
ਗੰਢੀ ਜਲਨਿ ਮੁਸਾਹਰੇ ਪਤ ਅਪਤ ਨ ਛੁਹਦਾ ਕੋਈ ।

ਛਾਉਂ ਨ ਬਹਨਿ ਪੰਧਾਣੂਆਂ ਪਵੈ ਪਛਾਵਾਂ ਟਿਬੀਂ ਟੋਈ ।
ਫਿੰਡ ਜਿਵੈ ਫਲੁ ਫਾਟੀਅਨਿ ਘੁੰਘਰਿਆਲੇ ਰੁਲਨਿ ਪਲੋਈ ।
ਕਾਨੁ ਕੁਕਾਨੁ ਨ ਸਹਿ ਸਕੈ ਪਾਣੀ ਪਵਨੁ ਨ ਧੁਪ ਨ ਲੋਈ ।
ਲਗੀ ਮੂਲਿ ਨ ਵਿਝਵੈ ਜਲਦੀ ਹਉਮੈਂ ਅਗਿ ਖੜੋਈ ।
ਵਡਿਆਈ ਕਰਿ ਦਈ ਵਿਗੋਈ ॥ – ੩੩/੧੯.੧-੭

ਤਿਲੁ ਕਾਲਾ ਫੁਲੁ ਉਜਲਾ ਹਰਿਆ ਬੂਟਾ ਕਿਆ ਨੀਸਾਣੀ ।
ਮੁਢਹੁ ਵਢਿ ਬਣਾਈਐ ਸਿਰ ਤਲਵਾਇਆ ਮਝਿ ਬਿਬਾਣੀ ।
ਕਰਿ ਕਟਿ ਪਾਈ ਝੰਬੀਐ ਤੇਲੁ ਤਿਲੀਹੁੰ ਪੀੜੇ ਘਾਣੀ ।
ਸਣ ਕਪਾਹ ਦੁਇ ਰਾਹ ਕਰਿ ਪਰਉਪਕਾਰ ਵਿਕਾਰ ਵਿਡਾਣੀ ।
ਵੇਲਿ ਕਤਾਇ ਵੁਣਾਈਐ ਪੜਦਾ ਕਜਣ ਕਪੜੁ ਪ੍ਰਾਣੀ ।
ਖਲ ਕਢਾਇ ਵਟਾਇ ਸਣ ਰਸੇ ਬੰਨ੍ਹਨਿ ਮਨਿ ਸਰਮਾਣੀ ।
ਦੁਸਟਾਂ ਦੁਸਟਾਈ ਮਿਹਮਾਣੀ ॥ – ੩੩/੨੦.੧-੭

ਜਿਉ ਮਣਿ ਕਾਲੇ ਸਪ ਸਿਰਿ ਹਸਿ ਹਸਿ ਰਸਿ ਰਸਿ ਦੇਇ ਨ ਜਾਣੈ ।
ਜਾਣੁ ਕਥੂਰੀ ਮਿਰਗ ਤਨਿ ਜੀਵਦਿਆਂ ਕਿਉਂ ਕੋਈ ਆਣੈ ।
ਆਰਣਿ ਲੋਹਾ ਤਾਈਐ ਘੜੀਐ ਜਿਉ ਵਗਦੇ ਵਾਦਾਣੈ ।
ਸੂਰਣੁ ਮਾਰਣਿ ਸਾਧੀਐ ਖਾਹਿ ਸਲਾਹਿ ਪੁਰਖ ਪਰਵਾਣੈ ।
ਪਾਨ ਸੁਪਾਰੀ ਕਥੁ ਮਿਲਿ ਚੂਨੇ ਰੰਗੁ ਸੁਰੰਗੁ ਸਿਞਾਣੈ ।
ਅਉਖਧੁ ਹੋਵੈ ਕਾਲਕੂਟੁ ਮਾਰਿ ਜੀਵਾਲਨਿ ਵੈਦ ਸੁਜਾਣੈ ।
ਮਨੁ ਪਾਰਾ ਗੁਰਮੁਖਿ ਵਸਿ ਆਣੈ ॥ – ੩੩/੨੨.੧-੭

## ਦੁਬਿਧਾ

ਸਿਵ ਸਕਤੀ ਦਾ ਮੇਲੁ ਦੁਬਿਧਾ ਹੋਵਈ । – ੨੧/੬.੧

## ਦੁਬਿਧਾਧਾਰੀ

ਦੋਇ ਦਰਪਨ ਦੇਖੈ ਏਕ ਮੈ ਅਨੇਕ ਰੂਪ
ਦੋਇ ਨਾਵ ਪਾਵ ਧਰੈ ਪਹੁਚੈ ਨ ਪਾਰਿ ਹੈ ।
ਦੋਇ ਦਿਸਾ ਗਹੇ ਗਹਾਏ ਸੈ ਹਾਥ ਪਾਉ ਟੂਟੇ।
ਦੁਰਾਹੇ ਦੁਚਿਤ ਹੋਇ ਧੂਲ ਪਗੁ ਧਾਰਿ ਹੈ ।
ਦੋਇ ਭੂਪ ਤਾਕੋ ਗਾਉ ਪਰਜਾ ਨ ਸੁਖੀ ਹੋਤ।
ਦੋਇ ਪੁਰਖਨ ਕੀ ਨ ਕੁਲਾਬਧੁ ਨਾਰਿ ਹੈ ।
ਗੁਰਸਿਖ ਹੋਇ ਆਨ ਦੇਵ ਸੇਵ ਟੇਵ ਗਹੈ।
ਸਹੈ ਜਮ ਡੰਡ ਧ੍ਰਿਗ ਜੀਵਨੁ ਸੰਸਾਰ ਹੈ ॥੪੬੭॥

## ਦੁਰਮਤਿ ਤੇ ਗੁਰਮਤਿ

ਵੇਖੋ : 'ਗੁਰਮਤਿ ਤੇ ਦੁਰਮਤਿ'

## ਦੂਜਾ ਭਾਉ

ਦੂਜੈ ਭਾਇ ਕੁਥਾਇ ਖਲੋਵੈ ॥ – ੨੬/੩੨.੭

ਹੋਰਤੁ ਰੰਗਿ ਨ ਰਚੀਐ ਸਭੁ ਕੂੜੁ ਦਿਸੰਦਾ ।
ਹੋਰਤੁ ਸਾਦਿ ਨ ਲਗੀਐ ਹੋਇ ਵਿਸੁ ਲਗੰਦਾ ।
ਹੋਰਤੁ ਰਾਗ ਨ ਰੀਝੀਐ ਸੁਣਿ ਸੁਖ ਨ ਲਹੰਦਾ ।
ਹੋਰੁ ਬੁਰੀ ਕਰਤੂਤਿ ਹੈ ਲਗੈ ਫਲੁ ਮੰਦਾ ।
ਹੋਰਤੁ ਪੰਥਿ ਨ ਚਲੀਐ ਠਗੁ ਚੋਰੁ ਮੁਹੰਦਾ ।
ਪੀਰ ਮੁਰੀਦਾਂ ਪਿਰਹੜੀ ਸਚੁ ਸਚਿ ਮਿਲੰਦਾ ॥ – ੨੭/੧੧.੧-੬

ਦੂਜੀ ਆਸ ਵਿਣਾਸੁ ਹੈ ਪੂਰੀ ਕਿਉ ਹੋਵੈ ।
ਦੂਜਾ ਮੋਹ ਸੁ ਧ੍ਰੋਹ ਸਭੁ ਓਹੁ ਅੰਤਿ ਵਿਗੋਵੈ ।
ਦੂਜਾ ਕਰਮੁ ਸੁਭਰਮ ਹੈ ਕਰਿ ਅਵਗੁਣ ਰੋਵੈ ।
ਦੂਜਾ ਸੰਗੁ ਕੁਢੰਗੁ ਹੈ ਕਿਉ ਭਰਿਆ ਧੋਵੈ ।
ਦੂਜਾ ਭਾਉ ਕੁਦਾਉ ਹੈ ਹਾਰਿ ਜਨਮੁ ਖਲੋਵੈ ।
ਪੀਰ ਮੁਰੀਦਾਂ ਪਿਰਹੜੀ ਗੁਣ ਗੁਣੀ ਪਰੋਵੈ ॥ – ੨੭/੧੨.੧-੬

ਦੁਬਿਧਾ ਅਉਗੁਣ ਹਾਰੁ ਪਰੋਵੈ ॥ – ੩੩/੬.੭

ਜਿਉ ਬੇਸੀਵੈ ਖੇਹੁ ਕਰਿ ਪਛੋਤਾਵੈ ਸੁਖਿ ਨਾ ਵਸੈ ।
ਚੜਿ ਚੜਿ ਲੜਦੇ ਭੂਮੀਏ ਧਾੜਾ ਪੇੜਾ ਖਸਣ ਖਸੈ ।
ਦੁਹ ਨਾਰੀ ਦਾ ਵਲਹਾ ਦੁਹੁ ਮੁਣਸਾ ਦੀ ਨਾਰਿ ਵਿਣਸੈ ।
ਹੁਇ ਉਜਾੜਾ ਖੇਤੀਐ ਦੁਹਿ ਹਾਕਮ ਦੁਇ ਹੁਕਮੁ ਖੁਣਸੈ ।
ਦੁਖ ਦੁਇ ਚਿੰਤਾ ਰਾਤਿ ਦਿਹੁ ਘਰੁ ਛਿਜੈ ਵੈਰਾਇਣੁ ਹਸੈ ।
ਦੁਹੁ ਖੁੰਢਾਂ ਵਿਚਿ ਰਖਿ ਸਿਰੁ ਵਸਦੀ ਵਸੈ ਨ ਨਸਦੀ ਨਸੈ ।
ਦੂਜਾ ਭਾਉ ਭੁਇਅੰਗਮੁ ਡਸੈ ॥ – ੩੩/੭.੧-੭

ਦੂਜਾ ਭਾਉ ਕੁਦਾਉ ਹਰਾਵੈ ॥ – ੩੩/੧੨.੭

ਦੰਮਲੁ ਵਜੈ ਦੁਹੁ ਧਿਰੀ ਖਾਇ ਤਮਾਚੇ ਬੰਧਨਿ ਜੜਿਆ ।
ਵਜਨਿ ਰਾਗ ਰਬਾਬ ਵਿਚਿ ਕੰਨ ਮਰੋੜੀ ਫਿਰਿ ਫਿਰਿ ਫੜਿਆ ।
ਖਾਨ ਮਜੀਰੇ ਟਕਰਾਂ ਸਿਰਿ ਤਨ ਭੰਨਿ ਮਰਦੇ ਕਰਿ ਧੜਿਆ ।
ਖਾਲੀ ਵਜੈ ਵੰਝੁਲੀ ਦੇ ਸੂਲਾਕ ਨ ਅੰਦਰਿ ਵੜਿਆ ।

ਸੁਇਨੇ ਕਲਸੁ ਸਵਾਰੀਐ ਭੰਨਾ ਘੜਾ ਨ ਜਾਈ ਘੜਿਆ ।
ਦੂਜਾ ਭਾਉ ਸੜਾਣੈ ਸੜਿਆ ॥ - ੩੩/੧੩.੧-੬

ਦੂਜਾ ਭਾਉ ਸੁਆਓ ਨ ਚੰਗਾ ॥ - ੩੩/੧੪.੭

ਦੂਜਾ ਭਾਉ ਦੁਬਾਜਰਾ ਮਨ ਪਾਟੈ ਖਰਬਾੜੂ ਖੀਰਾ । - ੩੩/੧੫.੧

ਕਿਕਰ ਕੰਡੇ ਧਰੇਕ ਫਲ ਫਲੀਂ ਨ ਫਲਿਆ ਨਿਹਫਲ ਦੇਹੀ ।
ਰੰਗ ਬਿਰੰਗੀ ਦੁਹਾਂ ਫੁਲ ਦਾਖ ਨਾ ਗੁਛਾ ਕਪਟ ਸਨੇਹੀ ।
ਚਿਤਮਿਤਾਲਾ ਅਰਿੰਡ ਫਲੁ ਥੋਥੀ ਥੋਹਰਿ ਆਸ ਕਿਨੇਹੀ ।
ਰਤਾ ਫੁਲ ਨ ਮੁਲੁ ਅਢੁ ਨਿਹਫਲ ਸਿਮਲ ਛਾਂਵ ਜਿਵੇਹੀ ।
ਜਿਉ ਨਲੀਏਰ ਕਠੋਰ ਫਲੁ ਮੁਹੁ ਭੰਨੇ ਦੇ ਗਰੀ ਤਿਵੇਹੀ ।
ਸੂਤੁ ਕਪੂਤੁ ਸੁਪੂਤੁ ਦੂਤ ਕਾਲੇ ਧਉਲੇ ਤੂਤ ਇਵੇਹੀ ।
ਦੂਜਾ ਭਾਉ ਕੁਦਾਉ ਧਰੇਹੀ ॥ - ੩੩/੨੧.੧-੭

ਆਪਿ ਨ ਵੰਞੈ ਸਾਹੁਰੈ ਲੋਕਾ ਮਤੀ ਦੇ ਸਮਝਾਏ ।
ਚਾਨਣੁ ਘਰਿ ਵਿਚਿ ਦੀਵਿਅਹੁ ਹੇਠ ਅੰਨੇਰੁ ਨ ਸਕੈ ਮਿਟਾਏ ।
ਹਥੁ ਦੀਵਾ ਫੜਿ ਆਖੁੜੈ ਹੁਇ ਚਕਚਉਧੀ ਪੈਰੁ ਥਿੜਾਏ ।
ਹਥ ਕੰਙਣੁ ਲੈ ਆਰਸੀ ਅਉਖਾ ਹੋਵੈ ਦੇਖਿ ਦਿਖਾਏ ।
ਦੀਵਾ ਇਕਤੁ ਹਥੁ ਲੈ ਆਰਸੀ ਦੂਜੈ ਹਥਿ ਫੜਾਏ ।
ਹੁੰਦੇ ਦੀਵੇ ਆਰਸੀ ਆਖੁੜਿ ਟੋਏ ਪਾਉਂਦਾ ਜਾਏ ।
ਦੂਜਾ ਭਾਉ ਕੁਦਾਉ ਹਰਾਏ ॥ - ੩੭/੨.੧-੭

## ਦ੍ਰੋਪਦੀ

ਅੰਦਰਿ ਸਭਾ ਦੁਸਾਸਣੈ ਮਥੇਵਾਲਿ ਦ੍ਰੋਪਤੀ ਆਂਦੀ ।
ਦੂਤਾ ਨੇ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ ।
ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾ ਦੀ ।
ਅਖੀ ਮੀਟ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਬਿਲਲਾਂਦੀ ।
ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ ।
ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ ।
ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸਰਮਾਂਦੀ ।
ਨਾਥ ਅਨਾਥਾਂ ਬਾਣਿ ਧੁਰਾਂਦੀ ॥ - ੧੦/੮.੧-੮

## ਧੰਨਤਾਯੋਗ

ਧੰਨੁ ਧੰਨੁ ਸਤਿਗੁਰ ਪੁਰਖੁ ਨਿਰੰਕਾਰਿ ਆਕਾਰੁ ਬਣਾਇਆ ।
ਧੰਨੁ ਧੰਨੁ ਸਤਿਗੁਰ ਸਿਖ ਸੁਣਿ ਚਰਣਿ ਸਰਣਿ ਗੁਰਸਿਖ ਜੁਆਇਆ ।

ਗੁਰਮੁਖਿ ਮਾਰਗੁ ਧੰਨੁ ਹੈ ਸਾਧਸੰਗਤਿ ਮਿਲਿ ਸੰਗੁ ਚਲਾਇਆ ।
ਧੰਨੁ ਧੰਨੁ ਸਤਿਗੁਰ ਚਰਣ ਧੰਨੁ ਮਸਤਕੁ ਗੁਰ ਚਰਣੀ ਲਾਇਆ ।
ਸਤਿਗੁਰ ਦਰਸਨੁ ਧੰਨੁ ਹੈ ਧੰਨੁ ਧੰਨੁ ਗੁਰਸਿਖ ਪਰਸਣਿ ਆਇਆ ।
ਭਾਉ ਭਗਤਿ ਗੁਰਸਿਖ ਵਿਚਿ ਹੋਇ ਦਇਆਲੁ ਗੁਰੁ ਮੁਹਿ ਲਾਇਆ ।
ਗੁਰਮਤਿ ਦੂਜਾ ਭਾਉ ਮਿਟਾਇਆ ॥ – ੬/੧੬.੧-੭

ਧੰਨੁ ਪਲੁ ਚਸਾ ਘੜੀ ਪਹਰੁ ਧੰਨੁ ਧੰਨੁ ਥਿਤਿ ਸੁ ਵਾਰ ਸਭਾਗੇ ।
ਧੰਨੁ ਧੰਨੁ ਦਿਹੁ ਰਾਤਿ ਹੈ ਪਖੁ ਮਾਹ ਰੁਤਿ ਸੰਮਤਿ ਜਾਗੇ ।
ਧੰਨੁ ਅਭੀਚੁ ਨਿਛਤ੍ਰੁ ਹੈ ਕਾਮੁ ਕ੍ਰੋਧ ਅਹੰਕਾਰੁ ਤਿਆਗੇ ।
ਧੰਨੁ ਧੰਨੁ ਸੰਜੋਗੁ ਹੈ ਅਠਸਠਿ ਤੀਰਥ ਰਾਜ ਪਿਰਾਗੇ ।
ਗੁਰੂ ਦੁਆਰੈ ਆਇ ਕੈ ਚਰਣ ਕਵਲ ਰਸ ਅੰਮ੍ਰਿਤੁ ਪਾਗੇ ।
ਗੁਰ ਉਪਦੇਸੁ ਅਵੇਸੁ ਕਰਿ ਅਨਭੈ ਪਿਰਮ ਪਿਰੀ ਅਨੁਰਾਗੇ ।
ਸਬਦਿ ਸੁਰਤਿ ਲਿਵ ਸਾਧਸੰਗਿ ਅੰਗਿ ਅੰਗਿ ਇਕ ਰੰਗਿ ਸਮਾਗੇ ।
ਰਤਨੁ ਮਾਲੁ ਕਰਿ ਕਚੇ ਧਾਗੇ ॥ – ੬/੧੭.੧-੮

**ਧੰਨਾ, ਭਗਤ**

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ ।
ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ ।
ਠਾਕੁਰ ਦੀ ਸੇਵਾ ਕਰੇ ਜੋ ਇਛੈ ਸੋਈ ਫਲੁ ਪਾਵੈ ।
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ ।
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ ।
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ ।
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ ।
ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ ।
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ ।
ਭੋਲਾ ਭਾਉ ਗੋਬਿੰਦੁ ਮਿਲਾਵੈ ॥ – ੧੦/੧੩.੧-੧੦

**ਧਰਮਸਾਲ ਦੀ ਪੂਜਾ/ਝਾਕ**

ਵੇਖੋ : 'ਝਾਕ, ਪੂਜਾ ਦੇ ਧਾਨ ਦੀ'

**ਧਰਮਰਾਇ**

ਧਰਮਰਾਇ ਜਮੁ ਇਕੁ ਹੈ ਧਰਮੁ ਅਧਰਮੁ ਨ ਭਰਮੁ ਪਰਚੈ । – ੩੩/੩.੬

## ਧਿਆਨੀ

ਸਾਧੁਸੰਗਿ ਦਰਸਨ ਕੋ ਹੈ ਨਿਤਨੇਮੁ ਜਾਕੋ
ਸੋਈ ਦਰਸਨੀ ਸਮਦਰਸ ਧਿਆਨੀ ਹੈ ॥੩੨੭.੨॥

ਦਰਸ ਧਿਆਨ ਧਿਆਨੀ ਸਬਦ ਗਿਆਨ ਗਿਆਨੀ॥੩੨੮.੧॥

## ਧ੍ਰਿਗ

ਧ੍ਰਿਗ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ ।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ ।
ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ ।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ ॥ – ੨੭/੧੦.੧-੬

## ਧ੍ਰੂ

ਹੋਇ ਨਿਮਾਣਾ ਭਗਤਿ ਕਰਿ ਗੁਰਮੁਖਿ ਧ੍ਰੂ ਹਰਿ ਦਰਸਨੁ ਪਾਇਆ ।
ਭਗਤਿ ਵਛਲੁ ਹੋਇ ਭੇਟਿਆ ਮਾਣੁ ਨਿਮਾਣੇ ਆਪਿ ਦਿਵਾਇਆ ।
ਮਾਤ ਲੋਕ ਵਿਚਿ ਮੁਕਤਿ ਕਰਿ ਨਿਹਚਲੁ ਵਾਸੁ ਅਗਾਸਿ ਚੜ੍ਹਾਇਆ ।
ਚੰਦ ਸੂਰਜ ਤੇਤਿਸ ਕਰੋੜਿ ਪਰਦਖਣਾ ਚਉਫੇਰਿ ਫਿਰਾਇਆ ।
ਵੇਦ ਪੁਰਾਣ ਵਖਾਣਦੇ ਪਰਗਟੁ ਕਰਿ ਪਰਤਾਪੁ ਜਣਾਇਆ ।
ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਵੀਚਾਰੁ ਨ ਆਇਆ ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ – ੪/੨੧.੧-੭

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ ।
ਬਾਹਰੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ ।
ਡੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ ।
ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ ।
ਕਿਸੁ ਉਦਮ ਤੇ ਰਾਜੁ ਮਿਲਿ ਸਤ੍ਰੂ ਤੇ ਸਭਿ ਹੋਵਨਿ ਮੀਤਾ ।
ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ ।
ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ ।
ਨਾਰਦ ਮੁਨਿ ਉਪਦੇਸਿਆ ਨਾਉ ਨਿਧਾਨੁ ਅਮਿਓ ਰਸੁ ਪੀਤਾ ।
ਪਿਛਹੁ ਰਾਜੇ ਸਦਿਆ ਅਬਿਚਲੁ ਰਾਜੁ ਕਰਹੁ ਨਿਤ ਨੀਤਾ ।
ਹਾਰਿ ਚਲੇ ਗੁਰਮੁਖਿ ਜਗ ਜੀਤਾ ॥ – ੧੦/੧.੧-੧੦

ਨਾਇਕਾ

ਜੈਸੇ ਤਉ ਪਤਿਬ੍ਰਿਤਾ ਪਤਿਬ੍ਰਿਤਿ ਮੈ ਸਾਵਧਾਨ॥
ਤਾਹੀ ਤੇ ਗ੍ਰਿਹੇਸੁਰ ਹੁਇ ਨਾਇਕਾ ਕਹਾਵਈ ॥੪੮੧.੨॥

ਜੋਈ ਮਿਲੈ ਆਪਾ ਖੋਇ ਸੋਈ ਤਉ ਨਾਇਕਾ ਹੋਇ॥੬੬੨.੧॥

ਨਾਥਮਤਿ (ਗੁਰੂ ਨਾਨਕ ਸਾਹਿਬ ਸਮੇਂ)

ਵੇਖੋ : 'ਯੁਗ ਗਰਦੀ'

ਨਾਨਕ ਦੇਵ, ਗੁਰੂ

ਨਮਸਕਾਰੁ ਗੁਰਦੇਵ ਕੋ ਸਤਿ ਨਾਮੁ ਜਿਸੁ ਮੰਤ੍ਰ ਸੁਣਾਇਆ ।
ਭਵਜਲ ਵਿਚੋਂ ਕਢਿ ਕੈ ਮੁਕਤਿ ਪਦਾਰਥਿ ਮਾਹਿ ਸਮਾਇਆ ।
ਜਨਮ ਮਰਣ ਭਉ ਕਟਿਆ ਸੰਸਾ ਰੋਗੁ ਵਿਯੋਗੁ ਮਿਟਾਇਆ ।
ਸੰਸਾ ਇਹੁ ਸੰਸਾਰੁ ਹੈ ਜਨਮ ਮਰਨ ਵਿਚਿ ਦੁਖੁ ਸਵਾਇਆ ।
ਜਮ ਦੰਡੁ ਸਿਰੋਂ ਨ ਉਤਰੈ ਸਾਕਤਿ ਦੁਰਜਨ ਜਨਮੁ ਗਵਾਇਆ ।
ਚਰਨ ਗਹੇ ਗੁਰਦੇਵ ਦੇ ਸਤਿ ਸਬਦੁ ਦੇ ਮੁਕਤਿ ਕਰਾਇਆ ।
ਭਾਉ ਭਗਤਿ ਗੁਰਪੁਰਬਿ ਕਰਿ ਨਾਮੁ ਦਾਨੁ ਇਸਨਾਨੁ ਦ੍ਰਿੜਾਇਆ ।
ਜੇਹਾ ਬੀਉ ਤੇਹਾ ਫਲੁ ਪਾਇਆ ॥ ੧/੧.੧-੮

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ।
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ।
ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ।
ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ ।
ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ ।
ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ।
ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ ।
ਕਲਿ ਤਾਰਣਿ ਗੁਰੁ ਨਾਨਕੁ ਆਇਆ ॥ – ੧/੨੩.੧-੮

ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਦੇ ਫਿਰਿ ਘਾਲਿ ਕਮਾਈ ।
ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ ।
ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ ।
ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ।
ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ ।
ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ ।

ਚੜ੍ਹਿਆ ਸੋਧਣਿ ਧਰਤਿ ਲੁਕਾਈ ॥ – ੧/੨੪.੧-੮

ਬਾਬਾ ਆਇਆ ਤੀਰਥੈ ਤੀਰਥਿ ਪੁਰਬਿ ਸਭੇ ਫਿਰਿ ਦੇਖੈ ।
ਪੁਰਬ ਧਰਮਿ ਬਹੁ ਕਰਮਿ ਕਰਿ ਭਾਉ ਭਗਤਿ ਬਿਨੁ ਕਿਤੈ ਨ ਲੇਖੈ ।
ਭਾਉ ਨ ਬ੍ਰਹਮੈ ਲਿਖਿਆ ਚਾਰਿ ਬੇਦ ਸਿੰਮ੍ਰਿਤਿ ਪੜ੍ਹਿ ਪੇਖੈ ।
ਢੂੰਡੀ ਸਗਲੀ ਪ੍ਰਿਥਵੀ ਸਤਿਜੁਗਿ ਆਦਿ ਦੁਆਪਰਿ ਤ੍ਰੇਤੈ ।
ਕਲਿਜੁਗਿ ਧੁੰਧੂਕਾਰੁ ਹੈ ਭਰਮਿ ਭੁਲਾਈ ਬਹੁ ਬਿਧਿ ਭੇਖੈ ।
ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ ।
ਗੁਰਮੁਖਿ ਵਰਨੁ ਅਵਰਨੁ ਹੋਇ ਨਿਵਿ ਚਲਣਾ ਗੁਰਸਿਖਿ ਵਿਸੇਖੈ ।
ਤਾ ਕਿਛੁ ਘਾਲਿ ਪਵੈ ਦਰਿ ਲੇਖੈ ॥ – ੧/੨੫.੧-੮

ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ ।
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਿਪੇ ਅੰਧੇਰੁ ਪਲੋਆ ।
ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ ।
ਜਿਥੇ ਬਾਬਾ ਪੈਰੁ ਧਰੇ ਪੂਜਾ ਆਸਣੁ ਥਾਪਣਿ ਸੋਆ ।
ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ ।
ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ ।
ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ ।
ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥ – ੧/੨੭.੧-੭

ਬਾਬੇ ਡਿਠੀ ਪਿਰਥਮੀ ਨਵੈ ਖੰਡਿ ਜਿਥੈ ਤਕਿ ਆਹੀ ।
ਫਿਰਿ ਜਾਇ ਚੜ੍ਹਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸਟੀ ਆਈ ।
ਚਉਰਾਸੀਹ ਸਿਧਿ ਗੋਰਖਾਦਿ ਮਨ ਅੰਦਰਿ ਗਣਤੀ ਵਰਤਾਈ ।
ਸਿਧਿ ਪੁਛਣਿ ਸੁਣਿ ਬਾਲਿਆ ਕਉਣੁ ਸਕਤਿ ਤੁਹਿ ਏਥੇ ਲਿਆਈ ।
ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ ।
ਆਖਨਿ ਸਿਧਿ ਸੁਣਿ ਬਾਲਿਆ ਅਪਨਾ ਨਾਉ ਤੁਮ ਦੇਹੁ ਬਤਾਈ ।
ਬਾਬਾ ਆਖੇ ਨਾਥ ਜੀ ਨਾਨਕ ਨਾਮ ਜਪੇ ਗਤਿ ਪਾਈ ।
ਨੀਚੁ ਕਹਾਇ ਊਚ ਘਰਿ ਆਈ ॥ – ੧/੨੮.੧-੮

ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ ।
ਸਭ ਸਿਧੀ ਇਹ ਬੁਝਿਆ ਕਲਿ ਤਾਰਨਿ ਨਾਨਕ ਅਵਤਾਰਾ ।
ਬਾਬੇ ਆਖਿਆ ਨਾਥ ਜੀ ਸਚੁ ਚੰਦ੍ਰਮਾ ਕੂੜੁ ਅੰਧਾਰਾ ।
ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ ।
ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ ।
ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ ।
ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਏ ਛਾਰਾ ।
ਬਾਝੁ ਗੁਰੂ ਡੁਬਾ ਜਗੁ ਸਾਰਾ ॥ – ੧/੨੯.੧-੮

ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ ।
ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ ।
ਖਪਰੁ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ ।
ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ ।
ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ ।
ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਾਹੀ ਉਸਿ ਤਾਲਾ ।
ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ ।
ਕਲਿਜੁਗਿ ਨਾਨਕ ਨਾਮੁ ਸੁਖਾਲਾ ॥ – ੧/੩੧.੧-੮

ਬਾਬਾ ਫਿਰਿ ਮਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ ।
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸਲਾ ਧਾਰੀ ।
ਬੈਠਾ ਜਾਇ ਮਸੀਤ ਵਿਚਿ ਜਿਥੈ ਹਾਜੀ ਹਜਿ ਗੁਜਾਰੀ ।
ਜਾ ਬਾਬਾ ਸੁਤਾ ਰਾਤਿ ਨੋ ਵਲਿ ਮਹਰਾਬੇ ਪਾਇ ਪਸਾਰੀ ।
ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ ।
ਲਤਾ ਵਲਿ ਖੁਦਾਇ ਦੇ ਕਿਉ ਕਰਿ ਪਇਆ ਹੋਇ ਬਜਿਗਾਰੀ ।
ਟੰਗੋਂ ਪਕੜਿ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ ।
ਹੋਇ ਹੈਰਾਨੁ ਕਰੇਨਿ ਜੁਹਾਰੀ ॥ – ੧/੩੨.੧-੮

ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ ।
ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ ।
ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ।
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ ।
ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ ।
ਕਚਾ ਰੰਗੁ ਕੁਸੰਭ ਦਾ ਪਾਣੀ ਧੋਤੈ ਥਿਰੁ ਨ ਰਹੋਈ ।
ਕਰਨਿ ਬਖੀਲੀ ਆਪਿ ਵਿਚਿ ਰਾਮ ਰਹੀਮ ਕੁਥਾਇ ਖਲੋਈ ।
ਰਾਹਿ ਸੈਤਾਨੀ ਦੁਨੀਆ ਗੋਈ ॥ – ੧/੩੩.੧-੮

ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ ।
ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝ ਨ ਖਾਲੀ ਜਾਈ ।
ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ ।
ਛਪੇ ਨਾਹਿ ਛਪਾਇਆ ਚੜਿਆ ਸੂਰਜੁ ਜਗੁ ਰੁਸਨਾਈ ।
ਬੁਕਿਆ ਸਿੰਘ ਉਜਾੜ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ ।
ਚੜਿਆ ਚੰਦੁ ਨ ਲੁਕਈ ਕਢਿ ਕੁਨਾਲੀ ਜੋਤਿ ਛਪਾਈ ।
ਉਗਵਣਹੁ ਤੇ ਆਥਵਣੋ ਨਉ ਖੰਡ ਪ੍ਰਿਥਮੀ ਸਭ ਝੁਕਾਈ ।
ਜਗਿ ਅੰਦਰਿ ਕੁਦਰਤਿ ਵਰਤਾਈ ॥ – ੧/੩੪.੧-੮

ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ ।
ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ ।
ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ ।
ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ ।
ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ ।
ਪੁਛਿਆ ਫਿਰਿ ਕੈ ਦਸਤਗੀਰ ਕਉਣ ਫਕੀਰੁ ਕਿਸਕਾ ਘਰਿਆਨਾ
ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ ।
ਧਰਤਿ ਆਕਾਸ ਚਹੂ ਦਿਸਿ ਜਾਨਾ ॥ – ੧/੩੫.੧-੮

ਪੁਛੇ ਪੀਰ ਤਕਰਾਰ ਕਰਿ ਏਹੁ ਫਕੀਰੁ ਵਡਾ ਅਤਾਈ ।
ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ ।
ਪਾਤਾਲਾ ਆਕਾਸ ਲਖਿ ਓੜਕਿ ਭਾਲੀ ਖਬਰਿ ਸੁਣਾਈ ।
ਫੇਰਿ ਦੁਰਾਇਨ ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ ।
ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਵਾਈ ।
ਲਖ ਆਕਾਸ ਪਤਾਲ ਲਖ ਅਖਿ ਫੁਰਕ ਵਿਚਿ ਸਭਿ ਦਿਖਲਾਈ ।
ਭਰਿ ਕਚਕੌਲ ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ ।
ਜਾਹਰ ਕਲਾ ਨ ਛਪੈ ਛਪਾਈ ॥ – ੧/੩੬.੧-੮

ਗੜ ਬਗਦਾਦੁ ਨਿਵਾਇ ਕੈ ਮਕਾ ਮਦੀਨਾ ਸਭੇ ਨਿਵਾਇਆ ।
ਸਿਧ ਚਉਰਾਸੀਹ ਮੰਡਲੀ ਖਟਿ ਦਰਸਨਿ ਪਾਖੰਡਿ ਜਿਣਾਇਆ ।
ਪਾਤਾਲਾ ਆਕਾਸ ਲਖ ਜੀਤੀ ਧਰਤੀ ਜਗਤ ਸਬਾਇਆ ।
ਜੀਤੇ ਨਵ ਖੰਡ ਮੇਦਨੀ ਸਤਿ ਨਾਮੁ ਦਾ ਚਕ੍ਰ ਫਿਰਾਇਆ ।
ਦੇਵ ਦਾਨੋ ਰਾਕਸਿ ਦੈਤ ਸਭ ਚਿਤਿ ਗੁਪਤਿ ਸਭਿ ਚਰਨੀ ਲਾਇਆ ।
ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ ।
ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ ।
ਹਿੰਦੂ ਮੁਸਲਮਾਣਿ ਨਿਵਾਇਆ ॥ – ੧/੩੭.੧-੮

ਫਿਰਿ ਬਾਬਾ ਆਇਆ ਕਰਤਾਰਪੁਰ ਭੇਖੁ ਉਦਾਸੀ ਸਗਲ ਉਤਾਰਾ ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ ।
ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ ।
ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ ।
ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ ।
ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ।
ਗੁਰਮੁਖਿ ਭਾਰਿ ਅਥਰਬਣਿ ਤਾਰਾ ॥ – ੧/੩੮.੧-੮

ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ ।
ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ ।

ਲਗੀ ਬਰਸਣਿ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ ।
ਜੋਗੀ ਦੇਖਿ ਚਲਿਤ੍ਰ ਨੋ ਮਨ ਵਿਚਿ ਰਿਸਕਿ ਘਨੇਰੀ ਖਾਈ ।
ਭਗਤੀਆ ਪਾਈ ਭਗਤਿ ਆਣਿ ਲੋਟਾ ਜੋਗੀ ਲਇਆ ਛਪਾਈ ।
ਭਗਤੀਆ ਗਈ ਭਗਤਿ ਭੁਲਿ ਲੋਟੇ ਅੰਦਰਿ ਸੁਰਤਿ ਭੁਲਾਈ ।
ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾ ਲੁਕਾਈ ।
ਵੇਖਿ ਚਲਿਤ੍ਰਿ ਜੋਗੀ ਖੁਣਿਸਾਈ ॥ – ੧/੩੯.੧-੮

ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ ।
ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉ ਕਾਂਜੀ ਪਾਈ ।
ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ ।
ਭੇਖ ਉਤਾਰਿ ਉਦਾਸਿ ਦਾ ਵਤਿ ਕਿਉ ਸੰਸਾਰੀ ਰੀਤਿ ਚਲਾਈ
ਨਾਨਕ ਆਖੇ ਭੰਗਰਿਨਾਥ ਤੇਰੀ ਮਾਉ ਕੁਚਜੀ ਆਹੀ ।
ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ ।
ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣਿ ਜਾਈ ।
ਬਿਨੁ ਦਿਤੇ ਕਛੁ ਹਥਿ ਨ ਆਈ ॥ – ੧/੪੦.੧-੮

ਇਹਿ ਸੁਣਿ ਬਚਨਿ ਜੋਗੀਸਰਾਂ ਮਾਰਿ ਕਿਲਕ ਬਹੁ ਰੂਇ ਉਠਾਈ ।
ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ ।
ਸਿਧਿ ਬੋਲਨਿ ਸਭਿ ਅਵਖਧੀਆ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ ।
ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤਿ ਦਿਖਾਈ ।
ਇਕਿ ਪਰਿ ਕਰਿ ਕੈ ਉਡਰਨਿ ਪੰਖੀ ਜਿਵੈ ਰਹੇ ਲੀਲਾਈ ।
ਇਕ ਨਾਗ ਹੋਇ ਪਉਣ ਛੋੜਿਆ ਇਕਨਾ ਵਰਖਾ ਅਗਨਿ ਵਸਾਈ ।
ਤਾਰੇ ਤੋੜੇ ਭੰਗਰਿਨਾਥ ਇਕ ਚੜਿ ਮਿਰਗਾਨੀ ਜਲੁ ਤਰਿ ਜਾਈ ।
ਸਿਧਾ ਅਗਨਿ ਨ ਬੁਝੈ ਬੁਝਾਈ ॥ – ੧/੪੧.੧-੮

ਸਿਧਿ ਬੋਲਨਿ ਸੁਣਿ ਨਾਨਕਾ ਤੁਹਿ ਜਗ ਨੋ ਕਰਾਮਾਤਿ ਦਿਖਾਈ ।
ਕੁਝੁ ਵਿਖਾਲੇਂ ਅਸਾਂ ਨੋ ਤੁਹਿ ਕਿਉਂ ਢਿਲ ਅਵੇਹੀ ਲਾਈ ।
ਬਾਬਾ ਬੋਲੇ ਨਾਥ ਜੀ ਅਸਿ ਵੇਖਣਿ ਜੋਗੀ ਵਸਤੁ ਨ ਕਾਈ ।
ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ ।
ਸਿਵ ਰੂਪੀ ਕਰਤਾ ਪੁਰਖੁ ਚਲੇ ਨਾਹੀ ਧਰਤਿ ਚਲਾਈ ।
ਸਿਧਿ ਤੰਤ੍ਰ ਮੰਤ੍ਰਿ ਕਰਿ ਝੜਿ ਪਏ ਸਬਦਿ ਗੁਰੂ ਕੇ ਕਲਾ ਛਪਾਈ ।
ਦਦੇ ਦਾਤਾ ਗੁਰੂ ਹੈ ਕਕੇ ਕੀਮਤਿ ਕਿਨੈ ਨ ਪਾਈ ।
ਸੋ ਦੀਨ ਨਾਨਕ ਸਤਿਗੁਰੁ ਸਰਣਾਈ ॥ – ੧/੪੨.੧-੮

ਬਾਬਾ ਬੋਲੇ ਨਾਥ ਜੀ ਸਬਦੁ ਸੁਨਹੁ ਸਚੁ ਮੁਖਹੁ ਅਲਾਈ ।
ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ ।
ਬਸਤਰਿ ਪਹਿਰੌ ਅਗਨਿ ਕੈ ਬਰਫ ਹਿਮਾਲੇ ਮੰਦਰੁ ਛਾਈ ।

ਕਰੌਂ ਰਸੋਈ ਸਾਰਿ ਦੀ ਸਗਲੀ ਧਰਤੀ ਨਥਿ ਚਲਾਈ ।
ਏਵਡੁ ਕਰੀ ਵਿਥਾਰਿ ਕਉ ਸਗਲੀ ਧਰਤੀ ਹਕੀ ਜਾਈ ।
ਤੋਲੀ ਧਰਤਿ ਅਕਾਸਿ ਦੁਇ ਪਿਛੇ ਛਾਬੇ ਟੰਕੁ ਚੜਾਈ ।
ਇਹਿ ਬਲੁ ਰਖਾ ਆਪਿ ਵਿਚਿ ਜਿਸੁ ਆਖਾ ਤਿਸੁ ਪਾਸਿ ਕਰਾਈ ।
ਸਤਿਨਾਮੁ ਬਿਨੁ ਬਾਦਰਿ ਛਾਈ ॥ – ੧/੪੩.੧-੮

ਬਾਬੇ ਕੀਤੀ ਸਿਧਿ ਗੋਸਟਿ ਸਬਦਿ ਸਾਂਤਿ ਸਿਧਾਂ ਵਿਚਿ ਆਈ ।
ਜਿਣਿ ਮੇਲਾ ਸਿਵਰਾਤਿ ਦਾ ਖਟ ਦਰਸਨਿ ਆਦੇਸਿ ਕਰਾਈ ।
ਸਿਧਿ ਬੋਲਨਿ ਸੁਭਿ ਬਚਨਿ ਧਨੁ ਨਾਨਕ ਤੇਰੀ ਵਡੀ ਕਮਾਈ ।
ਵਡਾ ਪੁਰਖੁ ਪਰਗਟਿਆ ਕਲਿਜੁਗਿ ਅੰਦਰਿ ਜੋਤਿ ਜਗਾਈ ।
ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ ।
ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ ।
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ ।
ਜਿਉ ਸਾਗਰਿ ਵਿਚਿ ਗੰਗ ਸਮਾਈ ॥ – ੧/੪੪.੧-੮

ਜਾਰਤਿ ਕਰਿ ਮੁਲਤਾਨ ਦੀ ਫਿਰਿ ਕਰਤਾਰਿ ਪੁਰੇ ਨੋ ਆਇਆ ।
ਚੜ੍ਹੇ ਸਵਾਈ ਦਿਹਿ ਦਿਹੀ ਕਲਿਜੁਗਿ ਨਾਨਕ ਨਾਮੁ ਧਿਆਇਆ ।
ਵਿਣੁ ਨਾਵੈ ਹੋਰੁ ਮੰਗਣਾ ਸਿਰਿ ਦੁਖਾਂ ਦੇ ਦੁਖ ਸਬਾਇਆ ।
ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ ।
ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰੁ ਫਿਰਾਇਆ ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ ।
ਕਾਇਆ ਪਲਟਿ ਸਰੂਪੁ ਬਣਾਇਆ ॥ – ੧/੪੫.੧-੮

ਨਾਰਾਇਣ ਨਿਜ ਰੂਪਿ ਧਰਿ ਨਾਥਾ ਨਾਥ ਸਨਾਥ ਕਰਾਇਆ ।
ਨਰਪਤਿ ਨਰਹ ਨਰਿੰਦੁ ਹੈ ਨਿਰੰਕਾਰਿ ਆਕਾਰੁ ਬਣਾਇਆ ।
ਕਰਤਾ ਪੁਰਖੁ ਵਖਾਣੀਐ ਕਾਰਣੁ ਕਰਣੁ ਬਿਰਦੁ ਬਿਰਦਾਇਆ ।
ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖੁ ਲਖਾਇਆ ।
ਸਤਿ ਰੂਪੁ ਸਤਿ ਨਾਮੁ ਕਰਿ ਸਤਿਗੁਰ ਨਾਨਕ ਦੇਉ ਜਪਾਇਆ ।
ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ ।
ਵਾਹਿਗੁਰੂ ਗੁਰ ਸਬਦੁ ਸੁਣਾਇਆ ॥ – ੨੪/੧.੧-੭

ਨਿਹਚਲ ਨੀਉ ਧਰਾਈਓਨੁ ਸਾਧਸੰਗਤਿ ਸਚ ਖੰਡ ਸਮੇਉ ।
ਗੁਰਮੁਖਿ ਪੰਥੁ ਚਲਾਇਓਨੁ ਸੁਖ ਸਾਗਰੁ ਬੇਅੰਤੁ ਅਮੇਉ ।
ਸਚਿ ਸਬਦਿ ਆਰਾਧੀਐ ਅਗਮ ਅਗੋਚਰੁ ਅਲਖ ਅਭੇਉ ।
ਚਹੁ ਵਰਨਾਂ ਉਪਦੇਸਦਾ ਛਿਅ ਦਰਸਨ ਸਭਿ ਸੇਵਕ ਸੇਉ ।
ਮਿਠਾ ਬੋਲਣੁ ਨਿਵ ਚਲਣੁ ਗੁਰਮੁਖਿ ਭਾਉ ਭਗਤਿ ਅਰਥੇਉ ।

ਆਦਿ ਪੁਰਖੁ ਆਦੇਸੁ ਹੈ ਅਬਿਨਾਸੀ ਅਤਿ ਅਛਲ ਅਛੇਉ ।
ਜਗਤੁ ਗੁਰੂ ਗੁਰੁ ਨਾਨਕ ਦੇਉ ॥ – ੨੪/੨.੧-੭

ਸਿਧ ਨਾਥ ਅਵਤਾਰ ਸਭ ਗੋਸਟਿ ਕਰਿ ਕਰਿ ਕੰਨ ਫੜਾਇਆ ।
ਬਾਬਰ ਕੇ ਬਾਬੇ ਮਿਲੇ ਨਿਵਿ ਨਿਵਿ ਸਭ ਨਬਾਬੁ ਨਿਵਾਇਆ ।
ਪਤਿਸਾਹਾ ਮਿਲਿ ਵਿਛੁੜੇ ਜੋਗ ਭੋਗ ਛਡਿ ਚਲਿਤੁ ਰਚਾਇਆ ।
ਦੀਨ ਦੁਨੀਆ ਦਾ ਪਾਤਿਸਾਹੁ ਬੇਮੁਹਤਾਜੁ ਰਾਜੁ ਘਰਿ ਆਇਆ ।
ਕਾਦਰ ਹੋਇ ਕੁਦਰਤਿ ਕਰੇ ਏਹ ਭਿ ਕੁਦਰਤਿ ਸਾਂਗੁ ਬਣਾਇਆ ।
ਇਕਨਾ ਜੋੜਿ ਵਿਛੋੜਿਦਾ ਚਿਰੀ ਵਿਛੁੰਨੇ ਆਣਿ ਮਿਲਾਇਆ ।
ਸਾਧਸੰਗਤਿ ਵਿਚਿ ਅਲਖੁ ਲਖਾਇਆ ॥ – ੨੬/੨੧.੧-੭

## ਨਾਨਕ ਦੇਵ, ਗੁਰੂ ਦੇ ਸਿਖ

ਤਾਰੂ ਪੋਪਟੁ ਤਾਰਿਆ ਗੁਰਮੁਖਿ ਬਾਲ ਸੁਭਾਇ ਉਦਾਸੀ ।
ਮੂਲਾ ਕੀੜੁ ਵਖਾਣੀਐ ਚਲਿਤੁ ਅਚਰਜ ਲੁਭਿਤ ਗੁਰਦਾਸੀ ।
ਪਿਰਥਾ ਖੇਡਾ ਸੋਇਰੀ ਚਰਨ ਸਰਣ ਸੁਖ ਸਹਜਿ ਨਿਵਾਸੀ ।
ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ ।
ਪਿਰਥੀ ਮਲੁ ਸਹਗਲੁ ਭਲਾ ਰਾਮਾ ਡਿਡੀ ਭਗਤਿ ਅਭਿਆਸੀ ।
ਦਉਲਤ ਖਾਂ ਲੋਦੀ ਭਲਾ ਹੋਆ ਜਿੰਦ ਪੀਰੁ ਅਬਿਨਾਸੀ ।
ਮਾਲੋ ਮਾਂਗਾ ਸਿਖ ਦੁਇ ਗੁਰਬਾਣੀ ਰਸਿ ਰਸਿਕ ਬਿਲਾਸੀ ।
ਸਨਮੁਖਿ ਕਾਲੂ ਆਸ ਧਾਰ ਗੁਰਬਾਣੀ ਦਰਗਹ ਸਾਬਾਸੀ ।
ਗੁਰਮਤਿ ਭਾਉ ਭਗਤਿ ਪਰਗਾਸੀ ॥ – ੧੧/੧੩.੧-੯

ਭਗਤੁ ਜੋ ਭਗਤਾ ਓਹਰੀ ਜਾਪੂਵੰਸੀ ਸੇਵ ਕਮਾਵੈ ।
ਸੀਹਾਂ ਉਪਲੁ ਜਾਣੀਐ ਗਜਣੁ ਉਪਲੁ ਸਤਿਗੁਰ ਭਾਵੈ ।
ਮੈਲਸੀਹਾਂ ਵਿਚਿ ਆਖੀਐ ਭਾਗੀਰਥੁ ਕਾਲੀ ਗੁਣ ਗਾਵੈ ।
ਜਿਤਾ ਰੰਧਾਵਾ ਭਲਾ ਹੈ ਬੂੜਾ ਬੁਢਾ ਇਕ ਮਨਿ ਧਿਆਵੈ ।
ਫਿਰਣਾ ਖਹਿਰਾ ਜੋਧੁ ਸਿਖੁ ਜੀਵਾਈ ਗੁਰ ਸੇਵ ਸਮਾਵੈ ।
ਗੁਜਰੁ ਜਾਤਿ ਲੁਹਾਰੁ ਹੈ ਗੁਰ ਸਿਖੀ ਗੁਰਸਿਖ ਸੁਣਾਵੈ ।
ਨਾਈ ਧਿੰਙੁ ਵਖਾਣੀਐ ਸਤਿਗੁਰ ਸੇਵਿ ਕੁਟੰਬੁ ਤਰਾਵੈ ।
ਗੁਰਮੁਖਿ ਸੁਖ ਫਲੁ ਅਲਖੁ ਲਖਾਵੈ ॥ – ੧੧/੧੪.੧-੮

## ਨਾਮਦੇਉ, ਭਗਤ

ਕੰਮ ਕਿਤੇ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ ।
ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ ।
ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿ ਕੈ ਲੇ ਆਇਆ ।
ਠਾਕੁਰ ਨੋ ਨ੍ਹਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ ।

ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ ।
ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ ।
ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ ।
ਗਾਇ ਮੁਈ ਜੀਵਾਲਿਓਨੁ ਨਾਮਦੇਵ ਦਾ ਛਪਰੁ ਛਾਇਆ ।
ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ ।
ਭਗਤ ਜਨਾ ਦਾ ਕਰੇ ਕਰਾਇਆ ॥ - ੧੦/੧੧.੧-੧੦

ਨਾਮਾ ਛੀਂਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵ ਲਾਈ ।
ਖਤ੍ਰੀ ਬ੍ਰਾਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ ।
ਨਾਮਾ ਪਕੜਿ ਉਠਾਲਿਆ ਬਹਿ ਪਛਵਾੜੈ ਹਰਿ ਗੁਣ ਗਾਈ ।
ਭਗਤ ਵਛਲੁ ਆਖਾਇਦਾ ਫੇਰਿ ਦੇਹੁਰਾ ਪੈਜਿ ਰਖਾਈ ।
ਦਰਗਹ ਮਾਣੁ ਨਿਮਾਣਿਆ ਸਾਧਸੰਗਤਿ ਸਤਿਗੁਰ ਸਰਣਾਈ ।
ਉਤਮੁ ਪਦਵੀ ਨੀਚ ਜਾਤਿ ਚਾਰੇ ਵਰਣ ਪਏ ਪਗਿ ਆਈ ।
ਜਿਉ ਨੀਵਾਨਿ ਨੀਰੁ ਚਲਿ ਜਾਈ ॥ - ੨੫/੪.੧-੭

ਨਾਮਦੇਵ/ਤ੍ਰਿਲੋਚਨ

ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ ।
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ ।
ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ ।
ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ ।
ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ ।
ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ ।
ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ ।
ਹੋਇ ਵਿਚੋਲਾ ਆਨਿ ਮਿਲਾਵੈ ॥ - ੧੦/੧੨.੧-੮

ਨਾਮ (ਮਹਿਮਾ)

ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ ।
ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ । - ੧੦/੫.੬-੭

ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ । - ੧੦/੨੧.੬

ਜੈਸੇ ਪਾਂਚੋ ਤਤ ਬਿਖੈ ਬਸੁਧਾ ਨਵਨ ਮਨ ।
ਤਾ ਮੈ ਨ ਉਤਪਤ ਹੁਇ ਸਮਾਤ ਸਭ ਤਾਹੀ ਮੈ ।
ਜੈਸੇ ਪਾਂਚੋ ਆਂਗੁਰੀ ਮੈ ਸੂਖਮ ਕਨੂੰਗ੍ਰੀਆ ਹੈ
ਕੰਚਨ ਖਚਤ ਨਗ ਸੋਭਤ ਹੈ ਵਾਹੀ ਮੈ ।
ਜੈਸੇ ਨੀਚ ਜੋਨ ਗਨੀਅਤ ਅਤਿ ਮਾਖੀ ਕ੍ਰਿਮ

ਹੀਰ ਚੀਰ ਮਧੁ ਉਪਜਤ ਸੁਖ ਜਾਹੀ ਮੈ ।
ਤੈਸੇ ਰਵਿਦਾਸ ਨਾਮਾ ਬਿਦਰ ਕਬੀਰ ਭਏ
ਹੀਨ ਜਾਤ ਊਚ ਪਦ ਪਾਏ ਸਭ ਕਾਹੀ ਮੈ ॥੬੩੨॥

ਨਾਰਦਮੁਨੀ

ਨਾਰਦੁਮੁਨੀ ਅਖਾਇਦਾ ਅਗਮੁ ਜਾਣਿ ਨ ਧੀਰਜੁ ਆਣੈ ।
ਸੁਣਿ ਸੁਣਿ ਮਸਲਤਿ ਮਜਲਸੈ ਕਰਿ ਕਰਿ ਚੁਗਲੀ ਆਖਿ ਵਖਾਣੈ ।
ਬਾਲ ਬੁਧਿ ਸਨਕਾਦਿਕਾ ਬਾਲ ਸੁਭਾਉ ਨਵਿਰਤੀ ਹਾਣੈ ।
ਜਾਇ ਬੈਕੁੰਠਿ ਕਰੋਧੁ ਕਰਿ ਦੇਇ ਸਰਾਪੁ ਜੈਇ ਬਿਜੈ ਧਿਙਾਣੈ ।
ਅਹੰਮੇਉ ਸੁਕਦੇਉ ਕਰਿ ਗਰਭ ਵਾਸਿ ਹਉਮੈ ਹੈਰਾਣੈ ।
ਚੰਦੁ ਸੂਰਜ ਅਉਲੰਗ ਭਰੈ ਉਦੈ ਅਸਤ ਵਿਚਿ ਆਵਣ ਜਾਣੈ ।
ਸਿਵ ਸਕਤੀ ਵਿਚਿ ਗਰਬੁ ਗੁਮਾਣੈ ॥ – ੧੨/੧੧.੧-੭

ਨਾਰਦਮੁਨੀ ਅਖਾਇ ਗਲ ਸੁਣਾਇਆ ।
ਲਾਇਤਬਾਰੀ ਖਾਇ ਚੁਗਲੁ ਸਦਾਇਆ ।
ਸਨਕਾਦਿਕ ਦਰਿ ਜਾਇ ਤਾਮਸੁ ਆਇਆ ।
ਦਸ ਅਵਤਾਰ ਕਰਾਇ ਜਨਮੁ ਗਲਾਇਆ ।
ਜਿਨਿ ਸੁਕੁ ਬਣਿਆ ਮਾਇ ਦੁਖੁ ਸਹਾਇਆ ।
ਗੁਰਮੁਖਿ ਸੁਖ ਫਲ ਖਾਇ ਅਜਰੁ ਜਰਾਇਆ ॥ – ੧੪/੫.੧-੬

ਨਿਹਚਉ ਨਾਰੀ

ਪੇਵਕੜੈ ਘਰਿ ਲਾਡੁਲੀ ਮਾਊ ਪੀਊ ਖਰੀ ਪਿਆਰੀ ।
ਵਿਚਿ ਭਿਰਾਵਾਂ ਭੈਣੜੀ ਨਾਨਕ ਦਾਦਕ ਸਪਰਵਾਰੀ ।
ਲਖਾਂ ਖਰਚ ਵਿਆਹੀਐ ਗਹਣੇ ਦਾਜੁ ਸਾਜੁ ਅਤਿ ਭਾਰੀ ।
ਸਾਹੁਰੜੈ ਘਰਿ ਮੰਨੀਐ ਸਣਖਤੀ ਪਰਵਾਰ ਸਧਾਰੀ ।
ਸੁਖ ਮਾਣੈ ਪਿਰੁ ਸੇਜੜੀ ਛਤੀਹ ਭੋਜਨ ਸਦਾ ਸੀਗਾਰੀ ।
ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ ।
ਗੁਰਮੁਖਿ ਸੁਖ ਫਲ ਨਿਹਚਉ ਨਾਰੀ ॥ – ੫/੧੬.੧-੭

ਨਿਹਫਲ

ਨਿਹਫਲ ਜਿਹਬਾ ਹੈ ਸਬਦ ਸੁਆਦਿ ਹੀਨ।
ਨਿਹਫਲ ਸੁਰਤਿ ਨ ਅਨਹਦ ਨਾਦ ਹੈ ।
ਨਿਹਫਲ ਦ੍ਰਿਸਟਿ ਨ ਆਪਾ ਆਪੁ ਦੇਖੀਅਤਿ।
ਨਿਹਫਲ ਸੰਾਸੇ ਨਹੀ ਬਾਸੁ ਪਰਮਾਦੁ ਹੈ ।
ਨਿਹਫਲ ਕਰ ਗੁਰ ਪਾਰਸ ਪਰਸ ਬਿਨੁ।

ਗੁਰਮੁਖਿ ਮਾਰਗ ਬਿਹੂਨ ਪਗ ਬਾਦਿ ਹੈ ।
ਗੁਰਮੁਖਿ ਅੰਗ ਅੰਗ ਪੰਗ ਸਰਬੰਗ ਲਿਵ।
ਸਬਦ ਸੁਰਤਿ ਸਾਧਸੰਗਤਿ ਪ੍ਰਸਾਦਿ ਹੈ ॥੧੯੯॥

### ਨਿਕਰਮਾ

ਜਉਪੈ ਦੇਖਿ ਦੀਪਕ ਪਤੰਗ ਪਛਮ ਨੋ ਤਾਕੈ।
ਜੀਵਨ ਜਨਮੁ ਕੁਲ ਲਾਛਨ ਲਗਾਵਈ ।
ਜਉਪੈ ਨਾਦ ਬਾਦ ਸੁਨਿ ਮ੍ਰਿਗ ਆਨ ਗਿਆਨ ਰਾਚੈ।
ਪ੍ਰਾਨ ਸੁਖ ਹੁਇ ਸਬਦਬੇਧੀ ਨ ਕਹਾਵਈ ।
ਜਉਪੈ ਜਲ ਸੈ ਨਿਕਸ ਮੀਨ ਸਰਜੀਵ ਰਹੈ ।
ਸਹੈ ਦੁਖ ਦੂਖਨਿ ਬਿਰਹੁ ਬਿਲਖਾਵਈ ।
ਸੇਵਾ ਗੁਰਗਿਆਨ ਧਿਆਨ ਤਜੈ ਭਜੈ ਦੁਬਿਧਾ ਕਉ।
ਸੰਗਤ ਮੈ ਗੁਰਮੁਖ ਪਦਵੀ ਨ ਪਾਵਈ ॥੪੧੨॥

### ਨਿਗੁਰਾ

ਮਾਂ ਗਭਣਿ ਜੀਅ ਜਾਣਦੀ ਪੁਤੁ ਸਪੁਤੁ ਹੋਵੈ ਸੁਖਦਾਈ ।
ਕੁਪੁਤਹੁੰ ਧੀ ਚੰਗੇਰੜੀ ਪਰ ਘਰ ਜਾਇ ਵਸਾਇ ਨ ਆਈ ।
ਧੀਅਹੁੰ ਸਪ ਸਕਾਰਥਾ ਜਾਉ ਜਣੇਂਦੀ ਜਣਿ ਜਣਿ ਖਾਈ ।
ਮਾਂ ਡਾਇਣ ਧੰਨੁ ਧੰਨੁ ਹੈ ਕਪਟੀ ਪੁਤੈ ਖਾਇ ਅਘਾਈ ।
ਬਾਮ੍ਹਣ ਗਾਈ ਖਾਇ ਸਪੁ ਫੜਿ ਗੁਰ ਮੰਤ੍ਰ ਪਵਾਇ ਪਿੜਾਈ ।
ਨਿਗੁਰੇ ਤੁਲਿ ਨ ਹੋਰੁ ਕੋ ਸਿਰਜਣਹਾਰੈ ਸਿਰਠਿ ਉਪਾਈ ।
ਮਾਤਾ ਪਿਤਾ ਨ ਗੁਰੁ ਸਰਣਾਈ ॥ - ੩੭/੨੪.੧-੭

ਨਿਗੁਰੇ ਲਖ ਨ ਤੁਲ ਤਿਸ ਨਿਗੁਰੇ ਸਤਿਗੁਰ ਸਰਿਣ ਨ ਆਏ ।
ਜੋ ਗੁਰ ਗੋਪੈ ਆਪਣਾ ਤਿਸੁ ਡਿਠੇ ਨਿਗੁਰੇ ਸਰਮਾਏ ।
ਸੀਂਹ ਸਉਹਾਂ ਜਾਣਾ ਭਲਾ ਨਾ ਤਿਸੁ ਬੇਮੁਖ ਸਉਹਾਂ ਜਾਏ ।
ਸਤਿਗੁਰੁ ਤੇ ਜੋ ਮੁਹੁ ਫਿਰੈ ਤਿਸੁ ਮੁਹਿ ਲਗਣੁ ਵਡੀ ਬੁਲਾਏ ।
ਜੇ ਤਿਸੁ ਮਾਰੈ ਧਰਮ ਹੈ ਮਾਰਿ ਨ ਹੰਘੈ ਆਪੁ ਹਟਾਏ ।
ਸੁਆਮਿ ਧ੍ਰੋਹੀ ਅਕਿਰਤਘਣੁ ਬਾਮਣ ਗਊ ਵਿਸਾਹਿ ਮਰਾਏ ।
ਬੇਮੁਖ ਲੂੰਅ ਨ ਤੁਲਿ ਤੁਲਾਇ ॥ - ੩੭/੨੫.੧-੭

### ਨਿਜਪਦ

ਗੁਰ ਉਪਦੇਸ ਨਿਹਕਾਮ ਅਉ ਨਿਰਾਸ ਭਏ ।
ਨਿਮ੍ਰਤਾ ਸਹਜ ਸੁਖ ਨਿਜਪਦ ਨਾਮ ਕੋ ॥੪੨੮.੪॥

## ਨਿੰਦਕ/ਨਿੰਦਾ

ਕੁਤਾ ਰਾਜਿ ਬਹਾਲੀਐ ਫਿਰਿ ਚਕੀ ਚਟੈ ।
ਸਪੈ ਦੁਧੁ ਪੀਆਲੀਐ ਵਿਹੁ ਮੁਖਹੁ ਸਟੈ ।
ਪਥਰੁ ਪਾਣੀ ਰਖੀਐ ਮਨਿ ਹਠੁ ਨ ਘਟੈ ।
ਚੋਆ ਚੰਦਨੁ ਪਰਿਹਰੈ ਕਰੁ ਖੇਹ ਪਲਟੈ ।
ਤਿਉ ਨਿੰਦਕ ਪਰ ਨਿੰਦਹੂ ਹਥਿ ਮੂਲਿ ਨ ਹਟੈ ।
ਆਪਣ ਹਥੀਂ ਆਪਣੀ ਜੜ ਆਪਿ ਉਪਟੈ ॥ - ੩੫/੧.੧-੬

ਕਾਉਂ ਕਪੂਰ ਨ ਚਖਈ ਦੁਰਗੰਧਿ ਸੁਖਾਵੈ ।
ਹਾਥੀ ਨੀਰਿ ਨੁਵਾਲੀਐ ਸਿਰਿ ਛਾਰੁ ਉਡਾਵੈ ।
ਤੁੰਮੇ ਅੰਮ੍ਰਿਤ ਸਿੰਜੀਐ ਕਉੜਤੁ ਨ ਜਾਵੈ ।
ਸਿਮਲੁ ਰੁਖੁ ਸਰੇਵੀਐ ਫਲੁ ਹਥਿ ਨ ਆਵੈ ।
ਨਿੰਦਕੁ ਨਾਮ ਵਿਹੂਣਿਆ ਸਤਿਸੰਗ ਨ ਭਾਵੈ ।
ਅੰਨ੍ਹਾ ਆਗੂ ਜੇ ਥੀਐ ਸਭੁ ਸਾਥੁ ਮੁਹਾਵੈ ॥ - ੩੫/੨.੧-੬

ਲਸਣੁ ਲੁਕਾਇਆ ਨਾ ਲੁਕੇ ਬਹਿ ਖਾਜੈ ਕੂਣੈ ।
ਕਾਲਾ ਕੰਬਲੁ ਉਜਲਾ ਕਿਉਂ ਹੋਇ ਸਬੂਣੈ ।
ਡੇਮੂ ਖਖਰ ਜੋ ਛੁਹੈ ਦਿਸੈ ਮੁਹਿ ਸੂਣੈ ।
ਕਿਤੈ ਕੰਮਿ ਨ ਆਵਈ ਲਾਵਣੁ ਬਿਨੁ ਲੂਣੈ ।
ਨਿੰਦਕਿ ਨਾਮ ਵਿਸਾਰਿਆ ਗੁਰ ਗਿਆਨੁ ਵਿਹੂਣੈ ।
ਹਲਤਿ ਪਲਤਿ ਸੁਖੁ ਨਾ ਲਹੈ ਦੁਖੀਆ ਸਿਰੁ ਝੂਣੈ ॥ - ੩੫/੩.੧-੬

ਡਾਇਣੁ ਮਾਣਸ ਖਾਵਣੀ ਪੁਤੁ ਬੁਰਾ ਨ ਮੰਗੈ ।
ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ ।
ਰਾਜੇ ਧ੍ਰੋਹੁ ਕਮਾਂਵਦੇ ਰੈਬਾਰ ਸੁਰੰਗੈ ।
ਬਜਰ ਪਾਪ ਨ ਉਤਰਨਿ ਜਾਇ ਕੀਚਨਿ ਗੰਗੈ ।
ਥਰਹਰ ਕੰਬੈ ਨਰਕੁ ਜਮੁ ਸੁਣਿ ਨਿੰਦਕ ਨੰਗੈ ।
ਨਿੰਦਾ ਭਲੀ ਨ ਕਿਸੈ ਦੀ ਗੁਰ ਨਿੰਦ ਕੁਢੰਗੈ ॥ - ੩੫/੪.੧-੬

ਨਿੰਦਾ ਕਰਿ ਹਰਖਾਣਸੈ ਵੇਖਹੁ ਫਲੁ ਵਟੈ ।
ਲੰਕ ਲੁਟਾਈ ਰਾਵਣੈ ਮਸਤਕਿ ਦਸ ਕਟੈ ।
ਕੰਸੁ ਗਇਆ ਸਣ ਲਸਕਰੈ ਸਭ ਦੈਤ ਸੰਘਟੈ ।
ਵੰਸੁ ਗਵਾਇਆ ਕੈਰਵਾਂ ਖੂਹਣਿ ਲਖ ਫਟੈ ।
ਦੰਤ ਬਕਤ੍ਰ ਸਿਸਪਾਲ ਦੇ ਦੰਦ ਹੋਏ ਖਟੈ ।
ਨਿੰਦਾਕੋਇ ਨ ਸਿਝਿਓ ਇਉ ਵੇਦ ਉਘਟੈ ।
ਦੁਰਬਾਸੇ ਨੇ ਸਰਾਪ ਦੇ ਯਾਦਵ ਸਭਿ ਤਟੈ ॥ - ੩੫/੫.੧-੭

ਅਪਤੁ ਕਰੀਰੁ ਨ ਮਉਲੀਐ ਦੇ ਦੋਸੁ ਬਸੰਤੈ ।
ਸੰਢਿ ਸਪੁਤੀ ਨ ਥੀਐ ਕਣਤਾਵੈ ਕੰਤੈ ।
ਕਲਰਿ ਖੇਤੁ ਨ ਜੰਮਈ ਘਣਹਰੁ ਵਰਸੰਤੈ ।
ਪੰਗਾ ਪਿਛੈ ਚੰਗਿਆਂ ਅਵਗੁਣ ਗੁਣਵੰਤੈ ।
ਸਾਇਰੁ ਵਿਚਿ ਘੰਘੂਟਿਆਂ ਬਹੁ ਰਤਨ ਅਨੰਤੈ ।
ਜਨਮ ਗਵਾਇ ਅਕਾਰਥਾ ਗੁਰੁ ਗਣਤ ਗਣੰਤੈ ॥ – ੩੫/੭.੧-੬

## ਨਿੰਦਾ/ਨਿੰਦਕ

ਵੇਖੋ : 'ਨਿੰਦਕ/ਨਿੰਦਾ'

## ਨਿਮਰਤਾ

ਸਭ ਦੂੰ ਨੀਵੀ ਧਰਤਿ ਹੈ ਆਪੁ ਗਵਾਇ ਹੋਈ ਓਡੀਣੀ ।
ਧੀਰਜੁ ਧਰਮੁ ਸੰਤੋਖੁ ਦ੍ਰਿੜੁ ਪੈਰਾ ਹੇਠਿ ਰਹੈ ਲਿਵ ਲੀਣੀ ।
ਸਾਧ ਜਨਾਂ ਦੇ ਚਰਣ ਛੁਹਿ ਆਢੀਣੀ ਹੋਈ ਲਾਖੀਣੀ ।
ਅੰਮ੍ਰਿਤ ਬੂੰਦ ਸੁਹਾਵਣੀ ਛਹਬਰ ਛਲਕ ਰੇਣੁ ਹੋਇ ਰੀਣੀ ।
ਮਿਲਿਆ ਮਾਣੁ ਨਿਮਾਣੀਐ ਪਿਰਮ ਪਿਆਲਾ ਪੀਇ ਪਤੀਣੀ । – ੪/੨.੧-੫

ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ ।
ਅਖੀ ਦੇਖਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ ।
ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ ।
ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ ।
ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ । – ੪/੩.੧-੫

ਲਹੁੜੀ ਘਨਹਰ ਬੂੰਦ ਹੁਇ ਪਰਗਟੁ ਮੋਤੀ ਸਿਪ ਸਮਾਈ ।
ਲਹੁੜੀ ਬੂਟੀ ਕੇਸਰੈ ਮਥੈ ਟਿਕਾ ਸੋਭਾ ਪਾਈ ।
ਲਹੁੜੀ ਪਾਰਸ ਪਥਰੀ ਅਸਟ ਧਾਤੁ ਕੰਚਨੁ ਕਰਵਾਈ ।
ਜਿਉ ਮਣਿ ਲਹੁੜੇ ਸਪ ਸਿਰਿ ਦੇਖੈ ਲੁਕਿ ਲੁਕਿ ਲੋਕ ਲੁਕਾਈ ।
ਜਾਣਿ ਰਸਾਇਣੁ ਪਾਰਿਅਹੁ ਰੀਤ ਮੁਲਿ ਨ ਜਾਇ ਮੁਲਾਈ ।
ਆਪੁ ਗਵਾਇ ਨ ਆਪੁ ਗਣਾਈ ॥ – ੪/੪.੧-੬

ਅਗਿ ਤਤੀ ਜਲੁ ਸੀਅਰਾ ਕਿਤੁ ਅਵਗੁਣਿ ਕਿਤੁ ਗੁਣ ਵੀਚਾਰਾ ।
ਅਗੀ ਧੂਆ ਧਉਲਹਰੁ ਜਲੁ ਨਿਰਮਲ ਗੁਰ ਗਿਆਨ ਸੁਚਾਰਾ ।
ਕੁਲ ਦੀਪਕੁ ਬੈਸੰਤਰਹੁ ਜਲ ਕੁਲ ਕਵਲੁ ਵਡੇ ਪਰਵਾਰਾ ।
ਦੀਪਕ ਹੇਤੁ ਪਤੰਗ ਦਾ ਕਵਲ ਭਵਰ ਪਰਗਟੁ ਪਾਹਾਰਾ ।
ਅਗੀ ਲਾਟ ਉਚਾਟ ਹੈ ਸਿਰੁ ਉਚਾ ਕਰਿ ਕਰੈ ਕੁਚਾਰਾ ।

ਸਿਰੁ ਨੀਵਾ ਨੀਵਾਨਿ ਵਾਸੁ ਪਾਣੀ ਅੰਦਰਿ ਪਰਉਪਕਾਰਾ ।
ਨਿਵ ਚਲੈ ਸੋ ਗੁਰੂ ਪਿਆਰਾ ॥ ੪/੫.੧-੭

ਰੰਗੁ ਮਜੀਠ ਕਸੁੰਭ ਦਾ ਕਚਾ ਪਕਾ ਕਿਤੁ ਵੀਚਾਰੇ ।
ਧਰਤੀ ਉਖਣਿ ਕਢੀਐ ਮੂਲ ਮਜੀਠ ਜੜੀ ਜੜਤਾਰੇ ।
ਉਖਲ ਮੁਹਲੇ ਕੁਟੀਐ ਪੀਹਣਿ ਪੀਸੈ ਚਕੀ ਭਾਰੇ ।
ਸਹੈ ਅਵਟਣੁ ਅਗਿ ਦਾ ਹੋਇ ਪਿਆਰੀ ਮਿਲੈ ਪਿਆਰੇ ।
ਪੋਹਲੀਅਹੁ ਸਿਰੁ ਕਢਿ ਕੈ ਫੁਲੁ ਕਸੁੰਭ ਚਲੁੰਭ ਖਿਲਾਰੇ ।
ਖਟ ਤੁਰਸੀ ਦੇ ਰੰਗੀਐ ਕਪਟ ਸਨੇਹੁ ਰਹੈ ਦਿਹ ਚਾਰੇ ।
ਨੀਵਾ ਜਿਣੈ ਉਚੇਰਾ ਹਾਰੇ ॥ - ੪/੬.੧-੭

ਕੀੜੀ ਨਿਕੜੀ ਚਲਿਤ ਕਰਿ ਭ੍ਰਿੰਗੀ ਨੋ ਮਿਲਿ ਭ੍ਰਿੰਗੀ ਹੋਵੈ ।
ਨਿਕੜੀ ਦਿਸੈ ਮਕੜੀ ਸੂਤੁ ਮੁਹਹੁ ਕਢਿ ਫਿਰਿ ਸੰਗੋਵੈ ।
ਨਿਕੜੀ ਮਖਿ ਵਖਾਣੀਐ ਮਾਖਿਓ ਮਿਠਾ ਭਾਗਠੁ ਹੋਵੈ ।
ਨਿਕੜਾ ਕੀੜਾ ਆਖੀਐ ਪਟ ਪਟੋਲੇ ਕਰਿ ਢੰਗ ਢੋਵੈ ।
ਗੁਟਕਾ ਮੁਹ ਵਿਚਿ ਪਾਇ ਕੈ ਦੇਸ ਦਿਸੰਤਰਿ ਜਾਇ ਖੜੋਵੈ ।
ਮੋਤੀ ਮਾਣਕ ਹੀਰਿਆ ਪਾਤਿਸਾਹੁ ਲੈ ਹਾਰੁ ਪਰੋਵੈ ।
ਪਾਇ ਸਮਾਇਣੁ ਦਹੀ ਬਿਲੋਵੈ ॥ - ੪/੭.੧-੭

ਲਤਾਂ ਹੇਠਿ ਲਤਾੜੀਐ ਘਾਹੁ ਨ ਕਢੈ ਸਾਹੁ ਵਿਚਾਰਾ ।
ਗੋਰਸੁ ਦੇ ਖੜੁ ਖਾਇ ਕੈ ਗਾਇ ਗਰੀਬੀ ਪਰਉਪਕਾਰਾ ।
ਦੁਧਹੁ ਦਹੀ ਜਮਾਈਐ ਦਈਅਹੁ ਮਖਣੁ ਛਾਹਿ ਪਿਆਰਾ ।
ਘਿਅ ਤੇ ਹੋਵਨਿ ਹੋਮ ਜਗ ਢੰਗ ਸੁਆਰਥ ਚਜ ਅਚਾਰਾ ।
ਧਰਮ ਧਉਲੁ ਪਰਗਟੁ ਹੋਇ ਧੀਰਜਿ ਵਹੈ ਸਹੈ ਸਿਰਿ ਭਾਰਾ ।
ਇਕੁ ਇਕੁ ਜਾਉ ਜਣੇਦਿਆਂ ਚਹੁ ਚਕਾ ਵਿਚਿ ਵਗ ਹਜਾਰਾ ।
ਤ੍ਰਿਣ ਅੰਦਰਿ ਵਡਾ ਪਾਸਾਰਾ ॥ - ੪/੮.੧-੭

ਲਹੁੜਾ ਤਿਲੁ ਹੋਇ ਜੰਮਿਆ ਨੀਚਹੁ ਨੀਚੁ ਨ ਆਪੁ ਗਣਾਇਆ ।
ਫੁਲਾ ਸੰਗਤਿ ਵਸਿਆ ਹੋਇ ਨਿਰਗੰਧੁ ਸੁਗੰਧੁ ਸੁਹਾਇਆ ।
ਕੋਲੂ ਪਾਇ ਪੀੜਾਇਆ ਹੋਇ ਫੁਲੇਲੁ ਖੇਲੁ ਵਰਤਾਇਆ ।
ਪਤਿਤੁ ਪਵਿਤ੍ਰੁ ਚਲਿਤ੍ਰੁ ਕਰਿ ਪਤਿਸਾਹ ਸਿਰਿ ਧਰਿ ਸੁਖੁ ਪਾਇਆ ।
ਦੀਵੈ ਪਾਇ ਜਲਾਇਆ ਕੁਲ ਦੀਪਕੁ ਜਗਿ ਬਿਰਦੁ ਸਦਾਇਆ ।
ਕਜਲੁ ਹੋਆ ਦੀਵਿਅਹੁ ਅਖੀ ਅੰਦਰਿ ਜਾਇ ਸਮਾਇਆ ।
ਬਾਲਾ ਹੋਇ ਨ ਵਡਾ ਕਹਾਇਆ ॥ - ੪/੯.੧-੭

ਹੋਇ ਵੜੇਵਾਂ ਜਗ ਵਿਚਿ ਬੀਜੇ ਤਨੁ ਖੇਹ ਨਾਲਿ ਰਲਾਇਆ ।
ਬੂਟੀ ਹੋਇ ਕਪਾਹ ਦੀ ਟੀਂਡੇ ਹਸਿ ਹਸਿ ਆਪੁ ਖਿੜਾਇਆ ।

ਦੁਹੁ ਮਿਲਿ ਵੇਲਣੁ ਵੇਲਿਆ ਲੂੰ ਲੂੰ ਕਰਿ ਕਰਿ ਤੁੰਬੁ ਤੁੰਬਾਇਆ ।
ਪਿੰਞਣਿ ਪਿੰਞ ਉਡਾਇਆ ਕਰਿ ਕਰਿ ਗੋੜੀ ਸੂਤ ਕਤਾਇਆ ।
ਤਣਿ ਵੁਣਿ ਖੁੰਬਿ ਚੜਾਇ ਕੈ ਦੇ ਦੇ ਦੁਖੁ ਧੁਆਇ ਰੰਗਾਇਆ ।
ਕੈਚੀ ਕਟਣਿ ਕਟਿਆ ਸੂਈ ਧਾਗੇ ਜੋੜਿ ਸੀਵਾਇਆ ।
ਲਜਣੁ ਕਜਣੁ ਹੋਇ ਕਜਾਇਆ ॥ – ੪/੧੦.੧-੭

ਦਾਣਾ ਹੋਇ ਅਨਾਰ ਦਾ ਹੋਇ ਧੂੜਿ ਧੂੜੀ ਵਿਚਿ ਧਸੈ ।
ਹੋਇ ਬਿਰਖੁ ਹਰੀਆਵਲਾ ਲਾਲ ਗੁਲਾਲਾ ਫਲ ਵਿਗਸੈ ।
ਇਕਤੁ ਬਿਰਖ ਸਹਸ ਫਲ ਫਲ ਫਲ ਇਕ ਦੂ ਇਕ ਸਰਸੈ ।
ਇਕ ਦੂ ਦਾਣੇ ਲਖ ਹੋਇ ਫਲ ਫਲ ਦੇ ਮਨ ਅੰਦਰਿ ਵਸੈ ।
ਤਿਸੁ ਫਲ ਤੋਟਿ ਨ ਆਵਈ ਗੁਰਮੁਖਿ ਸੁਖੁ ਫਲੁ ਅੰਮ੍ਰਿਤੁ ਰਸੈ ।
ਜਿਉ ਜਿਉ ਲਯਨਿ ਤੋੜਿ ਫਲਿ ਤਿਉ ਤਿਉ ਫਿਰਿ ਫਿਰ ਫਲੀਐ ਹਸੈ ।
ਨਿਵ ਚਲਣੁ ਗੁਰ ਮਾਰਗੁ ਦਸੈ ॥ – ੪/੧੧.੧-੭

ਰੇਣਿ ਰਸਾਇਣ ਸਿਝੀਐ ਰੇਤੁ ਹੇਤੁ ਕਰਿ ਕੰਚਨੁ ਵਸੈ ।
ਆਇ ਧੋਇ ਕਣੁ ਕਢੀਐ ਰਤੀ ਮਾਸਾ ਤੋਲਾ ਹਸੈ ।
ਪਾਇ ਕੁਠਾਲੀ ਗਾਲੀਐ ਰੈਣੀ ਕਰਿ ਸੁਨਿਆਰਿ ਵਿਗਸੈ ।
ਘੜਿ ਘੜਿ ਪਤ੍ਰ ਪਖਾਲੀਅਨਿ ਲੂਣੀ ਲਾਇ ਜਲਾਇ ਰਹਸੈ ।
ਬਾਰਹ ਵੰਨੀ ਹੋਇ ਕੈ ਲਗੈ ਲਵੈ ਕਸਉਟੀ ਕਸੈ ।
ਟਕਸਾਲੈ ਸਿਕਾ ਪਵੈ ਘਣ ਅਹਰਣਿ ਵਿਚਿ ਅਚਲੁ ਸਰਸੈ ।
ਸਾਲੁ ਸੁਨਈਆ ਪੋਤੈ ਪਸੈ ॥ – ੪/੧੨.੧-੭

ਖਸਖਸ ਦਾਣਾ ਹੋਇ ਕੈ ਖਾਕ ਅੰਦਰਿ ਹੋਇ ਖਾਕ ਸਮਾਵੈ ।
ਦੋਸਤੁ ਪੋਸਤੁ ਬੂਟੁ ਹੋਇ ਰੰਗ ਬਿਰੰਗੀ ਫੁੱਲ ਖਿੜਾਵੈ ।
ਹੋਡਾ ਹੋਡੀ ਡੋਡੀਆ ਇਕ ਦੂੰ ਇਕ ਚੜ੍ਹਾਉ ਚੜ੍ਹਾਵੈ ।
ਸੂਲੀ ਉਪਰਿ ਖੇਲਣਾ ਪਿਛੋਂ ਦੇ ਸਿਰਿ ਛਤ੍ਰ ਧਰਾਵੈ ।
ਚੁਖੁ ਚੁਖੁ ਹੋਇ ਮਲਾਇ ਕੈ ਲੋਹੂ ਪਾਣੀ ਰੰਗਿ ਰੰਗਾਵੈ ।
ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ ।
ਅਮਲੀ ਹੋਇ ਸੁ ਮਜਲਸ ਆਵੈ ॥ – ੪/੧੩.੧-੭

ਰਸ ਭਰਿਆ ਰਸੁ ਰਖਦਾ ਬੋਲਣ ਅਣੁਬੋਲਣ ਅਭਿਰਿਠਾ ।
ਸੁਣਿਆ ਅਣਸੁਣਿਆ ਕਰੈ ਕਰੇ ਵੀਚਾਰਿ ਡਿਠਾ ਅਣਡਿਠਾ ।
ਅਖੀ ਧੂੜਿ ਅਟਾਈਆ ਅਖੀ ਵਿਚਿ ਅੰਗੂਰੁ ਬਹਿਠਾ ।
ਇਕ ਦੂ ਬਾਹਲੇ ਬੂਟ ਹੋਇ ਸਿਰ ਤਲਵਾਇਆ ਇਠਹੁ ਇਠਾ ।
ਦੁਹੁ ਖੂੰਢਾ ਵਿਚਿ ਪੀੜੀਐ ਟੋਟੇ ਲਾਹੇ ਇਤੁ ਗੁਣਿ ਮਿਠਾ ।
ਵੀਹ ਇਕੀਹ ਵਰਤਦਾ ਅਵਗੁਣਿਆਰੇ ਪਾਪ ਪਣਿਠਾ ।
ਮੰਨੈ ਗੰਨੈ ਵਾਂਗ ਸੁਧਿਠਾ ॥ – ੪/੧੪.੧-੭

ਘਣਹਰ ਬੂੰਦ ਸੁਹਾਵਣੀ ਨੀਵੀ ਹੋਇ ਅਗਾਸਹੁ ਆਵੈ ।
ਆਪੁ ਗਵਾਇ ਸਮੁੰਦੁ ਵੇਖਿ ਸਿਪੈ ਦੇ ਮੁਹਿ ਵਿਚਿ ਸਮਾਵੈ ।
ਲੈਂਦੋ ਹੀ ਮੁਹਿ ਬੂੰਦ ਸਿਪੁ ਚੁੰਭੀ ਮਾਰਿ ਪਤਾਲਿ ਲੁਕਾਵੈ ।
ਫੜਿ ਕਢੈ ਮਰੁਜੀਵੜਾ ਪਰ ਕਾਰਜ ਨੋ ਆਪੁ ਫੜਾਵੈ ।
ਪਰਵਸਿ ਪਰਉਪਕਾਰ ਨੋ ਪਰ ਹਥਿ ਪਥਰ ਦੰਦ ਭਨਾਵੈ ।
ਭੁਲਿ ਅਭੁਲਿ ਅਮੁਲੁ ਦੇ ਮੋਤੀ ਦਾਨ ਨ ਪਛੋਤਾਵੈ ।
ਸਫਲ ਜਨਮੁ ਕੋਈ ਵਰੁਸਾਵੈ ॥ – ੪/੧੫.੧-੭

ਹੀਰੇ ਹੀਰਾ ਬੇਧੀਐ ਬਰਮੇ ਕਣੀ ਅਣੀ ਹੋਇ ਹੀਰੈ ।
ਧਾਗਾ ਹੋਇ ਪਰੋਈਐ ਹੀਰੈ ਮਾਲ ਰਸਾਲ ਗਹੀਰੈ ।
ਸਾਧਸੰਗਤਿ ਗੁਰੁ ਸਬਦ ਲਿਵ ਹਉਮੈ ਮਾਰਿ ਮਰੈ ਮਨੁ ਧੀਰੈ ।
ਮਨ ਜਿਣਿ ਮਨੁ ਦੇ ਲਏ ਮਨ ਗੁਣਿ ਵਿਚਿ ਗੁਣ ਗੁਰਮੁਖਿ ਸਰੀਰੈ ।
ਪੈਰੀ ਪੈ ਪਾ ਖਾਕੁ ਹੋਇ ਕਾਮਧੇਨੁ ਸੰਤ ਰੇਣੁ ਨ ਨੀਰੈ ।
ਸਿਲਾ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਰੈ ।
ਵਿਰਲਾ ਸਿਖ ਸੁਣੈ ਗੁਰ ਪੀਰੈ ॥ – ੪/੧੬.੧-੭

ਸਿਰਿ ਵਿਚਿ ਨਿਕੈ ਵਾਲ ਹੋਇ ਸਾਧੂ ਚਰਣ ਚਵਰ ਕਰਿ ਢਾਲੈ ।
ਗੁਰ ਸਰ ਤੀਰਥ ਨਾਇ ਕੈ ਅੰਝੂ ਭਰਿ ਭਰਿ ਪੈਰਿ ਪਖਾਲੈ ।
ਕਾਲੀ ਹੂੰ ਧਉਲੇ ਕਰੇ ਚਲਣਾ ਜਾਣਿ ਨੀਸਾਣੁ ਸਮ੍ਹਾਲੇ ।
ਪੈਰੀ ਪੈ ਪਾ ਖਾਕ ਹੋਇ ਪੂਰਾ ਸਤਿਗੁਰੁ ਨਦਰਿ ਨਿਹਾਲੈ ।
ਕਾਗ ਕੁਮੰਤਹੁੰ ਪਰਮ ਹੰਸੁ ਉਜਲ ਮੋਤੀ ਖਾਇ ਖਵਾਲੈ ।
ਵਾਲਹੁ ਨਿਕੀ ਆਖੀਐ ਗੁਰ ਸਿਖੀ ਸੁਣਿ ਗੁਰਸਿਖ ਪਾਲੈ ।
ਗੁਰਸਿਖੁ ਲੰਘੈ ਪਿਰਮ ਪਿਆਲੈ ॥ – ੪/੧੮.੧-੭

ਗੁਲਰ ਅੰਦਰਿ ਭੁਣਹਣਾ ਗੁਲਰ ਨੋਂ ਬ੍ਰਹਮੰਡੁ ਵਖਾਣੈ ।
ਗੁਲਰ ਲਗਣਿ ਲਖ ਫਲ ਇਕ ਦੂ ਲਖ ਅਲਖ ਨ ਜਾਣੈ ।
ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਬਬਾਣੈ ।
ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ ਵਿਚਿ ਆਣੈ ।
ਮਿਹਰਿ ਕਰੇ ਜੇ ਮਿਹਰਵਾਨੁ ਗੁਰਮੁਖਿ ਸਾਧਸੰਗਤਿ ਰੰਗੁ ਮਾਣੈ ।
ਪੈਰੀ ਪੈ ਪਾ ਖਾਕੁ ਹੋਇ ਸਾਹਿਬੁ ਦੇ ਚਲੈ ਓਹੁ ਭਾਣੈ ।
ਹਉਮੈ ਜਾਇ ਤ ਜਾਇ ਸਿਵਾਣੈ ॥ – ੪/੧੯.੧-੭

ਦੁਇ ਦਿਹਿ ਚੰਦੁ ਅਲੋਪੁ ਹੋਇ ਤੀਐ ਦਿਹ ਚੜ੍ਹਦਾ ਹੋਇ ਨਿਕਾ ।
ਉਠਿ ਉਠਿ ਜਗਤੁ ਜੁਹਾਰਦਾ ਗਗਨ ਮਹੇਸੁਰ ਮਸਤਕਿ ਟਿਕਾ ।
ਸੋਲਹ ਕਲਾ ਸੰਘਾਰੀਐ ਸਫਲੁ ਜਨਮੁ ਸੋਹੈ ਕਲਿ ਇਕਾ ।
ਅੰਮ੍ਰਿਤ ਕਿਰਣਿ ਸੁਹਾਵਣੀ ਨਿਝਰੁ ਝਰੈ ਸਿੰਜੈ ਸਹਸਿਕਾ ।

ਸੀਤਲੁ ਸਾਂਤਿ ਸੰਤੋਖੁ ਦੇ ਸਹਜ ਸਜੋਗੀ ਰਤਨ ਅਮਿਕਾ ।
ਕਰੈ ਅਨੇਰਹੁ ਚਾਨਣਾ ਡੋਰ ਚਕੋਰ ਧਿਆਨੁ ਧਰਿ ਛਿਕਾ ।
ਆਪੁ ਗਵਾਇ ਅਮੋਲ ਮਣਿਕਾ ॥ - ੪/੨੦.੧-੭

ਹੋਇ ਨਿਮਾਣਾ ਭਗਤਿ ਕਰਿ ਗੁਰਮੁਖਿ ਧ੍ਰੂ ਹਰਿ ਦਰਸਨੁ ਪਾਇਆ ।
ਭਗਤਿ ਵਛਲੁ ਹੋਇ ਭੇਟਿਆ ਮਾਣੁ ਨਿਮਾਣੇ ਆਪਿ ਦਿਵਾਇਆ ।
ਮਾਤ ਲੋਕ ਵਿਚਿ ਮੁਕਤਿ ਕਰਿ ਨਿਹਚਲੁ ਵਾਸੁ ਅਗਾਸਿ ਚੜਾਇਆ ।
ਚੰਦ ਸੂਰਜ ਤੇਤਿਸ ਕਰੋੜਿ ਪਰਦਖਣਾ ਚਉਫੇਰਿ ਫਿਰਾਇਆ ।
ਵੇਦ ਪੁਰਾਣ ਵਖਾਣਦੇ ਪਰਗਟੁ ਕਰਿ ਪਰਤਾਪੁ ਜਣਾਇਆ ।
ਅਬਿਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਵੀਚਾਰੁ ਨ ਆਇਆ ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ - ੪/੨੧.੧-੭

ਥਾਉ ਨਿਥਾਵੇ ਮਾਣੁ ਮਣੋਤਾ ॥ - ੧੦/੨੧.੯

ਭੂਹ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੈ । - ੧੧/੯.੭

ਮਥੈ ਤਿਵੜੀ ਬਾਮਣੈ ਸਉਹੇ ਆਏ ਮਸਲਤਿ ਫੇਰੀ ।
ਸਿਰੁ ਉਚਾ ਅਹੰਕਾਰ ਕਰਿ ਵਲ ਦੇ ਪਗ ਵਲਾਏ ਡੇਰੀ ।
ਅਖੀਂ ਮੂਲਿ ਨ ਪੂਜੀਅਨਿ ਕਰਿ ਕਰਿ ਵੇਖਨਿ ਮੇਰੀ ਤੇਰੀ ।
ਨਕੁ ਨ ਕੋਈ ਪੂਜਦਾ ਖਾਇ ਮਰੋੜੀ ਮਣੀ ਘਨੇਰੀ ।
ਉਚੇ ਕੰਨ ਨ ਪੂਜੀਅਨਿ ਉਸਤਤਿ ਨਿੰਦਾ ਭਲੀ ਭਲੇਰੀ ।
ਬੋਲਹੁ ਜੀਭ ਨ ਪੂਜੀਐ ਰਸ ਕਸ ਬਹੁ ਚਖੀ ਦੰਦਿ ਘੇਰੀ ।
ਨੀਵੇਂ ਚਰਣ ਪੂਜ ਹਥ ਕੇਰੀ ॥ - ੨੩/੧੨.੧-੭

ਹਸਤਿ ਅਖਾਜੁ ਗੁਮਾਨ ਕਰਿ ਸੀਹੁ ਸਤਾਣਾ ਕੋਇ ਨ ਖਾਈ ।
ਹੋਇ ਨਿਮਾਣੀ ਬਕਰੀ ਦੀਨ ਦੁਨੀ ਵਡਿਆਈ ਪਾਈ ।
ਮਰਣੈ ਪਰਣੈ ਮੰਨੀਐ ਜਗਿ ਭੋਗਿ ਪਰਵਾਣੁ ਕਰਾਈ ।
ਮਾਸੁ ਪਵਿਤ੍ਰ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ ।
ਚਮੜੇ ਦੀਆਂ ਕਰਿ ਜੁਤੀਆ ਸਾਧੂ ਚਰਣ ਸਰਣਿ ਲਿਵ ਲਾਈ ।
ਤੂਰ ਪਖਾਵਜ ਮੜੀਦੇ ਕੀਰਤਨੁ ਸਾਧਸੰਗਤਿ ਸੁਖਦਾਈ ।
ਸਾਧਸੰਗਤਿ ਸਤਿਗੁਰ ਸਰਣਾਈ ॥ - ੨੩/੧੩.੧-੭

ਨੀਚਹੁ ਨੀਚੁ ਸਦਾਵਣਾ ਗੁਰ ਉਪਦੇਸੁ ਕਮਾਵੈ ਕੋਈ ।
ਤ੍ਰੈ ਵੀਹਾਂ ਦੇ ਦੰਮ ਲੈ ਇਕੁ ਰੁਪਈਆ ਹੋਛਾ ਹੋਈ ।
ਦਸੀ ਰੁਪਯੀਂ ਲਈਦਾ ਇਕੁ ਸੁਨਈਆ ਹਉਲਾ ਸੋਈ ।
ਸਹਸ ਸੁਨਈਏ ਮੁਲੁ ਕਰਿ ਲੱਯੈ ਹੀਰਾ ਹਾਰ ਪਰੋਈ । - ੨੩/੨੧.੧-੪

ਡੇਮੂੰ ਖਖਰਿ ਮਿਸਰੀ ਮਖੀ ਮੇਲੁ ਮਖੀਰੁ ਉਪਾਇਆ ।
ਪਾਟ ਪਟੰਬਰ ਕੀੜਿਅਹੁ ਕੁਟਿ ਕਟਿ ਸਣੁ ਕਿਰਤਾਸੁ ਬਣਾਇਆ ।
ਮਲਮਲ ਹੋਇ ਵੜੇਵਿਅਹੁ ਚਿਕੜਿ ਕਵਲੁ ਭਵਰੁ ਲੋਭਾਇਆ ।
ਜਿਉ ਮਣਿ ਕਾਲੇ ਸਪ ਸਿਰਿ ਪਥਰੁ ਹੀਰੇ ਮਾਣਕ ਛਾਇਆ ।
ਜਾਣੁ ਕਥੂਰੀ ਮਿਰਗ ਤਨਿ ਨਾਉ ਭਗਉਤੀ ਲੋਹੁ ਘੜਾਇਆ ।
ਮੁਸਕੁ ਬਿਲੀਅਹੁ ਮੇਦੁ ਕਰਿ ਮਜਲਸ ਅੰਦਰਿ ਮਹ ਮਹਕਾਇਆ ।
ਨੀਚ ਜੋਨਿ ਉਤਮੁ ਫਲੁ ਪਾਇਆ ॥ – ੨੫/੬.੧-੭

ਬਲਿ ਪੋਤਾ ਪ੍ਰਹਿਲਾਦ ਦਾ ਇੰਦਰ ਪੁਰੀ ਦੀ ਇਛ ਇਛੰਦਾ ।
ਕਰਿ ਸੰਪੂਰਣੁ ਜਗੁ ਸਉ ਇਕ ਇਕੋਤਰੁ ਜਗੁ ਕਰੰਦਾ ।
ਬਾਵਨ ਰੂਪੀ ਆਇ ਕੈ ਗਰਬੁ ਨਿਵਾਰਿ ਭਗਤ ਉਧਰੰਦਾ ।
ਇੰਦ੍ਰਾਸਣ ਨੋ ਪਰਹਰੈ ਜਾਇ ਪਤਾਲਿ ਸੁ ਹੁਕਮੀ ਬੰਦਾ ।
ਬਲਿ ਛਲਿ ਆਪੁ ਛਲਾਇਓਨੁ ਦਰਵਾਜੇ ਦਰਵਾਨ ਹੋਵੰਦਾ ।
ਸ੍ਵਾਤਿ ਬੂੰਦ ਲੈ ਸਿਪ ਜਿਉ ਮੋਤੀ ਚੁਭੀ ਮਾਰਿ ਸੁਹੰਦਾ ।
ਹੀਰੈ ਹੀਰਾ ਬੇਧਿ ਮਿਲੰਦਾ ॥ – ੨੫/੭.੧-੭

ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ ।
ਗੁਰਮੁਖਿ ਮਾਰਗਿ ਚਲਣਾ ਇਕਤੁ ਖਡੁ ਸਹੰਸ ਸਮਾਏ ।
ਘਿਅ ਸਕਰ ਦੀ ਵਾਸੁ ਲੈ ਜਿਥੈ ਧਰੀ ਤਿਥੈ ਚਲਿ ਜਾਏ ।
ਡੁਲੈ ਖੰਡੁ ਜੁ ਰੇਤੁ ਵਿਚਿ ਖੰਡੂ ਦਾਣਾ ਚੁਣਿ ਚੁਣਿ ਖਾਏ ।
ਭ੍ਰਿੰਗੀ ਦੇ ਭੈ ਜਾਇ ਮਰਿ ਹੋਵੈ ਭ੍ਰਿੰਗੀ ਮਾਰਿ ਜੀਵਾਏ ।
ਅੰਡਾ ਕਛੁ ਕੂੰਜ ਦਾ ਆਸਾ ਵਿਚਿ ਨਿਰਾਸੁ ਵਲਾਏ ।
ਗੁਰਮੁਖਿ ਗੁਰਸਿਖੁ ਸੁਖ ਫਲੁ ਪਾਏ ॥ – ੨੫/੮.੧-੭

ਸੂਰਜ ਪਾਸਿ ਬਿਆਸੁ ਜਾਇ ਹੋਇ ਭੁਣਹਣਾ ਕੰਨਿ ਸਮਾਣਾ ।
ਪੜ੍ਹਿ ਵਿਦਿਆ ਘਰਿ ਆਇਆ ਗੁਰਮੁਖਿ ਬਾਲਮੀਕ ਮਨਿ ਭਾਣਾ ।
ਆਦਿ ਬਿਆਸ ਵਖਾਣੀਐ ਕਥਿ ਕਥਿ ਸਾਸਤ੍ਰ ਵੇਦ ਪੁਰਾਣਾ ।
ਨਾਰਦਿ ਮੁਨਿ ਉਪਦੇਸਿਆ ਭਗਤਿ ਭਾਗਵਤੁ ਪੜ੍ਹਿ ਪਤੀਆਣਾ ।
ਚਉਦਹ ਵਿਦਿਆ ਸੋਧਿ ਕੈ ਪਰਉਪਕਾਰੁ ਅਚਾਰੁ ਸੁਖਾਣਾ ।
ਪਰਉਪਕਾਰੀ ਸਾਧਸੰਗੁ ਪਤਿਤ ਉਧਾਰਣੁ ਬਿਰਦੁ ਵਖਾਣਾ ।
ਗੁਰਮੁਖਿ ਸੁਖ ਫਲੁ ਪਤਿ ਪਰਵਾਣਾ ॥ – ੨੫/੯.੧-੭

ਰਾਜ ਜੋਗੁ ਹੈ ਜਨਕ ਦੇ ਵਡਾ ਭਗਤੁ ਕਰਿ ਵੇਦੁ ਵਖਾਣੈ ।
ਸਨਕਾਦਿਕ ਨਾਰਦ ਉਦਾਸ ਬਾਲ ਸੁਭਾਇ ਅਤੀਤੁ ਸੁਹਾਣੈ ।
ਜੋਗ ਭੋਗ ਲਖ ਲੰਘਿ ਕੈ ਗੁਰਸਿਖ ਸਾਧਸੰਗਤਿ ਨਿਰਬਾਣੈ ।
ਆਪੁ ਗਣਾਇ ਵਿਗੁਚਣਾ ਆਪੁ ਗਵਾਏ ਆਪੁ ਸਿਵਾਣੈ ।
ਗੁਰਮੁਖਿ ਮਾਰਗੁ ਸਚ ਦਾ ਪੈਰੀ ਪਵਣਾ ਰਾਜੇ ਰਾਣੈ ।

ਗਰਬੁ ਗੁਮਾਨੁ ਵਿਸਾਰਿ ਕੈ ਗੁਰਮਤਿ ਰਿਦੈ ਗਰੀਬੀ ਆਣੈ ।
ਸਚੀ ਦਰਗਹ ਮਾਣੁ ਨਿਮਾਣੈ ॥ - ੨੫/੧੧.੧-੭

ਇਕਤੁ ਥੇਕੈ ਦੁਇ ਖੜਗੁ ਦੁਇ ਪਾਤਿਸਾਹ ਨ ਮੁਲਕਿ ਸਮਾਣੈ ।
ਵੀਹ ਫਕੀਰ ਮਸੀਤਿ ਵਿਚਿ ਖਿੰਥ ਖਿੰਧੋਲੀ ਹੇਠਿ ਲੁਕਾਣੈ ।
ਜੰਗਲ ਅੰਦਰਿ ਸੀਹ ਦੁਇ ਪੋਸਤ ਡੋਡੇ ਖਸਖਸ ਦਾਣੈ ।
ਸੂਲੀ ਉਪਰਿ ਖੇਲਣਾ ਸਿਰਿ ਧਰਿ ਛਤ੍ਰ ਬਜਾਰ ਵਿਕਾਣੈ ।
ਕੋਲੂ ਅੰਦਰਿ ਪੀੜੀਅਨਿ ਪੋਸਤਿ ਪੀਹਿ ਪਿਆਲੇ ਛਾਣੈ ।
ਲਉਬਾਲੀ ਦਰਗਾਹ ਵਿਚਿ ਗਰਬੁ ਗੁਨਾਹੀ ਮਾਣੁ ਨਿਮਾਣੈ ।
ਗੁਰਮੁਖਿ ਹੋਂਦੇ ਤਾਣਿ ਨਿਤਾਣੈ॥ - ੨੫/੧੬.੧-੭

ਸਿਰ ਤਲਵਾਇਆ ਬਿਰਖੁ ਹੈ ਹੋਇ ਸਹਸ ਫਲ ਸੁਫਲ ਫਲੰਦਾ ।
ਨਿਰਮਲੁ ਨੀਰੁ ਵਖਾਣੀਐ ਸਿਰੁ ਨੀਵਾਂ ਨੀਵਾਣਿ ਚਲੰਦਾ ।
ਸਿਰੁ ਉਚਾ ਨੀਵੇਂ ਚਰਣ ਗੁਰਮੁਖਿ ਪੈਰੀ ਸੀਸੁ ਪਵੰਦਾ ।
ਸਭਦੂ ਨੀਵੀ ਧਰਤਿ ਹੋਇ ਅਨੁ ਧਨੁ ਸਭੁ ਸੈ ਸਾਰੁ ਸਹੰਦਾ । - ੨੬/੧੫.੧-੪

ਨਖ ਸਿਖ ਲਉ ਸਗਲ ਅੰਗ ਰੋਮ ਰੋਮ ਕਰਿ ।
ਕਾਟਿ ਕਾਟਿ ਸਿਖਨ ਕੇ ਚਰਨ ਪਰ ਵਾਰੀਐ ।
ਅਗਨਿ ਜਲਾਇ, ਫੁਨਿ ਪੀਸਨ ਪੀਸਾਇ ਤਾਂਹਿ
ਲੈ ਉਡੇ ਪਵਨ ਹੁਇ ਅਨਿਕ ਪ੍ਰਕਾਰੀਐ ।
ਜਤ ਕਤ ਸਿਖ ਪਗ ਧਰੈ ਗੁਰ ਪੰਥ ਪ੍ਰਾਤ ।
ਤਾਹੂ ਤਾਹੂ ਮਾਰਗ ਮੈ ਭਸਮ ਕੈ ਡਾਰੀਐ ।
ਤਿਹ ਪਦ ਪਾਦਕ ਚਰਨ ਲਿਵ ਲਾਗੀ ਰਹੈ।
ਦਯਾ ਕੈ ਦਯਾਲ ਮੋਹਿ ਪਤਿਤ ਉਧਾਰੀਐ ॥੬੭੨॥

## ਨਿਰਬਾਨੀ

ਸਹਜ ਸਮਾਧਿ ਸਾਧਸੰਗਿ ਇਕਰੰਗ ਜੋਈ ।
ਸੋਈ ਗੁਰਮੁਖਿ ਨਿਰਮਲ ਨਿਰਬਾਨੀ ਹੈ ॥੩੨੭.੪॥

## ਪਰਉਪਕਾਰ/ਰੀ

ਪਰਉਪਕਾਰੀ ਗੁਰੂ ਪਿਆਰੇ ॥ - ੪/੧.੭

ਪਰਉਪਕਾਰੀ ਮਿਲਨਿ ਹਸੰਦੇ ॥ - ੬/੧੪.੭

ਸਹਨਿ ਅਵਟਣੁ ਪਰਉਪਕਾਰੀ॥ - ੧੧/੨.੮

ਕੋਟਨਿ ਕੋਟਾਨਿ ਮਿਸਟਾਨਿ ਪਾਨ ਸੁਧਾਰਸ
ਪੁਜਸਿ ਨ ਸਾਧ ਮੁਖ ਮਧੁਰ ਬਚਨ ਕਉ ।
ਸੀਤਲ ਸੁਗੰਧ ਚੰਦ ਚੰਦਨ ਕੋਟਾਨਿ ਕੋਟਿ
ਪੁਜਸਿ ਨ ਸਾਧ ਮਤਿ ਨਿਮ੍ਰਤਾ ਸਚਨ ਕਉ ।
ਕੋਟਨਿ ਕੋਟਾਨਿ ਕਾਮਧੇਨ ਅਉ ਕਲਪਤਰ
ਪੁਜਸਿ ਨ ਕਿੰਚਤ ਕਟਾਛ ਕੇ ਰਚਨ ਕਉ ।
ਸਰਬ ਨਿਧਾਨ ਫਲ ਸਕਲ ਕੋਟਾਨਿ ਕੋਟਿ
ਪੁਜਸਿ ਨ ਪਰਉਪਕਾਰ ਕੇ ਖਚਨ ਖਉ ॥੧੩੦॥

ਕੋਟਨਿ ਕੋਟਾਨਿ ਰੂਪ ਰੰਗ ਅੰਗ ਅੰਗ ਛਬਿ
ਕੋਟਨਿ ਕੋਟਾਨਿ ਸੌਦ ਰਸ ਬਿੰਜਨਾਦ ਕੈ ।
ਕੋਟਨਿ ਕੋਟਾਨਿ ਕੋਟਿ ਬਾਸਨਾ ਸੁਬਾਸ ਰਸਿ
ਕੋਟਨਿ ਕੋਟਾਨਿ ਕੋਟਿ ਰਾਗ ਨਾਦ ਬਾਦ ਕੈ ।
ਕੋਟਨਿ ਕੋਟਾਨਿ ਕੋਟਿ ਰਿਧਿ ਸਿਧਿ ਨਿਧਿ ਸੁਧਾ
ਕੋਟਿਨਿ ਕੋਟਾਨਿ ਗਿਆਨ ਧਿਆਨ ਕਰਮਾਦਿ ਕੈ ।
ਸਗਲ ਪਦਾਰਥ ਹੁਇ ਕੋਟਨਿ ਕੋਟਾਨਿ ਗੁਨ
ਪੁਜਸਿ ਨ ਧਾਮ ਉਪਕਾਰ ਬਿਸਮਾਦਿ ਕੈ ॥੧੩੧॥

ਦਰਸਨ ਜੋਤਿ ਕੋ ਉਦੋਤ ਅਸਚਰਜਮੈ
ਕਿੰਚਤ ਕਟਾਛ ਕੇ ਬਿਸਮ ਕੋਟਿ ਧਿਆਨ ਹੈ ।
ਮੰਦ ਮੁਸਕਾਨਿ ਬਾਨਿ ਪਰਮਦਭੁਤਿ ਗਤਿ
ਮਧੁਰ ਬਚਨ ਕੈ ਥਕਤ ਕੋਟਿ ਗਿਆਨ ਹੈ ।
ਏਕ ਉਪਕਾਰ ਕੇ ਬਿਥਾਰ ਕੋ ਨ ਪਾਰਾਵਾਰੁ
ਕੋਟਿ ਉਪਕਾਰ ਸਿਮਰਨ ਉਨਮਾਨ ਹੈ ।
ਦਇਆਨਿਧਿ ਕ੍ਰਿਪਾਨਿਧਿ ਸੁਖਨਿਧਿ ਸੋਭਾਨਿਧਿ
ਮਿਹਮਾ ਨਿਧਾਨ ਗੰਮਿਤਾ ਨ ਕਾਹੂ ਆਨ ਹੈ ॥੧੪੨॥

## ਪਰ ਤਨ/ਧਨ (ਦੂਖ)

ਜੈਸੇ ਬਿਖ ਤਨਕ ਹੀ ਖਾਤ ਮਰਿ ਜਾਤਿ ਤਾਤ
ਗਾਤਿ ਮੁਰਝਾਤ ਪ੍ਰਤਿਪਾਲੀ ਬਰਖਨ ਕੀ ।
ਮਹਿਖੀ ਦੁਹਾਇ ਦੂਧ ਰਾਖੀਐ ਭਾਂਜਨ ਭਰਿ
ਪਰਤਿ ਕਾਂਜੀ ਕੀ ਬੂੰਦ ਬਾਦਿ ਨ ਰਖਨ ਕੀ ।
ਜੈਸੇ ਕੋਟਿ ਭਾਰਿ ਤੂਲਿ ਰੰਚਕ ਚਿਨਗ ਪਰੇ
ਹੋਤ ਭਸਮਾਤ ਛਿਨ ਮੈ ਅਕਰਖਨ ਕੀ ।
ਤੈਸੇ ਪਰ ਤਨ ਧਨ ਦੂਖਨਾ ਬਿਕਾਰ ਕੀਏ
ਹਰੈ ਨਿਧਿ ਸੁਕ੍ਰਤ ਸਹਜ ਹਰਖਨ ਕੀ ॥੫੦੬॥

ਆਪਦਾ ਅਧੀਨ ਜੈਸੇ ਦੁਖਤ ਦੁਹਾਗਨ ਕਉ
ਸਹਜਿ ਸੁਹਾਗ ਨ ਸੁਹਾਗਨ ਕੋ ਭਾਵਈ ।

ਬਿਰਹਨੀ ਬਿਰਹ ਬਿਓਗ ਮੈ ਸੰਜੋਗਨਿ ਕੋ
ਸੁੰਦਰ ਸਿੰਗਾਰਿ ਅਧਿਕਾਰੁ ਨ ਸੁਹਾਵਈ ।
ਜੈਸੇ ਤਨ ਮਾਂਝਿ ਬਾਂਝਿ ਰੋਗ ਸੋਗ ਸੰਸੋ ਸ੍ਰਮ
ਸਉਤ ਕੇ ਸੁਤਹਿ ਪੇਖਿ ਮਹਾਂ ਦੁਖ ਪਾਵਈ ।
ਤੈਸੇ ਪਰ ਤਨ ਧਨ ਦੂਖਨ ਤ੍ਰਿਦੋਖ ਮਮ
ਸਾਧਨ ਕੋ ਸੁਕ੍ਰਿਤ ਨ ਹਿਰਦੈ ਹਿਤਾਵਈ ॥੫੧੩॥

ਪਰ ਧਨ ਪਰ ਤਨ ਪਰ ਅਪਵਾਦ ਬਾਦ
ਬਲਛਲ ਬੰਚ ਪਰਪੰਚ ਹੀ ਕਮਾਤ ਹੈ ।
ਮਿਤ੍ਰ ਗੁਰ ਸ੍ਵਾਮ ਦ੍ਰੋਹ ਕਾਮ ਕ੍ਰੋਧ ਲੋਭ ਮੋਹ
ਗੋਬਧ ਬਧੂ ਬਿਸ੍ਵਾਸ ਬੰਸ ਬਿਪ੍ਰ ਘਾਤ ਹੈ ।
ਰੋਗ ਸੋਗ ਹੁਇ ਬਿਓਗ ਆਪਦਾ ਦਰਿਦ੍ਰ ਛਿਦ੍ਰ
ਜਨਮੁ ਮਰਨ ਜਮਲੋਕ ਬਿਲਲਾਤ ਹੈ ।
ਕ੍ਰਿਤਘਨ ਬਿਸਿਖ ਬਿਖਿਆਦੀ ਕੋਟਿ ਦੋਖੀ ਦੀਨ
ਅਧਮ ਅਸੰਖ ਮਮ ਰੋਮ ਨ ਪੁਜਾਤ ਹੈ ॥੫੨੧॥

ਬੇਸ੍ਵਾ ਕੇ ਸਿੰਗਾਰ ਬਿਬਿਚਾਰ ਕੋ ਨ ਪਾਰੁ ਪਾਈਐ
ਬਿਨੁ ਭਰਤਾਰ ਕਾਕੀ ਨਾਰ ਕੈ ਬੁਲਾਈਐ ।
ਬਗੁ ਸੇਤੀ ਜੀਵ ਘਾਤ ਕਰਿ ਖਾਤ ਕੇਤੇ ਕੋ
ਮੋਨਿ ਗਹਿ ਧਿਆਨ ਧਰੇ ਜੁਗਤ ਨ ਪਾਈਐ ।
ਭਾਂਡ ਕੀ ਭੰਡਾਈ ਬੁਰਵਾਈ ਨ ਕਹਤ ਆਵੈ
ਅਤਿ ਹੀ ਢਿਠਾਈ ਸੁਕਚਤ ਨ ਲਜਾਈਐ ।
ਤੈਸੇ ਪਰ ਤਨ ਧਨ ਦੂਖਨ ਤ੍ਰਿਦੋਖ ਮਮ
ਅਧਮ ਅਨੇਕ ਏਕ ਰੋਮ ਨ ਪੁਜਾਈਐ ॥੫੨੨॥

ਜਉ ਪੈ ਚੋਰੁ ਚੋਰੀ ਕੈ ਬਤਾਵੈ ਹੰਸ ਮਾਨਸਰ
ਛੂਟਿ ਕੈ ਨ ਜਾਇ ਘਰਿ ਸੂਰੀ ਚାੜਿ ਮਾਰੀਐ ।
ਬਾਟ ਮਾਰ ਬਟਵਾਰੋ ਬਗੁ ਮੀਨ ਜਉ ਬਤਾਵੈ
ਤਤਖਨ ਤਾਤਕਾਲ ਮੂੰਡ ਕਾਟਿ ਡਾਰੀਐ ।
ਜਉ ਪੈ ਪਰਦਾਰਾ ਭਜਿ ਮ੍ਰਿਗਨ ਬਤਾਵੈ
ਬਿਟੂਕਾਨ ਨਾਕ ਖੰਡ ਡੰਡ ਨਗਰ ਨਿਕਾਰੀਐ ।
ਚੋਰੀ ਬਟਵਾਰੀ ਪਰਨਾਰੀ ਕੈ ਤ੍ਰਿਦੋਖ ਮਮ
ਨਰਕ ਅਰਕਸੁਤ ਡੰਡ ਦੇਤ ਹਾਰੀਐ ॥੫੨੪॥

ਜੈਸੇ ਤਉ ਕਹੈ ਮੰਜਾਰ ਕਰਉ ਨ ਅਹਾਰ ਮਾਸ
ਮੂਸਾ ਦੇਖਿ ਪਾਛੇ ਦਉਰੇ ਧੀਰ ਨ ਧਰਤ ਹੈ ।
ਜੈਸੇ ਕਊਆ ਰੀਸ ਕੈ ਮਰਾਲ ਸਭਾ ਜਾਇ ਬੈਠੇ
ਛਾਡਿ ਮੁਕਤਾਹਲ ਦੁਰਗੰਧ ਸਿਮਰਤ ਹੈ ।
ਜੈਸੇ ਮੋਨਿ ਗਹਿ ਸਿਆਰ ਕਰਤ ਅਨੇਕ ਜਤਨ
ਸੁਨਤ ਸਿਆਰ ਭਾਖਿਆ ਰਹਿਓ ਨ ਪਰਤ ਹੈ ।

ਤੈਸੇ ਪਰ ਤਨ ਪਰ ਧਨ ਦੂਖ ਨ ਤ੍ਰਿਦੋਖ ਮਨ
ਕਹਤ ਕੈ ਛਾਡਿਓ ਚਾਹੈ ਟੇਵ ਨ ਟਰਤ ਹੈ ॥੫੩੯॥

**ਪਰਮ ਸਚਾਈਆਂ**

ਵੇਖੋ : 'ਅਖਾਣ'

**ਪਰਮਪਦ (ਸਹਿਜ ਪਦ)**

ਆਦਿ ਅੰਤਿ ਬਿਸਮਾਦ ਫਲ ਦ੍ਰੁਮ ਗੁਰਸਿਖ ਸੰਧ ਗਤਿ ॥
ਆਦਿ ਪਰਮ ਪਰਮਾਦਿ ਅੰਤ ਅਨੰਤ ਨ ਜਾਨਿਐ ॥
ਫਲ ਦ੍ਰੁਮ ਗੁਰਸਿਖ ਸੰਧ ਗਤਿ ਆਦਿ ਅੰਤ ਬਿਸਮਾਦਿ ॥
ਅੰਤ ਅਨੰਤ ਨ ਜਾਨੀਐ ਆਦ ਪਰਮ ਪਰਮਾਦਿ ॥
ਆਦਿ ਪਰਮ ਪਰਮਾਦਿ ਨਾਦ ਮਿਲਿ ਨਾਦ ਸਬਦ ਧੁਨਿ ॥
ਸਲਿਲਹਿ ਸਲਿਲ ਸਮਾਇ ਨਾਦ ਸਰਤਾ ਸਾਗਰ ਸੁਨਿ ॥
ਨਰਪਤਿ ਸੁਤ ਨ੍ਰਿਪ ਹੋਤ ਜੋਤਿ ਗੁਰਮੁਖਿ ਗੁਨ ਗੁਰਜਨ ॥
ਰਾਮ ਨਾਮ ਪ੍ਰਸਾਦਿ ਭਏ ਗੁਰੁ ਤੇ ਗੁਰ ਅਰਜਨ ॥੬॥

ਉਲਟਿ ਪਵਨ ਮਨ ਮੀਨ ਕੀ ਚਪਲ ਗਤਿ
ਸਤਿਗੁਰ ਪਰਚੇ ਪਰਮਪਦ ਪਾਏ ਹੈ ।
ਸੂਰਸਰ ਸੋਖਿ ਪੋਖਿ ਸੋਮਸਰ ਪੂਰਨ ਕੈ
ਬੰਧਨ ਦੇ ਮ੍ਰਿਤਸਰ ਅਪੀਆਂ ਪਿਆਏ ਹੈ ।
ਅਜਰਹਿ ਜਾਰਿ ਮਾਰਿ ਅਮਰਹਿ ਭ੍ਰਾਤਿ ਛਾਡ਼ਿ
ਅਸਥਿਰ ਕੰਧ ਹੰਸ ਅਨਤ ਨ ਧਾਏ ਹੈ ।
ਆਦੈ ਆਦ ਨਾਦੈ ਨਾਦ ਸਲਲੈ ਸਲਿਲ ਮਿਲ਼ਿ
ਬ੍ਰਹਮੈ ਬ੍ਰਹਮ ਮਿਲਿ ਸਹਜ ਸਮਾਏ ਹੈ ॥੧੬॥

ਕਿੰਚਤ ਕਟਾਛ ਦਿਬਿ ਦੇਹ ਦਿਬਿ ਦ੍ਰਿਸਟਿ ਹੁਇ
ਦਿਬਿ ਜੋਤਿ ਕੋ ਧਿਆਨੁ ਦਿਬਿ ਦ੍ਰਿਸਟਾਤ ਕੈ ।
ਸਬਦ ਬਿਬੇਕ ਟੇਕ ਪ੍ਰਗਟ ਹੁਇ ਗੁਰਮਤਿ
ਅਨਹਦ ਗੰਮਿ ਉਨਮਨੀ ਕੋ ਮਤਾਤ ਕੈ ।
ਗਿਆਨ ਧਿਆਨ ਕਰਨੀ ਕੈ ਉਪਜਤ ਪ੍ਰੇਮ ਦਸੁ
ਗੁਰਮੁਖਿ ਸੁਖ ਪ੍ਰੇਮ ਨੇਮ ਨਿਜ ਕ੍ਰਾਤਿ ਕੈ ।
ਚਰਨ ਕਮਲ ਦਲ ਸੰਪਟ ਮਧੁਪ ਗਤਿ,
ਸਹਜ ਸਮਾਧਿ ਮਧ ਪਾਨ ਪ੍ਰਾਨ ਸ਼ਾਂਤਿ ਕੈ ॥੪੩॥

ਚਰਨ ਸਰਨਿ ਮਨ ਬਚ ਕ੍ਰਮ ਹੁਇ ਇਕਤ੍ਰ
ਗੰਮਿਤਾ ਤ੍ਰਿਕਾਲ ਤ੍ਰਿਭਵਨ ਸੁਧਿ ਪਾਈ ਹੈ ।
ਸਹਜ ਸਮਾਧਿ ਸਾਧਿ ਅਗਮ ਅਗਾਧਿ ਕਥਾ
ਅੰਤਰਿ ਦਿਸੰਤਰ ਨਿਰੰਤਰੀ ਜਤਾਈ ਹੈ ।

ਖੰਡ ਬ੍ਰਹਮੰਡ ਪਿੰਡ ਪ੍ਰਾਨ ਪ੍ਰਾਨਪਤਿ ਗਤਿ
ਗੁਰ ਸਿਖ ਸੰਧਿ ਮਿਲੇ ਸੋਹੰ ਲਿਵਲਾਈ ਹੈ ।
ਦਰਪਨ ਦਰਸ ਅਉ ਜੰਤ੍ਰ ਧਨਿ ਜੰਤ੍ਰੀ ਬਿਧਿ
ਓਤਪੋਤਿ ਸੂਤੁ ਏਕੈ ਦੁਬਿਧਾ ਮਿਟਾਈ ਹੈ ॥੪੭॥

ਸਤਿਗੁਰ ਚਰਨ ਸਰਨਿ ਚਲਿ ਜਾਏ ਸਿਖ
ਤਾ ਚਰਨ ਸਰਨਿ ਜਗਤੁ ਚਲਿ ਆਵਈ ।
ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ
ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ ।
ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ
ਸਰਬ ਨਿਧਾਨ ਅਗ੍ਰਭਾਗਿ ਲਿਵ ਲਾਵਈ ।
ਸਤਿਗੁਰ ਸੀਖਿਆ ਦੀਖਿਆ ਹਿਰਦੇ ਪ੍ਰਵੇਸ ਜਾਹਿ
ਤਾਕੀ ਸੀਖ ਸੁਨਤ ਪਰਮਪਦ ਪਾਵਈ ॥੯੭॥

ਸੋਵਤ ਪੈ ਸੁਪਨ ਚਰਿਤ ਚਿਤ੍ਰ ਦੇਖੀਓ ਚਾਹੇ
ਸਹਜ ਸਮਾਧਿ ਬਿਖੈ ਉਨਮਨੀ ਜੋਤਿ ਹੈ ।
ਸੁਰਾਪਾਨ ਸੰਦ ਮਤਵਾਰਾ ਪ੍ਰਤਿ ਪ੍ਰਸੰਨ ਜਿਉ
ਨਿਝਰ ਅਪਾਰ ਧਾਰ ਅਨਭੈ ਉਦੋਤ ਹੈ ।
ਬਾਲਕ ਪੈ ਨਾਦ ਬਾਦ ਸਬਦ ਬਿਧਾਨ ਚਾਹੈ
ਅਨਹਦ ਧੁਨਿ ਰੁਨਝੁਨ ਸ੍ਰੁਤਿ ਸ੍ਰੋਤ ਹੈ ।
ਅਕਥ ਕਥਾ ਬਿਨੋਦ ਸੋਈ ਜਾਨੈ ਜਾਮੈ ਬੀਤੈ
ਚੰਦਨ ਸੁਗੰਧ ਜਿਉ ਤਰੋਵਰ ਨ ਗੋਤ ਹੈ ॥੧੭੨॥

ਜੈਸੇ ਦਰਪਨ ਬਿਖੈ ਬਦਨੁ ਬਿਲੋਕੀਅਤ
ਐਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ ।
ਜੈਸੇ ਜੰਤ੍ਰ ਧੁਨਿ ਬਿਖੈ ਬਾਜਤ ਬਜੰਤ੍ਰੀ ਕੋ ਮਨੁ
ਤੈਸੇ ਘਟ ਘਟ ਗੁਰ ਸਬਦ ਗਿਆਨ ਹੈ ।
ਮਨ ਬਚ ਕ੍ਰਮ ਜਤ੍ਰ ਕਤ੍ਰ ਸੈ ਇਕਤ੍ਰ ਭਏ
ਪੂਰਨ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ ।
ਉਨਮਨ ਮਗਨ ਗਗਨ ਅਨਹਦਧੁਨਿ
ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ ॥੨੬੮॥

ਚਰਨਕਮਲ ਮਕਰੰਦ ਰਸ ਲੁਭਿਤ ਹੁਇ
ਮਨ ਮਧੁਕਰ ਸੁਖ ਸੰਪਟ ਸਮਾਨੇ ਹੈ ।
ਪਰਮ ਸੁਗੰਧ ਅਤਿ ਕੋਮਲ ਸੀਤਲਤਾ ਕੈ
ਬਿਮਲ ਸਥਲ ਨਿਹਚਲ ਨ ਡੁਲਾਨੇ ਹੈ ।
ਸਹਜ ਸਮਾਧਿ ਅਤਿ ਅਗਮ ਅਗਾਧਿ ਲਿਵ
ਅਨਹਦ ਰੁਨਝੁਨ ਧੁਨਿ ਉਰ ਗਾਨੇ ਹੈ ।
ਪੂਰਨ ਪਰਮ ਜੋਤਿ ਪਰਮ ਨਿਧਾਨ ਦਾਨ
ਆਨ ਗਿਆਨ ਧਿਆਨੁ ਸਿਮਰਨ ਬਿਸਰਾਨੇ ਹੈ ॥੨੭੧॥

ਗੁਰਮਤਿ ਸਤਿ ਏਕ ਟੇਕ ਦੁਤੀਆ ਨਾ ਸਤਿ
ਸਿਵ ਨ ਸਕਤ ਗਤਿ ਅਨਭੈ ਅਭਿਆਸੀ ਹੈ ।
ਤ੍ਰਿਗੁਨ ਅਤੀਤ ਜੀਤ ਨ ਹਾਰ ਨ ਹਰਖ ਸੋਗ
ਸੰਜੋਗ ਬਿਓਗ ਮੇਟਿ ਸਹਜ ਨਿਵਾਸੀ ਹੈ ।
ਚਤੁਰਬਰਨ ਇਕ ਬਰਨ ਹੁਇ ਸਾਧਸੰਗ
ਪੰਚ ਪਰਪੰਚ ਤਿਆਗਿ ਬਿਸਮ ਬਿਸ੍ਵਾਸੀ ਹੈ ।
ਖਟਦਰਸਨ ਪਰੈ ਪਾਰ ਹੁਇ ਸਪਤਸਰ
ਨਵਦੁਆਰ ਉਲੰਘਿ ਦਸਮਈ ਉਦਾਸੀ ਹੈ ॥੩੩੩॥

ਦਿਨਕਰ ਕਿਰਨਿ ਸੁਹਾਤ ਸੁਖਦਾਈ ਅੰਗ
ਰਚਤ ਸਿੰਗਾਰ ਅਭਰਨ ਸਖੀ ਆਇਕੈ ।
ਪ੍ਰਿਥਮ ਉਬਟਨਾ ਕੈ ਸੀਸ ਮੈ ਮਲਉਨੀ ਮੇਲਿ
ਮਜਨ ਉਸਨ ਜਲ ਨਿਰਮਲ ਭਾਏ ਕੈ ।
ਕੁਸਮ ਅਵੇਸ ਕੇਸ ਬਾਸਤ ਫੁਲੇਲ ਮੇਲ
ਅੰਗ ਅਰਗਜਾ ਲੇਪ ਹੋਤ ਉਪਜਾਇਕੈ ।
ਚੀਰ ਚਾਰ ਦਰਪਨ ਮਧਿ ਆਪਾ ਆਪੁ ਚੀਨਿ॥
ਬੈਠੀ ਪਰਜੰਕ ਪਰਿ ਧਾਵਰੀ ਨ ਧਾਇਕੈ ॥੩੪੬॥

ਜੈਸੇ ਅਹਿ ਨਿਸ ਅੰਧਿਆਰੀ ਮਣਿ ਕਾਢ ਰਾਖੈ
ਕ੍ਰੀੜਾ ਕੈ ਦੁਰਾਵੈ ਪੁਨ ਕਾਹੂ ਨ ਦਿਖਾਵਹੀ ।
ਜੈਸੇ ਬਰ ਨਾਰ ਕਰ ਸਿਹਜਾ ਸੰਜੋਗ ਭੋਗ
ਹੋਤ ਪਰਭਾਤ ਤਨ ਛਾਦਨ ਛੁਪਾਵਹੀ ।
ਜੈਸੇ ਅਲ ਕਮਲ ਸੰਪਟ ਅਚਵਤ ਮਧ
ਭੋਰ ਭਏ ਜਾਤ ਉਡ ਨਾਤੋ ਨ ਜਨਾਵਹੀ ।
ਤੈਸੇ ਗੁਰਸਿਖ ਉਠ ਬੈਠਤ ਅੰਮ੍ਰਿਤ ਜੋਗ
ਸਭ ਸੁਧਾ ਰਸ ਚਾਖ ਸੁਖ ਤ੍ਰਿਪਤਾਵਹੀ ॥੫੬੮॥

**ਪਰਮਾਤਮਾ**

ਵੇਖੋ : 'ਪਾਰਬ੍ਰਹਮ'

**ਪਵਣ ਗੁਰੁ ਪਾਣੀ ...**

ਵੇਖੋ : 'ਵਿਆਖਿਆ, ਗੁਰਬਾਣੀ-ਸ਼ਬਦ'

**ਪਾਤਿਸਾਹ**

ਪਾਤਿਸਾਹਾਂ ਪਤਿਸਾਹੁ ਸੋ ਗੁਰਮੁਖਿ ਵਰਤੈ ਗੁਰ ਪਰਸਾਦੇ ।
ਸਾਹ ਸੁਹੇਲੇ ਆਦਿ ਜੁਗਾਦੇ ॥ – ੫/੧੧.੬-੭

ਸਤਿਗੁਰ ਸਚਾ ਪਾਤਿਸਾਹੁ ਦੁਬਿਧਾ ਮਾਰਿ ਮਵਾਸਾ ਗੋਈ ।
ਗੁਰਮੁਖਿ ਜਾਤਾ ਜਾਣੁ ਜਣੋਈ ॥ – ੫/੧੨.੬-੭

ਪਾਪ (ਅਸਰ)

ਜੈਸੇ ਪਾਕਸਾਲਾ ਬਾਲਾ ਬਿੰਜਨ ਅਨੇਕ ਰਚੈ
ਛੂਅਤ ਅਪਾਵਨ ਛਿਨਕ ਛੋਤ ਲਾਗ ਹੈ ।
ਜੈਸੇ ਤਨ ਸਾਜਤ ਸਿੰਗਾਰ ਨਾਰਿ ਆਨੰਦ ਕੈ
ਪੁਹਪਵੰਤੀ ਹ੍ਵੈ ਪ੍ਰਿਯਾ ਸਿਹਜਾ ਤਿਆਗ ਹੈ ।
ਜੈਸੇ ਗ੍ਰਭਧਾਰ ਨਾਰਿ ਜਤਨ ਕਰਤ ਨਿਤ
ਮਲ ਮੈ ਗਰਭਛੇਦ ਖੇਦ ਨਿਹਭਾਗ ਹੈ ।
ਤੈਸੇ ਸੀਲ ਸੰਜਮ ਜਨਮ ਪਰਜੰਤ ਕੀਜੈ
ਤਨਕ ਹੀ ਪਾਪ ਕੀਏ ਤੂਲ ਮੈ ਬਜਾਗ ਹੈ ॥੬੩੭॥

ਪਾਰਬ੍ਰਹਮ

ਭੇਖੀ ਪ੍ਰਭੂ ਨ ਪਾਈਐ ਆਪੁ ਗਵਾਏ ਰੂਪ ਨ ਰੇਖੈ । – ੧/੨੫.੬

ਆਪਨੜੈ ਹਥਿ ਆਰਸੀ ਆਪੇ ਹੀ ਦੇਖੈ ।
ਆਪੇ ਦੇਖਿ ਦਿਖਾਇਦਾ ਛਿਅ ਦਰਸਨਿ ਭੇਖੈ ।
ਜੇਹਾ ਮੂਹੁ ਕਰਿ ਭਾਲਿਦਾ ਤੇਵੇਹੈ ਲੇਖੈ ।
ਹਸਦੇ ਹਸਦਾ ਦੇਖੀਐ ਸੋ ਰੂਪ ਸਰੇਖੈ ।
ਰੋਂਦੈ ਦਿਸੈ ਰੋਵਦਾ ਹੋਏ ਨਿਮਖ ਨਿਮੇਖੈ ।
ਆਪੇ ਆਪਿ ਵਰਤਦਾ ਸਤਿਸੰਗਿ ਵਿਸੇਖੈ ॥ – ੨/੧.੧-੬

ਜਿਉ ਜੰਤ੍ਰੀ ਹਥਿ ਜੰਤ੍ਰੁ ਲੈ ਸਭਿ ਰਾਗ ਵਜਾਏ ।
ਆਪੇ ਸੁਣਿ ਸੁਣਿ ਮਗਨੁ ਹੋਇ ਆਪੇ ਗੁਣ ਗਾਏ ।
ਸਬਦਿ ਸੁਰਤਿ ਲਿਵ ਲੀਣੁ ਹੋਇ ਆਪਿ ਰੀਝਿ ਰੀਝਾਏ ।
ਕਥਤਾ ਬਕਤਾ ਆਪਿ ਹੈ ਸੁਰਤਾ ਲਿਵ ਲਾਏ ।
ਆਪੇ ਹੀ ਵਿਸਮਾਦੁ ਹੋਇ ਸਰਬੰਗਿ ਸਮਾਏ ।
ਆਪੇ ਆਪਿ ਵਰਤਦਾ ਗੁਰਮੁਖਿ ਪਤੀਆਏ ॥ – ੨/੨.੧-੬

ਆਪੇ ਭੁਖਾ ਹੋਇ ਕੈ ਆਪਿ ਜਾਇ ਰਸੋਈ ।
ਭੋਜਨੁ ਆਪਿ ਬਣਾਇਦਾ ਰਸ ਵਿਚਿ ਰਸ ਗੋਈ ।
ਆਪੇ ਖਾਇ ਸਲਾਹਿ ਕੈ ਹੋਇ ਤ੍ਰਿਪਤਿ ਸਮੋਈ ।
ਆਪੇ ਰਸੀਆ ਆਪਿ ਰਸੁ ਰਸੁ ਰਸਨਾ ਭੋਈ ।
ਦਾਤਾ ਭੁਗਤਾ ਆਪਿ ਹੈ ਸਰਬੰਗੁ ਸਮੋਈ ।

ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਹੋਈ ॥ – ੨/੩.੧-੬

ਆਪੇ ਪਲੰਘੁ ਵਿਛਾਇ ਕੈ ਆਪਿ ਅੰਦਰਿ ਸਉਂਦਾ ।
ਸੁਹਣੇ ਅੰਦਰਿ ਜਾਇ ਕੈ ਦੇਸੰਤਰਿ ਭਉਂਦਾ ।
ਰੰਕੁ ਰਾਉ ਰਾਉ ਰੰਕੁ ਹੋਇ ਦੁਖ ਸੁਖ ਵਿਚਿ ਪਉਂਦਾ ।
ਤਤਾ ਸੀਅਰਾ ਹੋਇ ਜਲੁ ਆਵਟਣੁ ਖਉਂਦਾ ।
ਹਰਖ ਸੋਗ ਵਿਚਿ ਧਾਂਵਦਾ ਚਾਵਾਏ ਚਉਂਦਾ ।
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਰਉਂਦਾ ॥ – ੨/੪.੧-੬

ਸਮਸਰਿ ਵਰਸੈ ਸ੍ਵਾਂਤ ਬੂੰਦ ਜਿਉ ਸਭਨੀ ਥਾਈ ।
ਜਲ ਅੰਦਰਿ ਜਲੁ ਹੋਇ ਮਿਲੈ ਧਰਤੀ ਬਹੁ ਭਾਈ ।
ਕਿਰਖ ਬਿਰਖ ਰਸ ਕਸ ਘਣੇ ਫਲੁ ਫੁਲੁ ਸੁਹਾਈ ।
ਕੇਲੇ ਵਿਚਿ ਕਪੂਰੁ ਹੋਇ ਸੀਤਲੁ ਸੁਖਦਾਈ ।
ਮੋਤੀ ਹੋਵੈ ਸਿਪ ਮੁਹਿ ਬਹੁ ਮੋਲ ਮੁਲਾਈ ।
ਬਿਸੀਅਰ ਦੇ ਮੁਹਿ ਕਾਲਕੂਟ ਚਿਤਵੇ ਬੁਰਿਆਈ ।
ਆਪੇ ਆਪਿ ਵਰਤਦਾ ਸਤਿਸੰਗਿ ਸੁਭਾਈ ॥ – ੨/੫.੧-੬

ਸੋਈ ਤਾਂਬਾ ਰੰਗ ਸੰਗਿ ਜਿਉ ਕੈਹਾਂ ਹੋਈ ।
ਸੋਈ ਤਾਂਬਾ ਜਿਸਤ ਮਿਲਿ ਪਿਤਲ ਅਵਲੋਈ ।
ਸੋਈ ਸੀਸੇ ਸੰਗਤੀ ਭੰਗਾਰ ਭੁਲੋਈ ।
ਤਾਂਬਾ ਪਾਰਸਿ ਪਰਸਿਆ ਹੋਇ ਕੰਚਨ ਸੋਈ ।
ਸੋਈ ਤਾਂਬਾ ਭਸਮ ਹੋਇ ਅਉਖਧ ਕਰਿ ਭੋਈ ।
ਆਪੇ ਆਪਿ ਵਰਤਦਾ ਸੰਗਤਿ ਗੁਣ ਗੋਈ ॥ – ੨/੬.੧-੬

ਪਾਣੀ ਕਾਲੇ ਰੰਗਿ ਵਿਚਿ ਜਿਉ ਕਾਲਾ ਦਿਸੈ ।
ਰਤਾ ਰਤੇ ਰੰਗਿ ਵਿਚਿ ਮਿਲਿ ਮੇਲਿ ਸਲਿਸੈ ।
ਪੀਲੈ ਪੀਲਾ ਹੋਇ ਮਿਲੈ ਹਿਤੁ ਜੇਹੀ ਵਿਸੈ ।
ਸਾਵਾ ਸਾਵੇ ਰੰਗਿ ਮਿਲਿ ਸਭਿ ਰੰਗ ਸਰਿਸੈ ।
ਤਤਾ ਠੰਢਾ ਹੋਇ ਕੈ ਹਿਤ ਜਿਸੈ ਤਿਸੈ ।
ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਜਿਸੈ ॥ – ੨/੭.੧-੬

ਦੀਵਾ ਬਲੈ ਬੈਸੰਤਰਹੁ ਚਾਨਣੁ ਅਨ੍ਹੇਰੇ ।
ਦੀਪਕ ਵਿਚਹੁੰ ਮਸੁ ਹੋਇ ਕੰਮ ਆਇ ਲਿਖੇਰੇ ।
ਕਜਲੁ ਹੋਵੈ ਕਾਮਣੀ ਸੰਗਿ ਭਲੇ ਭਲੇਰੇ ।
ਮਸਵਾਣੀ ਹਰਿ ਜਸੁ ਲਿਖੈ ਦਫਤਰ ਅਗਲੇਰੇ ।
ਆਪੇ ਆਪਿ ਵਰਤਦਾ ਗੁਰਮੁਖਿ ਚਉਫੇਰੇ ॥ – ੨/੮.੧-੬

ਬਿਰਖੁ ਹੋਵੈ ਬੀਉ ਬੀਜੀਐ ਕਰਦਾ ਪਾਸਾਰਾ ।
ਜੜ ਅੰਦਰਿ ਪੇਡ ਬਾਹਰਾ ਬਹੁ ਡਾਲ ਬਿਸਥਾਰਾ ।
ਪਤ ਫੁਲ ਫਲ ਫਲੀਦਾ ਰਸ ਰੰਗ ਸਵਾਰਾ ।
ਵਾਸੁ ਨਿਵਾਸੁ ਉਲਾਸੁ ਕਰਿ ਹੋਇ ਵਡ ਪਰਵਾਰਾ ।
ਫਲ ਵਿਚਿ ਬੀਉ ਸੰਜੀਉ ਹੋਇ ਫਲ ਫਲੇ ਹਜਾਰਾ ।
ਆਪੇ ਆਪਿ ਵਰਤਦਾ ਗੁਰਮੁਖਿ ਨਿਸਤਾਰਾ ॥ – ੨/੯.੧-੬

ਹੋਵੇ ਸੂਤੁ ਕਪਾਹ ਦਾ ਕਰਿ ਤਾਣਾ ਵਾਣਾ ।
ਸੂਤਹੁ ਕਪੜੁ ਜਾਣੀਐ ਆਖਾਣ ਵਖਾਣਾ ।
ਚਉਸੀ ਤੈ ਚਉਤਾਰ ਹੋਇ ਗੰਗਾ ਜਲੁ ਜਾਣਾ ।
ਖਾਸਾ ਮਲਮਲ ਸਿਰੀਸਾਫੁ ਤਨ ਸੁਖ ਮਨਿ ਭਾਣਾ ।
ਪਗ ਦੁਪਟਾ ਚੋਲਣਾ ਪਟੁਕਾ ਪਰਵਾਣਾ ।
ਆਪੇ ਆਪਿ ਵਰਤਦਾ ਗੁਰਮੁਖਿ ਰੰਗ ਮਾਣਾ ॥ – ੨/੧੦.੧-੬

ਸੁਨਿਆਰਾ ਸੁਇਨਾ ਘੜੈ ਗਹਣੇ ਸਾਵਾਰੇ ।
ਪਿਪਲ ਵਤਰੇ ਵਾਲੀਆ ਤਾਨਉੜੇ ਤਾਰੇ ।
ਵੇਸਰਿ ਨਥਿ ਵਖਾਣੀਐ ਕੰਠ ਮਾਲਾ ਧਾਰੇ ।
ਟੀਕਤਿ ਮਣੀਆ ਮੋਤਿਸਰ ਗਜਰੇ ਪਾਸਾਰੇ ।
ਦੁਰ ਬਹੁਟਾ ਗੋਲ ਛਾਪ ਕਰਿ ਬਹੁ ਪਰਕਾਰੇ ।
ਆਪੇ ਆਪਿ ਵਰਤਦਾ ਗੁਰਮੁਖਿ ਵੀਚਾਰੇ ॥ – ੨/੧੧.੧-੬

ਗੰਨਾ ਕੋਲੂ ਪੀੜੀਐ ਰਸੁ ਦੇ ਦਰਹਾਲਾ ।
ਕੋਈ ਕਰੇ ਗੁੜੁ ਭੇਲੀਆਂ ਕੋ ਸਕਰ ਵਾਲਾ ।
ਕੋਈ ਖੰਡ ਸਵਾਰਦਾ ਮਖਣ ਮਸਾਲਾ ।
ਹੋਵੈ ਮਿਸਰੀ ਕਲੀਕੰਦ ਮਿਠਿਆਈ ਢਾਲਾ ।
ਖਾਵੈ ਰਾਜਾ ਰੰਕੁ ਕਰਿ ਰਸ ਭੋਗ ਸੁਖਾਲਾ ।
ਆਪੇ ਆਪਿ ਵਰਤਦਾ ਗੁਰਮੁਖਿ ਸੁਖਾਲਾ ॥ – ੨/੧੨.੧-੬

ਗਾਈ ਰੰਗ ਬਿਰੰਗ ਬਹੁ ਦੁਧੁ ਉਜਲੁ ਵਰਣਾ ।
ਦੁਧਹੁ ਦਹੀ ਜਮਾਈਐ ਕਰਿ ਨਿਹਚਲੁ ਧਰਣਾ ।
ਦਹੀ ਵਿਲੋਇ ਅਲੋਈਐ ਛਾਹਿ ਮਖਣ ਤਰਣਾ ।
ਮਖਣੁ ਤਾਇ ਅਉਟਾਇ ਕੈ ਘਿਉ ਨਿਰਮਲ ਕਰਣਾ ।
ਹੋਮ ਜਗ ਨਈਵੇਦ ਕਰਿ ਸਭ ਕਾਰਜ ਸਰਣਾ ।
ਆਪੇ ਆਪਿ ਵਰਤਦਾ ਗੁਰਮੁਖਿ ਹੋਇ ਜਰਣਾ ॥ – ੨/੧੩.੧-੬

ਪਲ ਘੜੀਆ ਮੂਰਤਿ ਪਹਰਿ ਥਿਤ ਵਾਰ ਗਣਾਏ ।
ਦੁਇ ਪਖ ਬਾਰਹ ਮਾਹ ਕਰਿ ਸੰਜੋਗ ਬਣਾਏ ।

ਛਿਅ ਰੁਤੀ ਵਰਤਾਈਆਂ ਬਹੁ ਚਲਿਤ ਬਣਾਏ ।
ਸੂਰਜੁ ਇਕੁ ਵਰਤਦਾ ਲੋਕੁ ਵੇਦ ਅਲਾਏ ।
ਚਾਰਿ ਵਰਨ ਛਿਅ ਦਰਸਨਾਂ ਬਹੁ ਪਥਿ ਚਲਾਏ ।
**ਆਪੇ ਆਪਿ ਵਰਤਦਾ ਗੁਰਮੁਖਿ ਸਮਝਾਏ ॥ – ੨/੧੪.੧-੬**

ਇਕੁ ਪਾਣੀ ਇਕ ਧਰਤਿ ਹੈ ਬਹੁ ਬਿਰਖ ਉਪਾਏ ।
ਅਫਲ ਸਫਲ ਪਰਕਾਰ ਬਹੁ ਫਲ ਫੁਲ ਸੁਹਾਏ ।
ਬਹੁ ਰਸ ਰੰਗ ਸੁਵਾਸਨਾ ਪਰਕਿਰਤਿ ਸੁਭਾਏ ।
ਬੈਸੰਤਰੁ ਇਕੁ ਵਰਨ ਹੋਇ ਸਭ ਤਰਵਰ ਛਾਏ ।
ਗੁਪਤਹੁ ਪਰਗਟ ਹੋਇ ਕੈ ਭਸਮੰਤ ਕਰਾਏ ।
**ਆਪੇ ਆਪਿ ਵਰਤਦਾ ਗੁਰਮੁਖਿ ਸੁਖ ਪਾਏ ॥ – ੨/੧੫.੧-੬**

ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ ।
ਅਸਟ ਧਾਤੁ ਇਕ ਧਾਤੁ ਹੋਇ ਸੰਗਿ ਪਾਰਸਿ ਢੋਵੈ ।
ਨਦੀਆ ਨਾਲੇ ਵਾਹੜੇ ਮਿਲਿ ਗੰਗ ਗੰਗੋਵੈ ।
ਪਤਿਤ ਉਧਾਰਣੁ ਸਾਧਸੰਗੁ ਪਾਪਾਂ ਮਲੁ ਧੋਵੈ ।
ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ ।
**ਆਪੇ ਆਪਿ ਵਰਤਦਾ ਗੁਰਮੁਖਿ ਅਲੋਵੈ ॥ – ੨/੧੬.੧-੬**

ਦੀਪਕ ਹੇਤੁ ਪਤੰਗ ਦਾ ਜਲ ਮੀਨ ਤਰੰਦਾ ।
ਮਿਰਗੁ ਨਾਦ ਵਿਸਮਾਦੁ ਹੈ ਭਵਰ ਕਵਲਿ ਵਸੰਦਾ ।
ਚੰਦ ਚਕੋਰ ਪਰੀਤਿ ਹੈ ਦੇਖਿ ਧਿਆਨੁ ਧਰੰਦਾ ।
ਚਕਵੀ ਸੂਰਜ ਹੇਤੁ ਹੈ ਸੰਜੋਗੁ ਬਣੰਦਾ ।
ਨਾਰਿ ਭਤਾਰ ਪਿਆਰੁ ਹੈ ਮਾਂ ਪੁਤੁ ਮਿਲੰਦਾ ।
**ਆਪੇ ਆਪਿ ਵਰਤਦਾ ਗੁਰਮੁਖਿ ਪਰਚੰਦਾ ॥ – ੨/੧੭.੧-੬**

ਅਖੀ ਅੰਦਰਿ ਦੇਖਦਾ ਸਭ ਚੋਜ ਵਿਡਾਣਾ ।
ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਖਾਣਾ ।
ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ ।
ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ ।
ਦੇਹੀ ਅੰਦਰਿ ਇਕੁ ਮਨੁ ਇੰਦ੍ਰੀ ਪਰਵਾਣਾ ।
**ਆਪੇ ਆਪਿ ਵਰਤਦਾ ਗੁਰਮੁਖਿ ਸੁਖੁ ਮਾਣਾ ॥ – ੨/੧੮.੧-੬**

ਪਵਣ ਗੁਰੂ ਗੁਰੁ ਸਬਦੁ ਹੈ ਰਾਗ ਨਾਦ ਵੀਚਾਰਾ ।
ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ ।
ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ ।
ਸਿਵ ਸਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ ।

ਪਾਰਬ੍ਰਹਮ ਪੂਰਨ ਬ੍ਰਹਮੁ ਘਟਿ ਚੰਦੁ ਅਕਾਰਾ ।
ਆਪੇ ਆਪਿ ਵਰਤਦਾ ਗੁਰਮੁਖਿ ਨਿਰਧਾਰਾ ॥ - ੨/੧੯.੧-੬

ਫੁਲਾਂ ਅੰਦਰਿ ਵਾਸੁ ਹੈ ਹੋਇ ਭਵਰੁ ਲੁਭਾਣਾ ।
ਅੰਬਾਂ ਅੰਦਰਿ ਰਸ ਧਰੇ ਕੋਇਲ ਰਸੁ ਮਾਣਾ ।
ਮੋਰ ਬਬੀਹਾ ਹੋਇ ਕੈ ਘਣ ਵਰਸ ਸਿਵਾਣਾ ।
ਖੀਰ ਨੀਰ ਸੰਜੋਗ ਹੋਇ ਕਲੀਕੰਦ ਵਖਾਣਾ ।
ਓਅੰਕਾਰੁ ਆਕਾਰੁ ਕਰਿ ਹੋਇ ਪਿੰਡ ਪਰਾਣਾ ।
ਆਪੇ ਆਪਿ ਵਰਤਦਾ ਗੁਰਮੁਖਿ ਪਰਵਾਣਾ ॥ - ੨/੨੦.੧-੬

ਗੁਲਰ ਅੰਦਰਿ ਭੁਣਹਣਾ ਗੁਲਰ ਨੋਂ ਬ੍ਰਹਮੰਡੁ ਵਖਾਣੈ ।
ਗੁਲਰ ਲਗਣਿ ਲਖ ਫਲ ਇਕ ਦੂ ਲਖ ਅਲਖ ਨ ਜਾਣੈ ।
ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਬਬਾਣੈ ।
ਲਖ ਬਾਗ ਬ੍ਰਹਮੰਡ ਵਿਚਿ ਲਖ ਬ੍ਰਹਮੰਡ ਲੂਅ ਵਿਚਿ ਆਣੈ ।
ਮਿਹਰਿ ਕਰੇ ਜੇ ਮਿਹਰਵਾਨੁ ਗੁਰਮੁਖਿ ਸਾਧਸੰਗਤਿ ਰੰਗੁ ਮਾਣੈ ।
ਪੈਰੀ ਪੈ ਪਾ ਖਾਕੁ ਹੋਇ ਸਾਹਿਬੁ ਦੇ ਚਲੈ ਓਹੁ ਭਾਣੈ ।
ਹਉਮੈ ਜਾਇ ਤ ਜਾਇ ਸਿਞਾਣੈ ॥ - ੪/੧੯.੧-੭

ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ ।
ਪਉਣ ਪਾਣੀ ਬੈਸੰਤਰੋ ਧਰਤਿ ਅਗਾਸੁ ਧਰੇ ਨਿਰਧਾਰਾ ।
ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਅਕਾਰਾ ।
ਪਾਰਬ੍ਰਹਮੁ ਪੂਰਨ ਬ੍ਰਹਮੁ ਅਗਮ ਅਗੋਚਰੁ ਅਲਖ ਅਪਾਰਾ ।
ਪਿਰਮ ਪਿਆਲੈ ਵਸਿ ਹੋਇ ਭਗਤਿ ਵਛਲ ਹੋਇ ਸਿਰਜਣਹਾਰਾ ।
ਬੀਉ ਬੀਜਿ ਅਤਿ ਸੁਖਮੋ ਤਿਦੂੰ ਹੋਇ ਵਡ ਬਿਰਖ ਵਿਥਾਰਾ ।
ਫਲ ਵਿਚਿ ਬੀਉ ਸਮਾਇ ਕੈ ਇਕ ਦੂੰ ਬੀਅਹੁ ਲਖ ਹਜਾਰਾ ।
ਗੁਰਮੁਖਿ ਸੁਖ ਫਲ ਪਿਰਮ ਰਸੁ ਗੁਰਸਿਖਾਂ ਸਤਿਗੁਰੂ ਪਿਆਰਾ ।
ਸਾਧਸੰਗਤਿ ਸਚੁਖੰਡ ਵਿਚਿ ਸਤਿਗੁਰ ਪੁਰਖੁ ਵਸੈ ਨਿਰੰਕਾਰਾ ।
ਭਾਇ ਭਗਤਿ ਗੁਰਮੁਖਿ ਨਿਸਤਾਰਾ ॥ - ੬/੪.੧-੧੦

ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ । - ੭/੧੦.੨

ਵੇਦ ਕਤੇਬਹੁ ਬਾਹਰਾ ਲੇਖ ਅਲੇਖ ਨ ਲਖਿਆ ਜਾਈ ।
ਰੂਪੁ ਅਨੂਪੁ ਅਚਰਜੁ ਹੈ ਦਰਸਨੁ ਦ੍ਰਿਸਟਿ ਅਗੋਚਰ ਭਾਈ ।
ਇਕੁ ਕਵਾਉ ਪਸਾਉ ਕਰਿ ਤੋਲੁ ਨ ਤੁਲਾਧਾਰ ਨ ਸਮਾਈ ।
ਕਥਨੀ ਬਦਨੀ ਬਾਹਰਾ ਥਕੈ ਸਬਦੁ ਸੁਰਤਿ ਲਿਵ ਲਾਈ ।
ਮਨ ਬਚ ਕਰਮ ਅਗੋਚਰਾ ਮਤਿ ਬੁਧਿ ਸਾਧਿ ਸੋਝੀ ਥਕਿ ਪਾਈ ।
ਵਡਾ ਆਪਿ ਵਡੀ ਵਡਿਆਈ ॥ - ੭/੧੬.੧-੭

ਵਣ ਵਣ ਵਿਚਿ ਵਣਾਸਪਤਿ ਰਹੈ ਉਜਾੜਿ ਅੰਦਰਿ ਅਵਸਾਰੀ ।
ਚੁਣਿ ਚੁਣਿ ਆਂਜਨਿ ਬੂਟੀਆ ਪਤਿਸਾਹੀ ਬਾਗੁ ਲਾਇ ਸਵਾਰੀ ।
ਸਿੰਜਿ ਸਿੰਜਿ ਬਿਰਖ ਵਡੀਰੀਅਨਿ ਸਾਰਿ ਸਮ੍ਹਾਲਿ ਕਰਨ ਵੀਚਾਰੀ ।
ਹੋਨਿ ਸਫਲ ਰੁਤਿ ਆਈਐ ਅੰਮ੍ਰਿਤ ਫਲੁ ਅੰਮ੍ਰਿਤ ਰਸੁ ਭਾਰੀ ।
ਬਿਰਖਹੁ ਸਾਉ ਨ ਆਵਈ ਫਲ ਵਿਚਿ ਸਾਉ ਸੁਗੰਧਿ ਸੰਜਾਰੀ ।
ਪੂਰਨ ਬ੍ਰਹਮ ਜਗਤੁ ਵਿਚਿ ਗੁਰਮੁਖਿ ਸਾਧਸੰਗਤਿ ਨਿਰੰਕਾਰੀ ।
ਗੁਰਮੁਖਿ ਸੁਖ ਫਲੁ ਅਪਰ ਅਪਾਰੀ ॥ - ੭/੧੭.੧-੭

ਅੰਬਰੁ ਨਦਰੀ ਆਂਵਦਾ ਕੇਵਡੁ ਵਡਾ ਕੋਇ ਨ ਜਾਣੈ ।
ਉਚਾ ਕੇਵਡੁ ਆਖੀਐ ਸੁੰਨ ਸਰੂਪ ਨ ਆਖਿ ਵਖਾਣੈ ।
ਲੈਨਿ ਉਡਾਰੀ ਪੰਖਣੂ ਅਨਲ ਮਨਲ ਉਡਿ ਖਬਰਿ ਨ ਆਣੈ ।
ਓੜਿਕੁ ਮੂਲਿ ਨ ਲਭਈ ਸਭੇ ਹੋਇ ਫਿਰਨਿ ਹੈਰਾਣੈ ।
ਲਖ ਅਗਾਸ ਨ ਅਪੜਨਿ ਕੁਦਰਤਿ ਕਾਦਰੁ ਨੋ ਕੁਰਬਾਣੈ ।
ਪਾਰਬ੍ਰਹਮ ਸਤਿਗੁਰ ਪੁਰਖੁ ਸਾਧਸੰਗਤਿ ਵਾਸਾ ਨਿਰਬਾਣੈ ।
ਮੁਰਦਾ ਹੋਇ ਮੁਰੀਦੁ ਸਿਵਾਣੈ ॥ - ੭/੧੮.੧-੭

ਗੁਰ ਮੂਰਤਿ ਪੂਰਨ ਬ੍ਰਹਮੁ ਘਟਿ ਘਟਿ ਅੰਦਰਿ ਸੂਰਜੁ ਸੁਝੈ ।
ਸੂਰਜ ਕਵਲੁ ਪਰੀਤਿ ਹੈ ਗੁਰਮੁਖਿ ਪ੍ਰੇਮ ਭਗਤਿ ਕਰਿ ਬੁਝੈ ।
ਪਾਰਬ੍ਰਹਮੁ ਗੁਰ ਸਬਦੁ ਹੈ ਨਿਝਰ ਧਾਰ ਵਰ੍ਹੈ ਗੁਣ ਗੁਝੈ ।
ਕਿਰਖਿ ਬਿਰਖੁ ਹੋਇ ਸਫਲੁ ਫਲਿ ਚੰਨਣਿ ਵਾਸੁ ਨਿਵਾਸੁ ਨ ਖੁਝੈ ।
ਅਫਲ ਸਫਲ ਸਮਦਰਸ ਹੋਇ ਮੋਹੁ ਨ ਧੋਹੁ ਨ ਦੁਬਿਧਾ ਲੁਝੈ ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਜੀਵਨ ਮੁਕਤਿ ਭਗਤਿ ਕਰਿ ਦੁਝੈ ।
ਸਾਧਸੰਗਤਿ ਮਿਲਿ ਸਹਜਿ ਸਮੁਝੈ ॥ - ੭/੧੯.੧-੭

ਗੁਰ ਮੂਰਤਿ ਪੂਰਨ ਬ੍ਰਹਮੁ ਅਬਿਗਤੁ ਅਬਿਨਾਸੀ ।
ਪਾਰਬ੍ਰਹਮੁ ਗੁਰ ਸਬਦੁ ਹੈ ਸਤਸੰਗਿ ਨਿਵਾਸੀ । - ੯/੧.੧-੨

ਦਰਪਣਿ ਵਾਂਗ ਧਿਆਨੁ ਧਰਿ ਆਪੁ ਆਪ ਨਿਹਾਲੈ ।
ਘਟਿ ਘਟਿ ਪੂਰਨ ਬ੍ਰਹਮੁ ਹੈ ਚੰਦੁ ਜਲ ਵਿਚਿ ਭਾਲੈ ।
ਗੋਰਸੁ ਗਾਈ ਵੇਖਦਾ ਘਿਉ ਦੁਧੁ ਵਿਚਾਲੈ ।
ਫੁਲਾਂ ਅੰਦਰਿ ਵਾਸੁ ਲੈ ਫਲੁ ਸਾਉ ਸਮ੍ਹਾਲੈ ।
ਕਾਸਟਿ ਅਗਨਿ ਚਲਿਤੁ ਵੇਖਿ ਜਲ ਧਰਤਿ ਹਿਆਲੈ ।
ਘਟਿ ਘਟਿ ਪੂਰਨੁ ਬ੍ਰਹਮੁ ਹੈ ਗੁਰਮੁਖਿ ਵੇਖਾਲੈ ॥ - ੯/੬.੧-੬

ਅਖੀ ਅੰਦਰਿ ਦੇਖਦਾ ਦਰਸਨ ਵਿਚਿ ਦਿਸੈ ।
ਸਬਦੈ ਵਿਚਿ ਵਖਾਣੀਐ ਸੁਰਤੀ ਵਿਚਿ ਰਿਸੈ ।

ਚਰਣ ਕਵਲ ਵਿਚਿ ਵਾਸਨਾ ਮਨੁ ਭਵਰੁ ਸਲਿਸੈ ।
ਸਾਧਸੰਗਤਿ ਸੰਜੋਗੁ ਮਿਲਿ ਵਿਜੋਗਿ ਨ ਕਿਸੈ ।
ਗੁਰਮਤਿ ਅੰਦਰਿ ਚਿਤੁ ਹੈ ਚਿਤੁ ਗੁਰਮਤਿ ਜਿਸੈ ।
ਪਾਰਬ੍ਰਹਮ ਪੂਰਣ ਬ੍ਰਹਮੁ ਸਤਿਗੁਰ ਹੈ ਤਿਸੈ ॥ - ੯/੧੧.੧-੬

ਅਬਿਗਤ ਗਤਿ ਅਬਿਗਤ ਦੀ ਕਿਉ ਅਲਖੁ ਲਖਾਏ ।
ਅਕਥ ਕਥਾ ਹੈ ਅਕਥ ਦੀ ਕਿਉ ਆਖਿ ਸੁਣਾਏ ।
ਅਚਰਜ ਨੋ ਆਚਰਜੁ ਹੈ ਹੈਰਾਣ ਕਰਾਏ ।
ਵਿਸਮਾਦੇ ਵਿਸਮਾਦੁ ਹੈ ਵਿਸਮਾਦੁ ਸਮਾਏ ।
ਵੇਦੁ ਨ ਜਾਣੈ ਭੇਦੁ ਕਿਹੁ ਸੇਸਨਾਗੁ ਨ ਪਾਏ ।
ਵਾਹਿਗੁਰੂ ਸਾਲਾਹਣਾ ਗੁਰੁ ਸਬਦੁ ਅਲਾਏ ॥ - ੯/੧੩.੧-੬

ਬੇਮੁਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ । - ੧੦/੨.੯

ਗੋਬਿੰਦ ਭਾਉ ਭਗਤਿ ਦਾ ਭੁਖਾ ॥ - ੧੦/੭.੮

ਭਗਤ ਜਨਾ ਦਾ ਕਰੇ ਕਰਾਇਆ ॥ - ੧੦/੧੧.੧੦

ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ । - ੧੦/੧੨.੭

ਭੋਲਾ ਭਾਉ ਗੋਬਿੰਦੁ ਮਿਲਾਵੈ ॥ - ੧੦/੧੩.੧੦

ਭਗਤ ਜਨਾਂ ਜੈਕਾਰੁ ਕਰਾਵੈ ॥ - ੧੦/੧੪.੯

ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥ - ੧੦/੧੭.੯

ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ ।
ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ ।
ਪਾਪ ਕਰੇਂਦੇ ਪਤਿਤ ਉਧਾਰੇ ॥ - ੧੦/੨੩.੬-੮

ਲਖ ਅਚਰਜ ਅਚਰਜ ਹੋਇ ਅਚਰਜ ਹੈਰਾਣਾ ।
ਵਿਸਮੁ ਹੋਇ ਵਿਸਮਾਦ ਲਖ ਲਖ ਚੋਜ ਵਿਡਾਣਾ ।
ਲਖ ਅਦਭੁਤ ਪਰਮਦਭੁਤੀ ਪਰਮਦਭੁਤ ਭਾਣਾ ।
ਅਬਿਗਤਿ ਗਤਿ ਅਗਾਧ ਬੋਧ ਅਪਰੰਪਰੁ ਬਾਣਾ ।
ਅਕਥ ਕਥਾ ਅਜਪਾ ਜਪਣੁ ਨੇਤਿ ਨੇਤਿ ਵਖਾਣਾ ।
ਆਦਿ ਪੁਰਖ ਆਦੇਸੁ ਹੈ ਕੁਦਰਤਿ ਕੁਰਬਾਣਾ ॥ - ੧੩/੨੪.੧-੬

ਪਾਰਬ੍ਰਹਮ ਪੂਰਨ ਬ੍ਰਹਮ ਭਗਤਿ ਵਛਲ ਹੁਇ ਅਛਲ ਛਲਾਏ ।
ਲੇਖ ਅਲੇਖ ਨ ਕੀਮਤਿ ਪਾਏ ॥ – ੧੬/੧੦.੬-੭

ਇਕੁ ਕਵਾਉ ਪਸਾਉ ਕਰਿ ਨਿਰੰਕਾਰਿ ਆਕਾਰੁ ਬਣਾਇਆ ।
ਤੋਲਿ ਅਤੋਲੁ ਨ ਤੋਲੀਐ ਤੁਲਿ ਨ ਤੁਲਾਧਾਰਿ ਤੋਲਾਇਆ ।
ਲੇਖ ਅਲੇਖੁ ਨ ਲਿਖੀਐ ਅੰਗੁ ਨ ਅਖਰੁ ਲੇਖ ਲਿਖਾਇਆ ।
ਮੁਲਿ ਅਮੁਲੁ ਨ ਮੋਲੀਐ ਲਖੁ ਪਦਾਰਥ ਲਵੈ ਨ ਲਾਇਆ ।
ਬੋਲਿ ਅਬੋਲੁ ਨ ਬੋਲੀਐ ਸੁਣਿ ਸੁਣਿ ਆਖਣੁ ਆਖਿ ਸੁਣਾਇਆ ।
ਅਗਮੁ ਅਥਾਹੁ ਅਗਾਧਿ ਬੋਧ ਅੰਤੁ ਨ ਪਾਰਾਵਾਰੁ ਨ ਪਾਇਆ ।
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਕਿਤੁ ਘਰਿ ਆਇਆ । – ੧੬/੧੧.੧-੭

ਸਾਦਹੁ ਸਬਦਹੁ ਬਾਹਰਾ ਅਕਥ ਕਥਾ ਕਿਉਂ ਜਿਹਬਾ ਜਾਣੈ ।
ਉਸਤਤਿ ਨਿੰਦਾ ਬਾਹਰਾ ਕਥਨੀ ਬਦਨੀ ਵਿਚਿ ਨ ਆਣੈ ।
ਗੰਧ ਸਪਰਸੁ ਅਗੋਚਰਾ ਨਾਸ ਸਾਸ ਹੇਰਤਿ ਹੈਰਾਣੇ ।
ਵਰਨਹੁ ਚਿਹਨਹੁ ਬਾਹਰਾ ਦਿਸਟਿ ਅਦਿਸਟਿ ਨ ਧਿਆਨੁ ਧਿਙਾਣੈ ।
ਨਿਰਾਲੰਬੁ ਅਵਲੰਬ ਵਿਣੁ ਧਰਤਿ ਅਗਾਸਿ ਨਿਵਾਸੁ ਵਿਡਾਣੈ ।
ਸਾਧਸੰਗਤਿ ਸਚਖੰਡਿ ਹੈ ਨਿਰੰਕਾਰੁ ਗੁਰ ਸਬਦੁ ਸਿਵਾਣੈ ।
ਕੁਦਰਤਿ ਕਾਦਰ ਨੋ ਕੁਰਬਾਣੈ ॥ – ੧੬/੧੨.੧-੭

ਬ੍ਰਹਮਾਦਿਕ ਵੇਦਾਂ ਸਣੈ ਨੇਤਿ ਨੇਤਿ ਕਰਿ ਭੇਦੁ ਨ ਪਾਇਆ ।
ਮਹਾਦੇਵ ਅਵਧੂਤੁ ਹੋਇ ਨਮੋ ਨਮੋ ਕਰਿ ਧਿਆਨਿ ਨ ਆਇਆ ।
ਦਸ ਅਵਤਾਰ ਅਕਾਰੁ ਕਰਿ ਏਕੰਕਾਰੁ ਨ ਅਲਖੁ ਲਖਾਇਆ ।
ਰਿਧਿ ਸਿਧਿ ਨਿਧਿ ਨਾਥ ਨਉ ਆਦਿ ਪੁਰਖੁ ਆਦੇਸੁ ਕਰਾਇਆ ।
ਸਹਸ ਨਾਂਵ ਲੈ ਸਹਸ ਮੁਖ ਸਿਮਰਣਿ ਸੰਖ ਨ ਨਾਉਂ ਧਿਆਇਆ ।
ਲੋਮਸ ਤਪੁ ਕਰਿ ਸਾਧਨਾ ਹਉਮੈ ਸਾਧਿ ਨ ਸਾਧੁ ਸਦਾਇਆ ।
ਚਿਰੁ ਜੀਵਣੁ ਬਹੁ ਹੰਢਣਾ ਗੁਰਮੁਖਿ ਸੁਖੁ ਫਲੁ ਪਲੁ ਨ ਚਖਾਇਆ ।
ਕੁਦਰਤਿ ਅੰਦਰਿ ਭਰਮਿ ਭੁਲਾਇਆ ॥ – ੧੬/੧੪.੧-੮

ਗੁਰਮੁਖਿ ਸੁਖਫਲੁ ਸਾਧਸੰਗੁ ਭਗਤਿ ਵਛਲ ਹੋਇ ਵਸਿਗਤਿ ਆਇਆ ।
ਕਾਰਣੁ ਕਰਤੇ ਵਸਿ ਹੈ ਸਾਧਸੰਗਤਿ ਵਿਚਿ ਕਰੇ ਕਰਾਇਆ ।
ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਵਿਚਿ ਭਾਣਾ ਭਾਇਆ ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਇਆ ।
ਬੀਅਹੁ ਕਰਿ ਬਿਸਥਾਰੁ ਵੜੁ ਫਲ ਅੰਦਰਿ ਫਿਰਿ ਬੀਉ ਵਸਾਇਆ । – ੧੬/੧੫.੧-੫

ਮਹਿਮਾ ਮਹਿ ਮਹਿਕਾਰ ਵਿਚਿ ਮਹਿਮਾ ਲਖ ਨ ਮਹਿਮਾ ਜਾਣੈ ।
ਲਖ ਮਹਾਤਮ ਮਹਾਤਮਾ ਤਿਲ ਨ ਮਹਾਤਮੁ ਆਖਿ ਵਖਾਣੈ ।
ਉਸਤਤਿ ਵਿਚਿ ਲਖ ਉਸਤਤੀ ਪਲ ਉਸਤਤਿ ਅੰਦਰਿ ਹੈਰਾਣੈ ।

ਅਚਰਜ ਵਿਚਿ ਲਖ ਅਚਰਜਾ ਅਚਰਜ ਅਚਰਜ ਚੋਜ ਵਿਡਾਣੈ ।
ਵਿਸਮਾਦੀ ਵਿਸਮਾਦ ਲਖ ਵਿਸਮਾਦਹੁ ਵਿਸਮਾਦ ਵਿਹਾਣੈ ।
ਅਬਗਤਿ ਗਤਿ ਅਤਿ ਅਗਮ ਹੈ ਅਕਥ ਕਥਾ ਆਖਾਣ ਵਖਾਣੈ ।
ਲਖ ਪਰਵਾਣ ਪਰੈ ਪਰਵਾਣੈ ॥ - ੧੬/੧੬.੧-੭

ਅਗਮਹੁ ਅਗਮੁ ਅਗੰਮੁ ਹੈ ਅਗਮੁ ਅਗਮੁ ਅਤਿ ਅਗਮੁ ਸੁਣਾਏ ।
ਅਲਖਹੁ ਅਲਖੁ ਅਲਖੁ ਹੈ ਅਲਖੁ ਅਲਖੁ ਲਖ ਅਲਖੁ ਧਿਆਏ ।
ਅਪਰੰਪਰੁ ਅਪਰੰਪਰਹੁ ਅਪਰੰਪਰੁ ਅਪਰੰਪਰੁ ਭਾਏ ।
ਆਗੋਚਰੁ ਆਗੋਚਰਹੁ ਆਗੋਚਰੁ ਆਗੋਚਰਿ ਜਾਏ ।
ਪਾਰਬ੍ਰਹਮੁ ਪੂਰਨ ਬ੍ਰਹਮੁ ਸਾਧਸੰਗਤਿ ਆਗਾਧਿ ਅਲਾਏ । - ੧੬/੧੭.੧-੫

ਪਤਿਤ ਉਧਾਰਣੁ ਬਿਰਦੁ ਸੁਆਮੀ ॥ - ੧੭/੨੧.੮

ਇਕ ਕਵਾਉ ਪਸਾਉ ਕਰਿ ਓਅੰਕਾਰ ਅਨੇਕ ਅਕਾਰਾ ।
ਪਉਣੁ ਪਾਣੀ ਬੈਸੰਤਰੋ ਧਰਤਿ ਅਗਾਸਿ ਨਿਵਾਸੁ ਵਿਥਾਰਾ ।
ਜਲ ਥਲ ਤਰਵਰ ਪਰਬਤਾਂ ਜੀਅ ਜੰਤ ਅਗਣਤ ਅਪਾਰਾ ।
ਇਕੁ ਵਰਭੰਡੁ ਅਖੰਡੁ ਹੈ ਲਖ ਵਰਭੰਡ ਪਲਕ ਪਰਕਾਰਾ ।
ਕੁਦਰਤਿ ਕੀਮ ਨ ਜਾਣੀਐ ਕੇਵਡੁ ਕਾਦਰੁ ਸਿਰਜਣਹਾਰਾ ।
ਅੰਤੁ ਬਿਅੰਤੁ ਨ ਪਾਰਾਵਾਰਾ ॥ - ੧੮/੧.੧-੬

ਕੇਵਡੁ ਵਡਾ ਆਖੀਐ ਵਡੇ ਦੀ ਵਡੀ ਵਡਿਆਈ ।
ਵਡੀ ਹੂੰ ਵਡਾ ਵਖਾਣੀਐ ਸੁਣਿ ਸੁਣਿ ਆਖਣੁ ਆਖ ਸੁਣਾਈ ।
ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ ।
ਇਕੁ ਕਵਾਉ ਪਸਾਉ ਜਿਸੁ ਤੋਲਿ ਅਤੋਲੁ ਨ ਤੁਲਿ ਤੁਲਾਈ ।
ਵੇਦ ਕਤੇਬਹੁ ਬਾਹਰਾ ਅਕਥ ਕਹਾਣੀ ਕਥੀ ਨ ਜਾਈ ।
ਅਬਿਗਤਿ ਗਤਿ ਕਿਵ ਅਲਖੁ ਲਖਾਈ ॥ - ੧੮/੨.੧-੬

ਲੇਖੈ ਅੰਦਰਿ ਸਭ ਕੋ ਸਭਨਾ ਮਸਤਕਿ ਲੇਖੁ ਲਿਖਾਇਆ ।
ਲੇਖੈ ਸਾਸ ਗਿਰਾਸ ਦੇ ਲੇਖ ਲਿਖਾਰੀ ਅੰਤੁ ਨ ਪਾਇਆ ।
ਆਪਿ ਅਲੇਖੁ ਨ ਅਲਖੁ ਲਖਾਇਆ ॥ - ੧੮/੪.੪-੬

ਭੈ ਵਿਚਿ ਧਰਤਿ ਅਗਾਸੁ ਹੈ ਨਿਰਾਧਾਰ ਭੈ ਭਾਰਿ ਧਰਾਇਆ ।
ਪਉਣੁ ਪਾਣੀ ਬੈਸੰਤਰੋ ਭੈ ਵਿਚਿ ਰਖੈ ਮੇਲਿ ਮਿਲਾਇਆ ।
ਪਾਣੀ ਅੰਦਰਿ ਧਰਤਿ ਧਰਿ ਵਿਣੁ ਥੰਮਾ ਆਗਾਸੁ ਰਹਾਇਆ ।
ਕਾਠੈ ਅੰਦਰਿ ਅਗਨਿ ਧਰਿ ਕਰਿ ਪਰਫੁਲਿਤ ਸੁਫਲੁ ਫਲਾਇਆ ।
ਨਵੀ ਦੁਆਰੀ ਪਵਣੁ ਧਰਿ ਭੈ ਵਿਚਿ ਸੂਰਜੁ ਚੰਦ ਚਲਾਇਆ ।
ਨਿਰਭਉ ਆਪਿ ਨਿਰੰਜਨੁ ਰਾਇਆ ॥ - ੧੮/੫.੧-੬

ਲਖ ਅਸਮਾਨ ਉਚਾਣਿ ਚੜ਼ਿ ਉਚਾ ਹੋਇ ਨ ਅੰਬੜਿ ਸਕੈ ।
ਉਚੀ ਹੂੰ ਊਚਾ ਘਣਾ ਥਾਉ ਗਿਰਾਉ ਨ ਨਾਉ ਅਥਕੈ ।
ਲਖ ਪਤਾਲ ਨੀਵਾਣਿ ਜਾਇ ਨੀਵਾ ਹੋਇ ਨ ਨੀਵੈ ਤਕੈ ।
ਪੂਰਬਿ ਪਛਮਿ ਉਤਰਾਧਿ ਦਖਣਿ ਫੇਰਿ ਚਉਫੇਰਿ ਨ ਢਕੈ ।
ਓੜਕ ਮੂਲੁ ਨ ਲਭਈ ਓਪਤਿ ਪਰਲਉ ਅਖਿ ਫਰਕੈ ।
ਫੁਲਾਂ ਅੰਦਰਿ ਵਾਸੁ ਮਹਕੈ ॥ – ੧੮/੬.੧-੬

ਓਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਇਆ ।
ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ ।
ਆਪੇ ਆਪਿ ਉਪਾਇ ਕੈ ਆਪੇ ਅਪਣਾ ਨਾਉ ਧਰਾਇਆ ।
ਆਦਿ ਪੁਰਖੁ ਆਦੇਸੁ ਹੈ ਹੈ ਭੀ ਹੋਸੀ ਹੋਂਦਾ ਆਇਆ ।
ਆਦਿ ਨ ਅੰਤੁ ਬਿਅੰਤੁ ਹੈ ਆਪੇ ਆਪਿ ਨ ਆਪੁ ਗਣਾਇਆ ।
ਆਪੇ ਆਪੁ ਉਪਾਇ ਸਮਾਇਆ ॥ – ੧੮/੭.੧-੬

ਰੋਮ ਰੋਮ ਵਿਚਿ ਰਖਿਓਨੁ ਕਰਿ ਵਰਭੰਡ ਕਰੋੜਿ ਸਮਾਈ ।
ਕੇਵਡੁ ਵਡਾ ਆਖੀਐ ਕਿਤੁ ਘਰਿ ਵਸੈ ਕੇਵਡੁ ਜਾਈ ।
ਇਕੁ ਕਵਾਉ ਅਮਾਉ ਹੈ ਲਖ ਦਰੀਆਉ ਨ ਕੀਮਤਿ ਪਾਈ ।
ਪਰਵਦਗਾਰੁ ਅਪਾਰੁ ਹੈ ਪਾਰਾਵਾਰੁ ਨ ਅਲਖੁ ਲਖਾਈ ।
ਏਵਡੁ ਵਡਾ ਹੋਇ ਕੈ ਕਿਥੈ ਰਹਿਆ ਆਪੁ ਲੁਕਾਈ ।
ਸੁਰ ਨਰ ਨਾਥ ਰਹੇ ਲਿਵ ਲਾਈ ॥ – ੧੮/੮.੧-੭

ਲਖ ਦਰੀਆਉ ਕਵਾਉ ਵਿਚਿ ਅਤਿ ਅਸਗਾਹ ਅਥਾਹ ਵਹੰਦੇ ।
ਆਦਿ ਨ ਅੰਤੁ ਬਿਅੰਤੁ ਹੈ ਅਗਮ ਅਗੋਚਰ ਫੇਰ ਫਿਰੰਦੇ ।
ਅਲਖੁ ਅਪਾਰੁ ਵਖਾਣੀਐ ਪਾਰਾਵਾਰੁ ਨ ਪਾਰ ਲਹੰਦੇ ।
ਲਹਰਿ ਤਰੰਗ ਨਿਸੰਗ ਲਖ ਸਾਗਰ ਸੰਗਮ ਰੰਗ ਰਵੰਦੇ ।
ਰਤਨ ਪਦਾਰਥ ਲਖ ਲਖ ਮੁਲਿ ਅਮੁਲਿ ਨ ਤੁਲਿ ਤੁਲੰਦੇ ।
ਸਦਕੇ ਸਿਰਜਣਹਾਰਿ ਸਿਰੰਦੇ ॥ – ੧੮/੯.੧-੬

ਪਰਵਦਗਾਰੁ ਸਲਾਹੀਐ ਸਿਰਠਿ ਉਪਾਈ ਰੰਗ ਬਿਰੰਗੀ ।
ਰਾਜਿਕੁ ਰਿਜਕੁ ਸਬਾਹਿਦਾ ਸਭਨਾ ਦਾਤਿ ਕਰੇ ਅਣਮੰਗੀ ।
ਕਿਸੈ ਜਿਵੇਹਾ ਨਾਹਿ ਕੋ ਦੁਬਿਧਾ ਅੰਦਰਿ ਮੰਦੀ ਚੰਗੀ ।
ਪਾਰਬ੍ਰਹਮੁ ਨਿਰਲੇਪੁ ਹੈ ਪੂਰਨੁ ਬ੍ਰਹਮੁ ਸਦਾ ਸਹਲੰਗੀ ।
ਵਰਨਾਂ ਚਿਹਨਾਂ ਬਾਹਰਾਂ ਸਭਨਾ ਅੰਦਰਿ ਹੈ ਸਰਬੰਗੀ ।
ਪਉਣੁ ਪਾਣੀ ਬੈਸੰਤਰੁ ਸੰਗੀ ॥ – ੧੮/੧੦.੧-੬

ਓਅੰਕਾਰਿ ਆਕਾਰੁ ਕਰਿ ਮਖੀ ਇਕ ਉਪਾਈ ਮਾਇਆ ।

ਤਿਨਿ ਲੋਅ ਚਉਦਹ ਭਵਣੁ ਜਲ ਥਲੁ ਮਹੀਅਲੁ ਛਲੁ ਕਰਿ ਛਾਇਆ ।
ਬ੍ਰਹਮਾ ਬਿਸਨ ਮਹੇਸੁ ਤ੍ਰੈ ਦਸ ਅਵਤਾਰ ਬਜਾਰਿ ਨਚਾਇਆ ।
ਜਤੀ ਸਤੀ ਸੰਤੋਖੀਆ ਸਿਧ ਨਾਥ ਬਹੁ ਪੰਥ ਭਵਾਇਆ ।
ਕਾਮ ਕਰੋਧ ਵਿਰੋਧ ਵਿਚਿ ਲੋਭ ਮੋਹੁ ਕਰਿ ਧ੍ਰੋਹੁ ਲੜਾਇਆ ।
ਹਉਮੈ ਅੰਦਰਿ ਸਭੁ ਕੋ ਸੇਰਹੁ ਘਟਿ ਨ ਕਿਨੈ ਅਖਾਇਆ ।
ਕਾਰਣੁ ਕਰਤੇ ਆਪੁ ਲੁਕਾਇਆ ॥ - ੧੮/੧੧.੧-੭

ਪਾਤਿਸਾਹਾ ਪਾਤਿਸਾਹੁ ਸਤਿ ਸੁਹਾਣੀਐ ।
ਵਡਾ ਬੇਪਰਵਾਹ ਅੰਤੁ ਨ ਜਾਣੀਐ ।
ਲਉਬਾਲੀ ਦਰਗਾਹ ਆਖਿ ਵਖਾਣੀਐ ।
ਕੁਦਰਤ ਅਗਮੁ ਅਥਾਹੁ ਚੋਜ ਵਿਡਾਣੀਐ ।
ਸਚੀ ਸਿਫਤਿ ਸਲਾਹ ਅਕਥ ਕਹਾਣੀਐ ।
ਸਤਿਗੁਰ ਸਚੇ ਵਾਹੁ ਸਦ ਕੁਰਬਾਣੀਐ ॥ - ੨੧/੧.੧-੬

ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ ।
ਨਾਰਦ ਸਾਰਦ ਸੇਸ ਕੀਰਤਿ ਗਾਇਦੇ ।
ਗਣ ਗੰਧਰਬ ਗਣੇਸ ਨਾਦ ਵਜਾਇਦੇ ।
ਛਿਅ ਦਰਸਨ ਕਰਿ ਵੇਸ ਸਾਂਗ ਬਣਾਇਦੇ ।
ਗੁਰ ਚੇਲੇ ਉਪਦੇਸ ਕਰਮ ਕਮਾਇਦੇ ।
ਆਦਿ ਪੁਰਖੁ ਆਦੇਸੁ ਪਾਰੁ ਨ ਪਾਇਦੇ ॥ - ੨੧/੨.੧-੬

ਕੁਦਰਤਿ ਅਗਮੁ ਅਥਾਹੁ ਅੰਤੁ ਨ ਪਾਈਐ ।
ਕਾਦਰੁ ਬੇਪਰਵਾਹੁ ਕਿਨ ਪਰਚਾਈਐ ।
ਕੇਵਡੁ ਹੈ ਦਰਗਾਹ ਆਖਿ ਸੁਣਾਈਐ ।
ਕੋਇ ਨ ਦਸੈ ਰਾਹੁ ਕਿਤੁ ਬਿਧਿ ਜਾਈਐ ।
ਕੇਵਡੁ ਸਿਫਤਿ ਸਲਾਹ ਕਿਉ ਕਰਿ ਧਿਆਈਐ ।
ਅਬਿਗਤਿ ਗਤਿ ਅਸਗਾਹੁ ਨ ਅਲਖੁ ਲਖਾਈਐ ॥ - ੨੧/੧੯.੧-੬

ਆਦਿ ਪੁਰਖੁ ਪਰਮਾਦਿ ਅਚਰਜੁ ਆਖੀਐ ।
ਆਦਿ ਅਨੀਲੁ ਅਨਾਦਿ ਸਬਦੁ ਨ ਸਾਖੀਐ ।
ਵਰਤੈ ਆਦਿ ਜੁਗਾਦਿ ਨ ਗਲੀ ਗਾਖੀਐ ।
ਭਗਤਿ ਵਛਲੁ ਅਛਲਾਦਿ ਸਹਜਿ ਸੁਭਾਖੀਐ ।
ਉਨਮਨਿ ਅਨਹਦਿ ਨਾਦਿ ਲਿਵ ਅਭਿਲਾਖੀਐ ।
ਵਿਸਮਾਦੈ ਵਿਸਮਾਦ ਪੂਰਨ ਪਾਖੀਐ ।
ਪੂਰੈ ਗੁਰ ਪਰਸਾਦਿ ਕੇਵਲ ਕਾਖੀਐ ॥ - ੨੧/੨੦.੧-੭

ਨਿਰਾਧਾਰ ਨਿਰੰਕਾਰੁ ਨ ਅਲਖੁ ਲਖਾਇਆ ।
ਹੋਆ ਏਕੰਕਾਰੁ ਆਪੁ ਉਪਾਇਆ ।
ਓਅੰਕਾਰਿ ਅਕਾਰੁ ਚਲਿਤੁ ਰਚਾਇਆ ।
ਸਚੁ ਨਾਉ ਕਰਤਾਰੁ ਬਿਰਦੁ ਸਦਾਇਆ ।
ਸਚਾ ਪਰਵਦਗਾਰੁ ਤ੍ਰੈ ਗੁਣ ਮਾਇਆ ।
ਸਿਰਠੀ ਸਿਰਜਣਹਾਰੁ ਲੇਖੁ ਲਿਖਾਇਆ ।
ਸਭਸੈ ਦੇ ਆਧਾਰੁ ਨ ਤੋਲਿ ਤੁਲਾਇਆ ।
ਲਖਿਆ ਥਿਤਿ ਨ ਵਾਰੁ ਨ ਮਾਹੁ ਜਣਾਇਆ ।
ਵੇਦ ਕਤੇਬ ਵੀਚਾਰੁ ਨ ਆਖਿ ਸੁਣਾਇਆ ॥ - ੨੨/੧.੧-੯

ਨਿਰਾਲੰਬੁ ਨਿਰਬਾਣੁ ਬਾਣੁ ਚਲਾਇਆ ।
ਉਡੈ ਹੰਸ ਉਚਾਣ ਕਿਨਿ ਪਹੁਚਾਇਆ ।
ਖੰਭੀ ਚੋਜ ਵਿਡਾਣੁ ਆਣਿ ਮਿਲਾਇਆ ।
ਧ੍ਰੂ ਚੜਿਆ ਅਸਮਾਨਿ ਨ ਟਲੈ ਟਲਾਇਆ ।
ਮਿਲੈ ਨਿਮਾਣੈ ਮਾਣੁ ਆਪੁ ਗਵਾਇਆ ।
ਦਰਗਹ ਪਤਿ ਪਰਵਾਣੁ ਗੁਰਮੁਖਿ ਧਿਆਇਆ ॥ - ੨੨/੨.੧-੬

ਓੜਕੁ ਓੜਕੁ ਭਾਲਿ ਨ ਓੜਕੁ ਪਾਇਆ ।
ਓੜਕੁ ਭਾਲਣਿ ਗਏ ਸਿ ਫੇਰ ਨ ਆਇਆ ।
ਓੜਕੁ ਲਖ ਕਰੋੜਿ ਭਰਮਿ ਭੁਲਾਇਆ ।
ਆਦੁ ਵਡਾ ਵਿਸਮਾਦੁ ਨ ਅੰਤੁ ਸੁਣਾਇਆ ।
ਹਾਥਿ ਨ ਪਾਰਾਵਾਰੁ ਲਹਰੀ ਛਾਇਆ ।
ਕਾਦਰੁ ਨੋ ਕੁਰਬਾਣੁ ਕੁਦਰਤਿ ਮਾਇਆ ।
ਇਕੁ ਕਵਾਉ ਪਸਾਉ ਨ ਅਲਖੁ ਲਖਾਇਆ ।
ਆਪੇ ਜਾਣੈ ਆਪੁ ਗੁਰਿ ਸਮਝਾਇਆ ॥ - ੨੨/੩.੧-੮

ਕੇਵਡੁ ਇਕੁ ਕਵਾਉ ਪਸਾਉ ਕਰਾਇਆ ।
ਕੇਵਡੁ ਕੰਡਾ ਤੋਲੁ ਤੋਲਿ ਤੁਲਾਇਆ ।
ਕਰਿ ਬ੍ਰਹਮੰਡ ਕਰੋੜਿ ਕਵਾਉ ਵਧਾਇਆ ।
ਲਖ ਲਖ ਧਰਤਿ ਅਗਾਸਿ ਅਧਰ ਧਰਾਇਆ ।
ਪਉਣੁ ਪਾਣੀ ਬੈਸੰਤਰੁ ਲਖ ਉਪਾਇਆ ।
ਲਖ ਚਉਰਾਸੀਹ ਜੋਨਿ ਖੇਲੁ ਰਚਾਇਆ ।
ਜੋਨਿ ਜੋਨਿ ਜੀਅ ਜੰਤ ਅੰਤੁ ਨ ਪਾਇਆ ।
ਸਿਰਿ ਸਿਰਿ ਲੇਖੁ ਲਿਖਾਇ ਅਲੇਖੁ ਧਿਆਇਆ ॥ - ੨੨/੯.੧-੮

ਕਾਦਰੁ ਨੋ ਕੁਰਬਾਣੁ ਕੀਮ ਨ ਜਾਣੀਐ ।
ਕੇਵਡੁ ਵਡਾ ਹਾਣੁ ਆਖਿ ਵਖਾਣੀਐ ।

ਕੇਵਡੁ ਆਖਾ ਤਾਣੁ ਮਾਣੁ ਨਿਮਾਣੀਐ ।
ਲਖ ਜਿਮੀ ਅਸਮਾਣੁ ਤਿਲੁ ਨ ਤੁਲਾਣੀਐ ।
ਕੁਦਰਤਿ ਲਖ ਜਹਾਨੁ ਹੋਇ ਹੈਰਾਣੀਐ ।
ਸੁਲਤਾਨਾ ਸੁਲਤਾਨ ਹੁਕਮੁ ਨੀਸਾਣੀਐ ।
ਲਖ ਸਾਇਰ ਨੈਸਾਣ ਬੂੰਦ ਸਮਾਣੀਐ ।
ਕੂੜ ਅਖਾਣ ਵਖਾਣ ਅਕਥ ਕਹਾਣੀਐ ॥ – ੨੨/੧੫.੧-੮

ਅਬਿਗਤਿ ਗਤਿ ਅਸਗਾਹ ਆਖਿ ਵਖਾਣੀਐ ।
ਗਹਰਿ ਗੰਭੀਰ ਅਥਾਹ ਹਾਥਿ ਨ ਆਣੀਐ ।
ਬੂੰਦ ਲਖ ਪਰਵਾਹ ਹੁਲੜ ਵਾਣੀਐ ।
ਗੁਰਮੁਖਿ ਸਿਫਤਿ ਸਲਾਹ ਅਕਥ ਕਹਾਣੀਐ ।
ਪਾਰਾਵਾਰੁ ਨ ਰਾਹੁ ਬਿਅੰਤੁ ਸੁਹਾਣੀਐ ।
ਲਉਬਾਲੀ ਦਰਗਾਹ ਨ ਆਵਣ ਜਾਣੀਐ ।
ਵਡਾ ਵੇਪਰਵਾਹੁ ਤਾਣੁ ਨਿਤਾਣੀਐ ।
ਸਤਿਗੁਰ ਸਚੇ ਵਾਹੁ ਹੋਇ ਹੈਰਾਣੀਐ ॥ – ੨੨/੧੭.੧-੮

ਆਦਿ ਪੁਰਖੁ ਆਦੇਸੁ ਕਰਿ ਆਦਿ ਪੁਰਖ ਆਦੇਸੁ ਕਰਾਇਆ ।
ਏਕੰਕਾਰ ਅਕਾਰੁ ਕਰਿ ਗੁਰੂ ਗੋਵਿੰਦੁ ਨਾਉ ਸਦਵਾਇਆ ।
ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਗੁਣ ਸਰਗੁਣ ਅਲਖੁ ਲਖਾਇਆ ।
ਸਾਧਸੰਗਤਿ ਆਰਾਧਿਆ ਭਗਤਿ ਵਛਲੁ ਹੋਇ ਅਛਲੁ ਛਲਾਇਆ ।
ਓਅੰਕਾਰ ਅਕਾਰ ਕਰਿ ਇਕੁ ਕਵਾਉ ਪਸਾਉ ਪਸਾਇਆ ।
ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੁ ਕਰੋੜਿ ਸਮਾਇਆ ।
ਸਾਧ ਜਨਾ ਗੁਰ ਚਰਨ ਧਿਆਇਆ ॥ – ੨੫/੧.੧-੭

ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡ ਕਰੋੜਿ ਸਮਾਈ ।
ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿ ਪੁਰਖ ਸਤਿਗੁਰੁ ਸੁਖਦਾਈ । – ੨੫/੧੪.੧-੨

ਅੰਬਰੁ ਧਰਤਿ ਵਿਛੋੜਿਅਨੁ ਕੁਦਰਤਿ ਕਰਿ ਕਰਤਾਰ ਕਹਾਇਆ ।
ਧਰਤੀ ਅੰਦਰਿ ਪਾਣੀਐ ਵਿਣੁ ਥੰਮਾਂ ਆਗਾਸੁ ਰਹਾਇਆ ।
ਇੰਨ੍ਹਣ ਅੰਦਰਿ ਅਗਿ ਧਰਿ ਅਹਿਨਿਸਿ ਸੂਰਜੁ ਚੰਦੁ ਉਪਾਇਆ ।
ਛਿਅ ਰੁਤਿ ਬਾਰਹ ਮਾਹ ਕਰਿ ਖਾਣੀ ਬਾਣੀ ਚਲਤੁ ਰਚਾਇਆ । – ੨੬/੩.੧-੪

ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸੁ ਭਾਣਾ ਭਾਵੈ । – ੨੯/੧੩.੪

ਸਚੁ ਹੁਕਮੁ ਸਚੁ ਲੇਖੁ ਹੈ ਸਚੁ ਕਾਰਣੁ ਕਰਿ ਖੇਲੁ ਰਚਾਇਆ ।
ਕਾਰਣੁ ਕਰਤੇ ਵਸਿ ਹੈ ਵਿਰਲੈ ਦਾ ਓਹੁ ਕਰੈ ਕਰਾਇਆ ।
ਸੋ ਕਿਹੁ ਹੋਰੁ ਨ ਮੰਗਈ ਖਸਮੈ ਦਾ ਭਾਣਾ ਤਿਸੁ ਭਾਇਆ ।

ਖਸਮੈ ਏਵੈ ਭਾਵਦਾ ਭਗਤਿ ਵਛਲੁ ਹੁਇ ਬਿਰਦੁ ਸਦਾਇਆ ।
ਸਾਧਸੰਗਤਿ ਗੁਰ ਸਬਦੁ ਲਿਵ ਕਾਰਣੁ ਕਰਤਾ ਕਰਦਾ ਆਇਆ । – ੨੬/੧੦.੧-੫

ਭਗਤਿ ਵਛਲੁ ਭੀ ਆਖੀਐ ਪਤਿਤ ਉਧਾਰਣਿ ਪਤਿਤ ਉਧਰਿਆ । – ੩੧/੮.੬

ਪਤਿਤ ਉਧਾਰਣੁ ਆਖੀਐ ਵਿਰਤੀਹਾਣੁ ਜਾਣੁ ਜਾਣੋਈ । – ੩੧/੧੦.੫

ਪਾਰਬ੍ਰਹਮੁ ਪੂਰਨ ਬ੍ਰਹਮੁ ਸਤਿਗੁਰੁ ਸਾਧਸੰਗਤਿ ਵਿਚਿ ਵਸੈ । – ੩੯/੧੨.੧

ਇਕ ਕਵਾਉ ਅਮਾਉ ਜਿਸੁ ਕੇਵਡੁ ਵਡੇ ਦੀ ਵਡਿਆਈ ।
ਓਅੰਕਾਰ ਅਕਾਰ ਜਿਸੁ ਤਿਸੁ ਦਾ ਅੰਤੁ ਨ ਕੋਊ ਪਾਈ ।
ਅਧਾ ਸਾਹੁ ਅਥਾਹੁ ਜਿਸੁ ਵਡੀ ਆਰਜਾ ਗਣਤ ਨ ਆਈ ।
ਕੁਦਰਤਿ ਕੀਮ ਨ ਜਾਣੀਐ ਕਾਦਰੁ ਅਲਖੁ ਨ ਲਖਿਆ ਜਾਈ ।
ਦਾਤਿ ਨ ਕੀਮ ਨ ਰਾਤਿ ਦਿਹੁ ਬੇਸੁਮਾਰੁ ਦਾਤਾਰੁ ਖੁਦਾਈ ।
ਅਬਿਗਤਿ ਗਤਿ ਅਨਾਥ ਨਾਥ ਅਕਥ ਕਥਾ ਨੇਤਿ ਨੇਤਿ ਅਲਾਈ ।
ਆਦਿ ਪੁਰਖੁ ਆਦੇਸੁ ਕਰਾਈ ॥ – ੪੦/੧੬.੧-੭

ਆਦਿ ਪੁਰਖ ਆਦੇਸ ਓਨਮ ਸ੍ਰੀ ਸਤਿਗੁਰ ਚਰਨ ॥
ਘਟ ਘਟ ਕਾ ਪਰਵੇਸ ਏਕ ਅਨੇਕ ਬਿਬੇਕ ਸਸਿ ॥
ਓਨਮ ਸ੍ਰੀ ਸਤਿਗੁਰ ਚਰਨ ਆਦਿ ਪੁਰਖ ਆਦੇਸੁ ॥
ਏਕ ਅਨੇਕ ਬਿਬੇਕ ਸਸਿ ਘਟ ਘਟ ਕਾ ਪਰਵੇਸ ॥
ਘਟ ਘਟ ਕਾ ਪਰਵੇਸ ਸੇਸ ਪਹਿ ਕਹਤ ਨ ਆਵੈ ॥
ਨੇਤ ਨੇਤ ਕਹਿ ਨੇਤ ਬੇਦੁ ਬੰਦੀਜਨੁ ਗਾਵੈ ॥
ਆਦਿ ਮਧਿ ਅਰੁ ਅਤੁ ਹੁਤੇ ਹੁਤ ਹੈ ਪੁਨਿ ਹੋਨਮ ॥
ਆਦਿ ਪੁਰਖ ਆਦੇਸ ਚਰਨ ਸ੍ਰੈ ਸਤਿਗੁਰ ਓਨਮ ॥੧॥

ਬਿਸਮਾਦਹਿ ਬਿਸਮਾਦ ਅਸਚਰਜਹਿ ਅਸਚਰਜ ਗਤਿ ॥
ਆਦਿ ਪੁਰਖ ਪਰਮਾਦਿ ਅਦਭੁਤ ਪਰਮਦਭੁਤ ਭਏ ॥
ਅਸਚਰਜਹਿ ਅਸਚਰਜ ਗਤਿ ਬਿਸਮਾਦਹਿ ਬਿਸਮਾਦ ॥
ਅਦਭੁਤ ਪਰਮਦਭੁਤ ਭਏ ਆਦਿ ਪੁਰਖ ਪਰਮਾਦਿ ॥
ਆਦਿ ਪੁਰਖ ਪਰਮਾਦਿ ਸ੍ਵਾਦਰਸ ਗੰਧ ਅਗੋਚਰ ॥
ਦ੍ਰਿਸਟਿ ਦਰਸ ਅਸਪਰਸ ਸੁਰਤਿ ਮਤਿ ਸਬਦ ਮਨੋਚਰ ॥
ਲੋਗ ਬੇਦ ਗਤਿ ਗਿਆਨ ਲਖੇ ਨਹੀਂ ਅਲਖ ਅਭੇਵਾ ॥
ਨੇਤ ਨੇਤ ਕਰਿ ਨਮੋ ਨਮੋ ਨਮ ਸਸਿ ਗੁਰਦੇਵਾ ॥੮॥

ਬਿਬਿਧਿ ਬਿਰਖ ਬਲੀ ਫਲ ਫੂਲ ਸਾਖਾ
ਰਚਨ ਚਰਿਤ੍ਰ ਚਿਤ੍ਰ ਅਨਿਕ ਪ੍ਰਕਾਰ ਹੈ।
ਬਰਨ ਬਰਨ ਫਲ ਬਹੁ ਬਿਧਿ ਸ੍ਵਾਦਰਸ
ਬਰਨ ਬਰਨ ਫੂਲ ਬਾਸਨਾ ਬਿਥਾਰ ਹੈ।

ਬਰਨ ਬਰਨ ਮੂਲ ਬਰਨ ਬਰਨ ਸਾਖਾ
ਬਰਨ ਬਰਨ ਪਤ੍ਰ ਸੁਗਨ ਅਚਾਰ ਹੈ।
ਬਿਬਿਧਿ ਬਨਾਸਪਤਿ ਅੰਤਰਿ ਅਗਨਿ ਜੈਸੇ
ਸਕਲ ਸੰਸਾਰ ਬਿਖੈ ਏਕੈ ਏਕੰਕਾਰ ਹੈ ॥੪੯॥

ਗੁਰਮੁਖਿ ਸੰਧਿ ਮਿਲੇ ਬ੍ਰਹਮ ਧਿਆਨ ਲਿਵ
ਏਕੰਕਾਰ ਕੈ ਆਕਾਰ ਅਨਿਕ ਪ੍ਰਕਾਰ ਹੈ ।
ਗੁਰਮੁਖਿ ਸੰਧਿ ਮਿਲੇ ਬ੍ਰਹਮ ਗਿਆਨ ਲਿਵ
ਨਿਰੰਕਾਰ ਓਅੰਕਾਰ ਬਿਬਿਧਿ ਬਿਥਾਰ ਹੈ ।
ਗੁਰ ਸਿਖ ਸੰਧਿ ਮਿਲੇ ਸ੍ਵਾਮੀ ਸੇਵ ਸੇਵਕ ਹੁਇ
ਬ੍ਰਹਮ ਬਿਬੇਕ ਪ੍ਰੇਮ ਭਗਤਿ ਅਚਾਰ ਹੈ ।
ਗੁਰਮੁਖਿ ਸੰਧ ਮਿਲੇ ਪਰਮਦਭੁਤ ਗਤਿ
ਨੇਤ ਨੇਤ ਨੇਤ ਨਮੋ ਨਮੋ ਨਮਸਕਾਰ ਹੈ ॥੫੧॥

ਪੂਰਨ ਬ੍ਰਹਮ ਆਪ ਆਪਨ ਹੀ ਆਪਿ ਸਾਜਿ
ਆਪਨ ਰਚਿਓ ਹੈ ਨਉ ਆਪਿ ਹੈ ਬਿਚਾਰਿ ਕੈ ।
ਆਦਿ ਗੁਰ ਦੁਤੀਆ ਗੋਬਿੰਦ ਕਹਾਇਓ
ਗੁਰਮੁਖ ਰਚਨਾ ਅਕਾਰ ਓਅੰਕਾਰ ਕੈ ।
ਗੁਰਮੁਖਿ ਨਾਦ ਬੇਦ ਗੁਰਮੁਖਿ ਪਾਵੈ ਭੇਦ
ਗੁਰਮੁਖਿ ਲੀਲਾਧਾਰੀ ਅਨਿਕ ਅਉਤਾਰ ਕੈ ।
ਗੁਰ ਗੋਬਿੰਦ ਅਓ ਗੋਬਿੰਦ ਗੁਰ ਏਕਮੇਕ
ਓਤਿਪੋਤਿ ਸੂਤ੍ਰ ਗਤਿ ਅੰਬਰ ਉਚਾਰ ਕੈ ॥੫੪॥

ਏਕ ਬ੍ਰਹਮਾਂਡ ਕੇ ਬਿਥਾਰ ਕੀ ਅਪਾਰ ਕਥਾ
ਕੋਟਿ ਬ੍ਰਹਮਾਂਡ ਕੋ ਨਾਇਕੁ ਕੈਸੇ ਜਾਨੀਐ ।
ਘਟਿ ਘਟਿ ਅੰਤਰਿ ਅਉ ਸਰਬ ਨਿਰੰਤਰਿ ਹੈ
ਸੂਖਮ ਸਥੂਲ ਮੂਲ ਕੈਸੇ ਪਹਿਚਾਨੀਐ ।
ਨਿਰਗੁਨ ਅਦ੍ਰਿਸਟ ਸ੍ਰਿਸਟਿ ਮੈ ਨਾਨਾ ਪ੍ਰਕਾਰ
ਅਲਖ ਲਖਿਓ ਨ ਜਾਇ ਕੈਸੇ ਉਰਿ ਆਨੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ
ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ ॥੯੮॥

ਪੂਰਨ ਬ੍ਰਹਮ ਗੁਰ ਪੂਰਨ ਸਰਬਮਈ
ਪੂਰਨ ਕ੍ਰਿਪਾ ਕੈ ਪਰਪੂਰਨ ਕੈ ਜਾਨੀਐ ।
ਦਰਸ ਧਿਆਨ ਲਿਵ ਏਕ ਅਉ ਅਨੇਕ ਮੇਕ
ਸਬਦ ਬਿਬੇਕ ਟੇਕ ਏਕੈ ਉਰ ਆਨੀਐ ।
ਦ੍ਰਿਸਟਿ ਦਰਸ ਅਰੁ ਸਬਦ ਸੁਰਤਿ ਮਿਲਿ
ਪੇਖਤਾ ਬਕਤਾ ਸ੍ਰੋਤਾ ਏਕੈ ਪਹਿਚਾਨੀਐ ।
ਸੂਖਮ ਸਥੂਲ ਮੂਲ ਗੁਪਤ ਪ੍ਰਗਟ ਠਟ
ਨਟਵਟ ਸਿਮਰਨ ਮੰਤ੍ਰ ਮਨੁ ਮਾਨੀਐ ॥੯੯॥

ਸਬਦ ਸੁਰਤਿ ਲਿਵਲੀਨ ਅਕੁਲੀਨ ਭਏ
ਚਤਰ ਬਰਨ ਮਿਲਿ ਸਾਧਸੰਗ ਜਾਨੀਐ ।
ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ
ਗ੍ਰਹਜ ਗਵਨ ਜਲ ਪਾਨ ਉਨਮਾਨੀਐ ।
ਸਬਦ ਸੁਰਤਿ ਲਿਵਲੀਨ ਪਰਬੀਨ ਭਏ
ਪੂਰਨ ਬ੍ਰਹਮ ਏਕੈ ਏਕ ਪਹਿਚਾਨੀਐ ।
ਸਬਦ ਸੁਰਤਿ ਲਿਵਲੀਨ ਪਗ ਰੀਨ ਭਏ
ਗੁਰਮੁਖਿ ਸਬਦ ਸੁਰਤਿ ਉਰ ਆਨੀਐ ॥੧੪੭॥

ਦਰਸ ਅਦਰਸ ਦਰਸ ਅਸਚਰਜਮੈ
ਹੇਰਤ ਹਿਰਾਨੇ ਦ੍ਰਿਗ ਦ੍ਰਿਸਟਿ ਅਗਮ ਹੈ ।
ਸਬਦ ਅਗੋਚਰ ਸਬਦ ਪਰਮਦਭੁਤ
ਅਕਥ ਕਥਾ ਕੈ ਸ੍ਰੁਤਿ ਸ੍ਰਵਨ ਬਿਸਮ ਹੈ ।
ਸ੍ਵਾਦ ਰਸ ਰਹਿਤ ਅਪੀਅ ਪਿਆ ਪ੍ਰੇਮਰਸ
ਰਸਨਾ ਥਕਤ ਨੇਤ ਨੇਤ ਨਮੋ ਨਮ ਹੈ ।
ਨਿਰਗੁਨ ਸਰਗੁਨ ਅਬਿਗਤਿ ਨ ਗਹਨ ਗਤਿ
ਸੂਖਮ ਸਥੂਲ ਮੂਲ ਪੂਰਨ ਬ੍ਰਹਮ ਹੈ ॥੧੫੩॥

ਗੁਰਸਿਖ ਏਕਮੇਕ ਰੋਮ ਕੀ ਅਕਥ ਕਥਾ
ਗੁਰਸਿਖ ਸਾਧਸੰਗਿ ਮਹਿਮਾ ਕੋ ਪਾਵਈ ।
ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ
ਸਬਦ ਸੁਰਤਿ ਸਾਧਸੰਗਤਿ ਸਮਾਵਈ ।
ਪੂਰਨ ਬ੍ਰਹਮ ਗੁਰ ਸਾਧ ਸੰਗਿ ਮੈ ਨਿਵਾਸ
ਦਾਸਨ ਦਾਸਾਨ ਮਤਿ ਆਪਾ ਨ ਜਤਾਵਈ ।
ਸਤਿਗੁਰ ਗੁਰ ਗੁਰਸਿਖ ਸਾਧਸੰਗਤਿ ਹੈ
ਓਤਿਪੋਤਿ ਜੋਤਿ ਵਾਕੀ ਵਾਹੀ ਬਨਿ ਆਵਈ ॥੧੯੫॥

ਰਚਨਾ ਚਰਿਤ੍ਰ ਚਿਤ੍ਰ ਬਿਸਮ ਬਚਿਤ੍ਰਪਨ
ਏਕ ਮੈ ਅਨੇਕ ਭਾਂਤਿ ਅਨਿਕ ਪ੍ਰਕਾਰ ਹੈ ।
ਲੋਚਨ ਮੈ ਦ੍ਰਿਸਟਿ ਸ੍ਰਵਨ ਮੈ ਸੁਰਤਿ ਰਾਖੀ
ਨਾਸਕਾ ਸੁਬਾਸ ਰਸ ਰਸਨਾ ਉਚਾਰ ਹੈ ।
ਅੰਤਰ ਹੀ ਅੰਤਰ ਨਿਰੰਤਰੀਨ ਸੋਤ੍ਰਨ ਮੈ
ਕਾਹੂ ਕੀ ਨ ਕੋਊ ਜਾਨੈ ਬਿਖਮ ਬੀਚਾਰ ਹੈ ।
ਅਗਮ ਚਰਿਤ੍ਰ ਚਿਤ੍ਰ ਜਾਨੀਐ ਚਿਤੇਰੋ ਕੈਸੋ
ਨੇਤ ਨੇਤ ਨੇਤ ਨਮੋ ਨਮੋ ਨਮਸਕਾਰਿ ਹੈ ॥੨੩੨॥

ਕੋਟਨਿ ਕੋਟਾਨਿ ਅਸਚਰਜ ਅਸਚਰਜਮੈ
ਕੋਟਨਿ ਕੋਟਾਨਿ ਬਿਸਮਾਦਿ ਬਿਸਮਾਦ ਹੈ ।
ਅਦਭੁਤ ਪਰਮਦਭੁਤ ਹੁਇ ਕੋਟਾਨਿ ਕੋਟਿ

ਗਦਗਦ ਹੋਤ ਕੋਟਿ ਅਨਹਦਨਾਦ ਹੈ ।
ਕੋਟਨਿ ਕੋਟਾਨਿ ਉਨਮਨੀ ਗਨੀ ਜਾਤ ਨਹੀ
ਕੋਟਨਿ ਕੋਟਾਨਿ ਕੋਟਿ ਸੁੰਨ ਮੰਡਲਾਦਿ ਹੈ ।
ਗੁਰਮੁਖਿ ਸਬਦ ਸੁਰਤਿ ਲਿਵ ਸਾਧਸੰਗਿ
ਅੰਤ ਕੈ ਅਨੰਤ ਪ੍ਰਭੁ ਆਦਿ ਪਰਮਾਦਿ ਹੈ ॥੨੫੦॥

ਦ੍ਰਿਸਟਿ ਦਰਸ ਸਮਦਰਸ ਧਿਆਨ ਦਾਰਿ
ਦੁਬਿਧਾ ਨਿਵਾਰਿ ਏਕ ਟੇਕ ਗਹਿ ਲੀਜੀਐ ।
ਸਬਦ ਸੁਰਤਿ ਲਿਵ ਅਸਤੁਤਿ ਨਿੰਦਾ ਛਾਡਿ
ਅਕਥ ਕਥਾ ਬੀਚਾਰਿ ਮੋਨਿ ਬ੍ਰਤ ਕੀਜੀਐ ।
ਜਗਜੀਵਨ ਮੈ ਜਗ ਜਗ ਜਗਜੀਵਨ ਕੋ
ਜਾਨੀਐ ਜੀਵਨ ਮੂਲ ਜੁਗੁ ਜੁਗੁ ਜੀਜੀਐ।
ਏਕ ਹੀ ਅਨੇਕ ਅਉ ਅਨੇਕ ਏਕ ਸਰਬ ਮੈ
ਬ੍ਰਹਮ ਬਿਬੇਕ ਟੇਕ ਪ੍ਰੇਮਰਸ ਪੀਜੀਐ ॥੨੫੨॥

ਕੋਟਿ ਬ੍ਰਹਮਾਂਡ ਜਾਕੇ ਰੋਮ ਰੋਮ ਅਗ੍ਰਭਾਗਿ
ਪੂਰਨ ਪ੍ਰਗਾਸ ਤਾਸ ਕਹਾ ਧੌ ਸਮਾਵਈ ।
ਜਾਕੇ ਏਕ ਤਿਲਕੋ ਮਹਾਤਮੁ ਅਗਾਧਿ ਬੋਧ
ਪੂਰਨ ਬ੍ਰਹਮ ਜੋਤਿ ਕੈਸੇ ਕਹਿ ਆਵਈ ।
ਜਾਕੇ ਓਅੰਕਾਰ ਕੇ ਬਿਥਾਰ ਕੀ ਅਪਾਰ ਗਤਿ
ਸਬਦ ਬਿਬੇਕ ਏਕ ਜੀਹ ਕੈਸੇ ਗਾਵਈ ।
ਪੂਰਨ ਬ੍ਰਹਮ ਗੁਰ ਮਹਿਮਾ ਅਕਥ ਕਥਾ
ਨੇਤ ਨੇਤ ਨੇਤ ਨਮੋ ਨਮੋ ਕੈ ਆਵਈ ॥੨੭੦॥

ਪ੍ਰਥਮ ਹੀ ਤਿਲ ਬੋਏ ਧੂਰਿ ਮਿਲਿ ਬੂਟੁ ਬਾਂਧੈ
ਏਕ ਸੈ ਅਨੇਕ ਹੋਤ ਪ੍ਰਗਟ ਸੰਸਾਰ ਮੈ ।
ਕੋਊ ਲੈ ਚਬਾਇ ਕੋਊ ਖਾਲ ਕਾਵੈ ਰੇਵਰੀ ਕੈ
ਕੋਊ ਕਰੈ ਤਿਲਵਾ ਮਿਲਾਇ ਗੁਰ ਬਾਰਿ ਮੈ ।
ਕੋਊ ਉਖਲੀ ਡਾਰਿ ਕੂਟਿ ਤਿਲਕੁਟ ਕਰੈ ਕੋਊ
ਕੋਲੂ ਪੀਰਿ ਦੀਪ ਦਿਪਤ ਅੰਧ੍ਯਾਰ ਮੈ ।
ਜਾਕੇ ਏਕ ਤਿਲ ਕੋ ਬੀਚਾਰੁ ਨ ਕਹਤ ਆਵੈ
ਅਬਿਗਤਿ ਗਤਿ ਕਤ ਆਵਤ ਬੀਚਾਰ ਮੈ ॥੨੭੩॥

ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਕੈ ਦੀਨੋ
ਸਾਚੁ ਉਪਦੇਸੁ ਰਿਦੈ ਨਿਹਚਲ ਮਤਿ ਹੈ ।
ਸਬਦ ਸੁਰਤਿ ਲਿਵ ਲੀਨ ਜਲ ਮੀਨ ਭਏ
ਪੂਰਨ ਸਰਬਮਈ ਪੈ ਘ੍ਰਿਤ ਜੁਗਤਿ ਹੈ ।
ਸਾਚੁ ਰਿਦੈ ਸਾਚੁ ਦੇਖੈ ਸੁਨੈ ਬੋਲੈ ਗੰਧ ਰਸ
ਸਪੂਰਨ ਪਰਸਪਰ ਭਾਵਨੀ ਭਗਤਿ ਹੈ ।
ਪੂਰਨ ਬ੍ਰਹਮ ਦ੍ਰੁਮੁ ਸਾਖਾ ਪਤ੍ਰ ਫੂਲ ਫਲ

ਏਕ ਹੀ ਅਨੇਕਮੇਕ ਸਤਿਗੁਰ ਸਤਿ ਹੈ ॥੨੭੬॥

ਪੂਰਨ ਬ੍ਰਹਮ ਗੁਰ ਪੂਰਨ ਪਰਮਜੋਤਿ
ਓਤਿਪੋਤਿ ਸੂਤ੍ਰ ਗਤਿ ਏਕ ਹੀ ਅਨੇਕ ਹੈ ।
ਲੋਚਨ ਸ੍ਰਵਨ ਸ੍ਰੋਤ ਏਕ ਹੀ ਦਰਸ ਸਬਦ
ਵਾਰ ਪਾਰ ਕੂਲ ਗਤਿ ਸਰਿਤਾ ਬਿਬੇਕ ਹੈ ।
ਚੰਦਨ ਬਨਾਸਪਤੀ ਕਨਿਕ ਅਨਿਕ ਧਾਤੁ
ਪਾਰਸ ਪਰਸਿ ਜਾਨੀਅਤ ਜਾਵਦੇਕ ਹੈ ।
ਗਿਆਨ ਗੁਰ ਅੰਜਨ ਨਿਰੰਜਨ ਅੰਜਨ ਬਿਖੈ
ਦੁਬਿਧਾ ਨਿਵਾਰਿ ਗੁਰਮਤਿ ਏਕ ਟੇਕ ਹੈ ॥੨੭੭॥

ਦ੍ਰਿਸਟਿ ਦਰਸ ਲਿਵ ਦੇਖੈ ਅਉ ਦਿਖਾਵੈ ਸੋਈ
ਸਰਬ ਦਰਸ ਏਕ ਦਰਸ ਕੈ ਜਾਨੀਐ ।
ਸਬਦ ਸੁਰਤਿ ਲਿਵ ਕਹਤ ਸੁਨਤ ਸੋਈ
ਸਰਬ ਸਬਦ ਏਕ ਸਬਦ ਕੈ ਮਾਨੀਐ ।
ਕਾਰਨ ਕਰਨ ਕਰਤਗਿ ਸਰਬਗਿ ਸੋਈ
ਕਰਮ ਕ੍ਰਿਤਿ ਕਰਤਾਰੁ ਪਹਿਚਾਨੀਐ ।
ਸਤਿਗੁਰ ਗਿਆਨ ਧਿਆਨੁ ਏਕ ਹੀ ਅਨੇਕਮੇਕ॥
ਬ੍ਰਹਮ ਬਿਬੇਕ ਟੇਕ ਏਕੈ ਉਰਿ ਆਨੀਐ ॥੩੦੧॥

ਨਿਰੰਕਾਰ ਨਿਰਾਧਾਰ ਨਿਰਾਹਾਰ ਨਿਰਬਿਕਾਰ
ਅਜੋਨੀ ਅਕਾਲ ਅਪਰੰਪਰ ਅਭੇਵ ਹੈ ।
ਨਿਰਮੋਹ ਨਿਰਬੈਰ ਨਿਰਲੇਪ ਨਿਰਦੋਖ
ਨਿਰਭੈ ਨਿਰੰਜਨ ਅਤਹ ਪਰ ਅਤੇਵ ਹੈ ।
ਅਬਿਗਤਿ ਅਗਮ ਅਗੋਚਰ ਅਗਾਧਿ ਬੋਧਿ
ਅਚੁਤ ਅਲਖ ਅਤਿ ਅਛਲ ਅਛੇਵ ਹੈ ।
ਬਿਸਮੈ ਬਿਸਮ ਅਸਚਰਜੈ ਅਸਚਰਜਮੈ
ਅਦਭੁਤ ਪਰਮਦਭੁਤ ਗੁਰਦੇਵ ਹੈ ॥੩੪੪॥

ਜਉ ਜਾਨੈ ਅਨੂਪ ਰੂਪ ਦ੍ਰਿਗਨ ਕੈ ਦੇਖੀਅਤ
ਲੋਚਨ ਅਛਤ ਅੰਧ ਕਾਹੇ ਤੇ ਨ ਪੇਖਹੀ ।
ਜਉ ਜਾਨੈ ਸਬਦੁਰਸ ਰਸਨਾ ਬਖਾਨੀਅਤ
ਜਿਹਬਾ ਅਛਤ ਕਤ ਗੁੰਗ ਨ ਸਰੇਖ ਹੀ ।
ਜਉਪੈ ਜਾਨੇ ਰਾਗ ਨਾਦ ਸੁਨੀਅਤ ਸ੍ਰਵਨ ਕੈ
ਸ੍ਰਵਨ ਸਹਤ ਕਿਉ ਬਹਰੋ ਬਿਸੇਖ ਹੀ ।
ਨੈਨ ਜਿਹਬਾ ਸ੍ਰਵਨ ਕੋ ਨ ਕਛੂਐ ਬਸਾਇ
ਸਬਦ ਸੁਰਤਿ ਸੋ ਅਲਖ ਅਲੇਖ ਹੀ ॥੩੫੨॥

ਦ੍ਰਿਗਨ ਕਉ ਜਿਹਬਾ ਸ੍ਰਵਨ ਜਉ ਮਿਲਹਿ
ਜੈਸੇ ਦੇਖੈ ਤੈਸੋ ਕਹਿ ਸੁਨਿ ਗਾਵਹੀ ।

ਸ੍ਰਵਨ ਜਿਹਬਾ ਅਉ ਲੋਚਨ ਮਿਲੈ ਦਿਆਲ
ਜੈਸੋ ਸੁਨੈ ਤੈਸੋ ਦੇਖਿ ਕਹਿ ਸਮਝਾਵਹੀ ।
ਜਿਹਬਾ ਕਉ ਲੋਚਨ ਸ੍ਰਵਨ ਜਉ ਮਿਲਹਿ ਦੇਵ
ਜੈਸੋ ਕਹੈ ਤੈਸੋ ਸੁਨਿ ਦੇਖਿ ਅਉ ਦਿਖਾਵਹੀ ।
ਨੈਨ ਜੀਹ ਸ੍ਰਵਨ ਸ੍ਰਵਨ ਲੋਚਨ ਜੀਹ
ਜਿਹਬਾ ਨ ਸ੍ਰਵਨ ਲੋਚਨ ਲਲਚਾਵਹੀ ॥੩੯੭॥

ਜੈਸੇ ਹੰਸ ਬੋਲਤ ਹੀ ਡਾਕਨ ਹਰੈ ਕਰੇਜੌ
ਬਾਲਕ ਤਾਹੀ ਲੌ ਧਾਵੈ ਜਾਨੈ ਗੋਦਿ ਲੇਤ ਹੈ ।
ਰੋਵਤ ਸੁਤਹਿ ਜੈਸੇ ਅਉਖਦ ਪੀਆਵੈ ਮਾਤਾ॥
ਬਾਲਕੁ ਜਾਨਤ ਮੋਹਿ ਕਾਲਕੂਟ ਦੇਤ ਹੈ ।
ਹਰਨ ਭਰਨ ਗਤਿ ਸਤਿਗੁਰ ਜਾਨੀਐ ਨ
ਬਾਲਕ ਜੁਗਤਿ ਮਤਿ ਜਗਤ ਅਚੇਤ ਹੈ ।
ਅਕਲ ਕਲਾ ਅਲਖ ਅਤਿ ਹੀ ਅਗਾਧ ਬੋਧ
ਆਪ ਹੀ ਜਾਨਤ ਆਪ ਨੇਤ ਨੇਤ ਨੇਤ ਹੈ ॥੪੦੬॥

ਆਵਤ ਹੈ ਜਾਕੈ ਭੀਖ ਮਾਗਨਿ ਭਿਖਾਰੀ ਦੀਨ
ਦੇਖਤ ਅਧੀਨਹਿ ਨਿਰਾਸੋ ਨ ਬਿਡਾਰ ਹੈ ।
ਬੈਠਤ ਹੈ ਜਾਕੈ ਦੁਆਰ ਆਸਾ ਕੈ ਬਿਡਾਰ ਸ੍ਵਾਨੁ
ਅੰਤ ਕਰੁਨਾ ਕੈ ਤੋਰਿ ਟੂਕਿ ਤਾਹਿ ਡਾਰਿ ਹੈ ।
ਪਾਇਨ ਕੀ ਪਨਹੀ ਰਹਤ ਪਰਹਰੀ ਪਰੀ
ਤਾਹੂ ਕਾਹੂ ਕਾਜਿ ਉਠਿ ਚਲਤ ਸਮਾਰਿ ਹੈ ।
ਛਾਡਿ ਅਹੰਕਾਰ ਛਾਰ ਹੋਇ ਗੁਰਮਾਰਗ ਮੈ
ਕਬਹੂ ਕੈ ਦਇਆ ਕੈ ਦਇਆਲ ਪਗਿ ਧਾਰਿ ਹੈ ॥੪੩੪॥

ਦ੍ਰੋਪਤੀ ਕੁਪੀਨ ਮਾਤ੍ਰ ਦਈ ਜਉ ਮੁਨੀਸਰਹਿ
ਤਾਤੇ ਸਭਾ ਮਧਿ ਬਹਿਓ ਬਸਨ ਪ੍ਰਵਾਹ ਜੀ ।
ਤਨਕ ਤੰਦੁਲ ਜਗਦੀਸਹਿ ਦਏ ਸੁਦਾਮਾ
ਤਾਂਤੇ ਪਾਏ ਚਤਰ ਪਦਾਰਥ ਅਥਾਹ ਜੀ ।
ਦੁਖਤ ਗਜਿੰਦ ਅਰਬਿੰਦ ਗਹਿ ਭੇਟ ਰਾਖੇ
ਤਾਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਾਹ ਜੀ ।
ਕਹਾਂ ਕੋਊ ਕਰੈ ਕਛੁ ਹੋਤ ਨ ਕਾਹੂ ਕੇ ਕੀਏ॥
ਜਾਕੀ ਪ੍ਰਭ ਮਾਨਿ ਲੇਹਿ ਸਬੈ ਸੁਖ ਤਹਿ ਜੀ ॥੪੩੫॥

ਆਦਿਤ ਅਉ ਸੋਮ ਭੋਮ ਬੁਧ ਹੂੰ ਬ੍ਰਹਸਪਤ
ਸੁਕਰ ਸਨੀਚਰ ਸਾਤੋ ਬਾਰ ਬਾਂਟ ਲੀਨੇ ਹੈ ।
ਥਿਤਿ ਪਛ ਮਾਸ ਰੁਤਿ ਲੋਗਨ ਮੈ ਲੋਗਚਾਰ
ਏਕ ਏਕੰਕਾਰ ਕਉ ਨ ਕੋਊ ਦਿਨ ਦੀਨੇ ਹੈ ।
ਜਨਮ ਅਸਟਮੀ ਰਾਮਨਉਮੀ ਏਕਾਦਸੀ ਭਈ
ਦੁਆਦਸੀ ਚਤੁਰਦਸੀ ਜਨਮੁ ਏ ਕੀਨੇ ਹੈ ।

ਪਰਜਾ ਉਪਾਰਜਨ ਕੋ ਨ ਕੋਊ ਪਾਵੈ ਦਿਨ
ਅਜੋਨੀ ਜਨਮੁ ਦਿਨੁ ਕਹੌ ਕੈਸੇ ਚੀਨੇ ਹੈ ॥੪੮੪॥

ਜਾਕੋ ਨਾਮੁ ਹੈ ਅਜੋਨੀ ਕੈਸੇ ਕੈ ਜਨਮੁ ਲੈ
ਕਹਾ ਜਾਨ ਬ੍ਰਤ ਜਨਮਾਸਟਮੀ ਕੋ ਕੀਨੋ ਹੈ ।
ਜਾਕੋ ਜਗਜੀਵਨ ਅਕਾਲ ਅਬਿਨਾਸੀ ਨਾਮੁ
ਕੈਸੇ ਕੈ ਬਧਿਕ ਮਾਰਿਓ ਅਪਜਸੁ ਲੀਨੋ ਹੈ ।
ਨਿਰਮਲ ਨਿਰੋਖ ਮੋਖਪਦੁ ਜਾਕੇ ਨਾਮਿ
ਗੋਪੀਨਾਥ ਕੈਸੇ ਹੁਇ ਬਿਰਹ ਦੁਖ ਦੀਨੋ ਹੈ ।
ਪਾਹਨ ਕੀ ਪ੍ਰਤਿਮਾ ਕੇ ਅੰਧ ਕੰਧ ਹੈ ਪੁਜਾਰੀ
ਅੰਤਰਿ ਅਗਿਆਨ ਮਤ ਗਿਆਨ ਗੁਰ ਹੀਨੋ ਹੈ ॥੪੮੫॥

ਜਉ ਹਮ ਅਧਮ ਕਰਮ ਕੈ ਪਤਿਤ ਭਏ
ਪਤਿਤ ਪਾਵਨ ਪ੍ਰਭ ਨਾਮ ਪ੍ਰਗਟਾਇਓ ਹੈ ।
ਜਉ ਭਏ ਦੁਖਿਤ ਅਰੁ ਦੀਨ ਪਰਚੀਨ ਲਗਿ
ਦੀਨ ਦੁਖ ਭੰਜਨ ਬਿਰਦੁ ਬਿਰਦਾਇਓ ਹੈ ।
ਜਉ ਗ੍ਰਸੇ ਅਰਕ ਸੁਤ ਨਰਕ ਨਿਵਾਸੀ ਭਏ
ਨਰਕ ਨਿਵਾਰਨ ਜਗਤ ਜਸੁ ਗਾਇਓ ਹੈ ।
ਗੁਨ ਕੀਏ ਗੁਨ ਸਬ ਕੋਊ ਕਰੈ ਕ੍ਰਿਪਾਨਿਧਾਨ
ਅਵਗੁਨ ਕੀਏ ਗੁਨ ਤੋਹੀ ਬਨਿ ਆਇਓ ਹੈ ॥੫੦੪॥

ਸਵੈਯਾ ਜਉ ਗਰਬੈ ਬਹੁ ਬੂੰਦ ਚਿਤੰਤਰਿ
ਸਨਮੁਖ ਸਿੰਧ ਸੋਭ ਨਹੀ ਪਾਵੈ ।
ਜਉ ਬਹੁ ਉਡੈ ਖਗਧਾਰ ਮਹਾਬਲ
ਪੇਖ ਅਕਾਸ ਰਿਦੈ ਸੁਕਚਾਵੈ ।
ਜਿਉ ਬ੍ਰਹਮੰਡ ਪ੍ਰਚੰਡ ਬਿਲੋਕਤ
ਗੂਲਰ ਜੰਤ ਉਡੰਤ ਲਜਾਵੈ ।
ਤੂੰ ਕਰਤਾ ਹਮ ਕੀਏ ਤਿਹਾਰੇ ਜੀ
ਤੋ ਪਹਿ ਬੋਲਨ ਕਿਉ ਬਨਿ ਆਵੈ ॥੫੨੭॥

ਤੋਸੋ ਨ ਨਾਥੁ ਅਨਾਥ ਨ ਮੋਸਰਿ
ਤੋਸੋ ਨ ਦਾਨੀ ਨ ਮੋ ਸੋ ਭਿਖਾਰੀ ।
ਮੋਸੋ ਨ ਦੀਨ ਦਇਆਲੁ ਨ ਤੋਸਰਿ
ਮੋਸੋ ਅਗਿਆਨੁ ਨ ਤੋਸੋ ਬਿਚਾਰੀ ।
ਮੋਸੋ ਨ ਪਤਤਿ ਨ ਪਾਵਨ ਤੋਸਰਿ
ਮੋਸੋ ਬਿਕਾਰੀ ਨ ਤੋਸੋ ਉਪਕਾਰੀ ।
ਮੇਰੇ ਹੈ ਅਵਗੁਨ ਤੂ ਗੁਨ ਸਾਗਰ
ਜਾਤ ਰਸਾਤਲ ਓਟ ਤਿਹਾਰੀ ॥੫੨੮॥

ਸੁਤਨ ਕੇ ਪਿਤਾ ਅਰ ਭ੍ਰਾਤਨ ਕੇ ਭ੍ਰਾਤਾ ਭਏ
ਭਾਮਨ ਭਤਾਰ ਹੇਤ ਜਨਨੀ ਕੇ ਬਾਰੇ ਹੈਂ ।
ਬਾਲਕ ਕੈ ਬਾਲ ਬੁਧਿ ਤਰੁਨ ਸੈ ਤਰੁਨਾਈ
ਬ੍ਰਿਧ ਸੈ ਬ੍ਰਿਧ ਬਿਵਸਥਾ ਬਿਸਥਾਰੇ ਹੈਂ ।
ਦ੍ਰਿਸਟ ਕੈ ਰੂਪ ਰੰਗ ਸੁਰਤ ਕੈ ਨਾਦ ਬਾਦ
ਨਾਸਕਾ ਸੁਗੰਧਿ ਰਸ ਰਸਨਾ ਉਚਾਰੇ ਹੈਂ ।
ਘਟਿ ਅਵਘਟਿ ਨਟ ਵਟ ਅਦਭੁਤ ਗਤਿ
ਪੂਰਨ ਸਕਲ ਭੂਤ ਸਭ ਹੀ ਤੈ ਨਜਾਰੇ ਹੈ ॥੫੭੯॥

ਜੈਸੇ ਤਉ ਚੰਪਕ ਬੇਲ ਬਿਬਧ ਬਿਥਾਰ ਚਾਰੁ
ਬਾਸਨਾ ਪ੍ਰਗਟ ਹੋਤ ਫੂਲ ਹੀ ਮੈ ਜਾਇਕੈ ।
ਜੈਸੇ ਦ੍ਰੁਮ ਦੀਰਘ ਸ੍ਵਰੂਪ ਦੇਖੀਐ ਪ੍ਰਸਿਧ
ਸ੍ਵਾਦ ਰਸ ਹੋਤ ਫਲ ਹੀ ਮੈ ਪੁਨ ਆਇਕੈ ।
ਜੈਸੇ ਗੁਰ ਗਜਾਨ ਰਾਗ ਨਾਦ ਹਿਰਦੈ ਬਸਤ
ਕਰਤ ਪ੍ਰਕਾਸ ਤਾਸ ਰਸਨਾ ਰਸਾਇਕੈ ।
ਤੈਸੇ ਘਟ ਘਟ ਬਿਖੈ ਪੂਰਨ ਬ੍ਰਹਮ ਰੂਪ
ਜਾਨੀਐ ਪ੍ਰਤਜਛ ਮਹਾਂਪੁਰਖ ਮਨਾਇਕੈ ॥੫੯੬॥

ਅਨਭੈ ਭਵਨ ਪ੍ਰੇਮ ਭਗਤਿ ਮੁਕਤਿ ਦ੍ਵਾਰ
ਚਾਰੋ ਬਸੁ ਚਾਰੋ ਕੁੰਟ ਰਾਜਤ ਰਾਜਾਨ ਹੈ ।
ਜਾਗ੍ਰਤ ਸ੍ਵਪਨ ਦਿਨ ਰੈਨ ਉਠ ਬੈਠ ਚਲਿ
ਸਿਮਰਨ ਸ੍ਰਵਨ ਸੁਕ੍ਰਿਤ ਪਰਵਾਨ ਹੈ ।
ਜੋਈ ਜੋਈ ਆਵੈ ਸੋਈ ਭਾਵੈ ਪਾਵੈ ਨਾਮੁ ਨਿਧ
ਭਗਤਿ ਵਛਲ ਮਾਨੋ ਬਾਜਤ ਨੀਸਾਨ ਹੈ ।
ਜੀਵਨਮੁਕਤਿ ਸਾਮ ਰਾਜ ਸੁਖ ਭੋਗਵਤ
ਅਦਭੁਤ ਛਬਿ ਅਤਿ ਹੀ ਬਿਰਾਜਮਾਨ ਹੈ ॥੬੧੯॥

ਪੰਚਤਤ ਮੇਲ ਪਿੰਡ ਲੋਕ ਬੇਦ ਕਹੈਂ ਪਾਂਚੋ
ਤਤ ਕਹੋ ਕਾਹੇ ਭਾਂਤਿ ਰਚਤ ਭੇ ਆਦਿ ਹੀ ।
ਕਾਹੇ ਸੇ ਧਰਨਧਾਰੀ ਧੀਰਜ ਕੈਸੇ ਬਿਥਾਰੀ
ਕਾਹੇ ਸਯੋ ਗੜਯੋ ਅਕਾਸ਼ ਠਾਢੋ ਬਿਨ ਪਾਦ ਹੀ ।
ਕਾਹੇ ਸੌਂ ਸਲਲ ਸਾਜੇ ਸੀਤਲ ਪਵਨ ਬਾਜੇ
ਅਗਨ ਤਪਤ ਕਾਹੇ ਅਤਿ ਬਿਸਮਾਦ ਹੀ ।
ਕਾਰਨ ਕਰਨ ਦੇਵ ਅਲਖ ਅਭੇਵ ਨਾਥ
ਉਨ ਕੀ ਭੀ ਓਹੀ ਜਾਨੈ ਬਕਨੋ ਹੈ ਬਾਦ ਜੀ ॥੬੨੪॥

ਅਛਲ ਅਛੇਦ ਪ੍ਰਭੁ ਜਾਕੈ ਬਸ ਬਿਸ੍ਵ ਬਲ
ਤੈ ਜੁ ਰਸ ਬਸ ਕੀਏ ਕਵਨ ਪ੍ਰਕਾਰ ਕੈ ।
ਸਿਵ ਸਨਕਾਦਿ ਬ੍ਰਹਮਾਦਿਕ ਨ ਧਜਾਨ ਪਾਵੈ
ਤੇਰੋ ਧਜਾਨ ਧਾਰੈ ਆਲੀ ਕਵਨ ਸਿੰਗਾਰ ਕੈ ।

ਨਿਗਮ ਅਸੰਖ ਸੇਖ ਜੰਪਤ ਹੈ ਜਾਕੋ ਜਸੁ
ਤੇਰੋ ਜਸ ਗਾਵਤ ਕਵਨ ਉਪਕਾਰ ਕੈ ।
ਸੁਰ ਨਰ ਨਾਥ ਜਾਹਿ ਖੋਜਤ ਨ ਖੋਜ ਪਾਵੈ
ਖੋਜਤ ਫਿਰਹ ਤੋਹਿ ਕਵਨ ਪਿਆਰ ਕੈ ॥੬੪੭॥

ਕੈਸੇ ਕੈ ਅਗਹ ਗਹਿਓ ਕੈਸੇ ਕੈ ਅਛਲ ਛਲਿਓ ।
ਕੈਸੇ ਕੈ ਅਭੇਦ ਬੇਦਯੋ ਅਲਖ ਲਖਾਯੋ ਹੈ ।
ਕੈਸੇ ਕੈ ਅਪੇਖ ਪੇਖਯੋ ਕੈਸੇ ਕੈ ਅਗੜ ਗੜਿਯੋ
ਕੈਸੇ ਕੈ ਅਪਯੋ ਪੀਓ ਅਜਰ ਜਰਾਯੋ ਹੈ ।
ਕੈਸੇ ਕੈ ਅਜਾਪ ਜਪਯੋ ਕੈਸੇ ਕੈ ਅਥਾਪ ਥਪਯੋ
ਪਰਸਿਓ ਅਪਰਸ ਅਗਮ ਸੁਗਮਾਯੋ ਹੈ ।
ਅਦਭੁਤ ਗਤ ਅਸਚਰਜ ਬਿਸਮ ਅਤਿ ।
ਕੈਸੇ ਕੈ ਅਪਾਰ ਨਿਰਾਧਾਰ ਠਹਿਰਾਇਓ ਹੈ ॥੬੪੮॥

## ਪਿਰਮ ਰਸ/ ਪ੍ਰੇਮ ਰਸ (ਆਤਮਿਕ ਆਨੰਦ)

ਗੁਰਮੁਖਿ ਸੁਖ ਫਲੁ ਪਿਰਮ ਰਸੁ ਕਿਉ ਆਖਿ ਵਖਾਣੈ ।
ਸੁਣਿ ਸੁਣਿ ਆਖਣੁ ਆਖਣਾ ਓਹੁ ਸਾਉ ਨ ਜਾਣੈ ।
ਬ੍ਰਹਮਾ ਬਿਸਨੁ ਮਹੇਸੁ ਮਿਲਿ ਕਥਿ ਵੇਦ ਪੁਰਾਣੈ ।
ਚਾਰਿ ਕਤੇਬਾਂ ਆਖੀਅਨਿ ਦੀਨ ਮੁਸਲਮਾਣੈ ।
ਸੇਖਨਾਗੁ ਸਿਮਰਣੁ ਕਰੈ ਸਾਂਗੀਤ ਸੁਹਾਣੈ ।
ਅਨਹਦ ਨਾਦ ਅਸੰਖ ਸੁਣਿ ਹੋਏ ਹੈਰਾਣੈ ।
ਅਕਥ ਕਥਾ ਕਰਿ ਨੇਤਿ ਨੇਤਿ ਪੀਲਾਏ ਭਾਣੈ ॥ – ੧੩/੪.੧-੭

ਗੁਰਮੁਖਿ ਸੁਖ ਫਲੁ ਪਿਰਮ ਰਸੁ ਛਿਅ ਰਸ ਹੈਰਾਣਾ ।
ਛਤੀਹ ਅੰਮ੍ਰਿਤ ਤਰਸਦੇ ਵਿਸਮਾਦ ਵਿਡਾਣਾ ।
ਨਿਝਰ ਧਾਰ ਹਜਾਰ ਹੋਇ ਭੈ ਚਕਿਤ ਭੁਲਾਣਾ ।
ਇੜਾ ਪਿੰਗੁਲਾ ਸੁਖਮਨਾ ਸੋਹੰ ਨ ਸਮਾਣਾ ।
ਵੀਹ ਇਕੀਹ ਚੜਾਉ ਚੜਿ ਪਰਚਾ ਪਰਵਾਣਾ ।
ਪੀਤੈ ਬੋਲਿ ਨ ਹੰਘਈ ਆਖਾਣ ਵਖਾਣਾ ॥ – ੧੩/੫.੧-੬

ਲਖ ਲਖ ਬਾਵਨ ਚੰਦਨਾ ਲਖ ਅਗਰ ਮਿਲੰਦੇ ।
ਲਖ ਕਪੂਰ ਕਥੂਰੀਆ ਅੰਬਰ ਮਹਿਕੰਦੇ ।
ਲਖ ਲਖ ਗਉੜੇ ਮੇਦ ਮਿਲਿ ਕੇਸਰ ਚਮਕੰਦੇ ।
ਸਭ ਸੁਗੰਧ ਰਲਾਇ ਕੈ ਅਰਗਜਾ ਕਰੰਦੇ ।
ਲਖ ਅਰਗਜੇ ਫੁਲੇਲ ਫੁਲ ਫੁਲਵਾੜੀ ਸੰਦੇ ।
ਗੁਰਮੁਖਿ ਸੁਖ ਫਲ ਪਿਰਮ ਰਸੁ ਵਾਸੁ ਨ ਲਹੰਦੇ ॥ – ੧੩/੭.੧-੬

ਰੂਪ ਸਰੂਪ ਅਨੂਪ ਲਖ ਇੰਦ੍ਰ ਪੁਰੀ ਵਸੰਦੇ ।
ਰੰਗ ਬਿਰੰਗ ਸੁਰੰਗ ਲਖ ਬੈਕੁੰਠ ਰਹੰਦੇ ।
ਲਖ ਜੋਬਨ ਸੀਗਾਰ ਲਖ ਲਖ ਵੇਸ ਕਰੰਦੇ ।
ਲਖ ਦੀਵੇ ਲਖ ਤਾਰਿਆਂ ਜੋਤਿ ਸੂਰਜ ਚੰਦੇ ।
ਰਤਨ ਜਵਾਹਰ ਲਖ ਮਣੀ ਜਗਮਗ ਟਹਕੰਦੇ ।
ਗੁਰਮੁਖਿ ਸੁਖ ਫਲੁ ਪਿਰਮ ਰਸ ਜੋਤੀ ਨ ਪੁਜੰਦੇ ॥ – ੧੩/੮.੧-੬

ਚਾਰਿ ਪਦਾਰਥ ਰਿਧਿ ਸਿਧਿ ਨਿਸਿ ਲਖ ਕਰੋੜੀ ।
ਲਖ ਪਾਰਸ ਲਖ ਪਾਰਿਜਾਤ ਲਖ ਲਖਮੀ ਜੋੜੀ ।
ਲਖ ਚਿੰਤਾਮਣਿ ਕਾਮਧੇਣੁ ਚਤੁਰੰਗ ਚਮੋੜੀ ।
ਮਾਣਕ ਮੋਤੀ ਹੀਰਿਆ ਨਿਰਮੋਲ ਮਰੋੜੀ ।
ਲਖ ਕਵਿਲਾਸ ਸੁਮੇਰੁ ਲਖ ਲਖ ਰਾਜ ਬਹੋੜੀ ।
ਗੁਰਮੁਖਿ ਸੁਖ ਫਲੁ ਪਿਰਮ ਰਸੁ ਮੁਲੁ ਅਮੁਲੁ ਸੁਥੋੜੀ ॥ – ੧੩/੯.੧-੬

ਗੁਰਮੁਖਿ ਸੁਖ ਫਲ ਲਖ ਲਖ ਲਖ ਲਹਿਰ ਤਰੰਗਾ ।
ਲਖ ਦਰੀਆਉ ਸਮਾਉ ਕਰਿ ਲਖ ਲਹਰੀ ਅੰਗਾ ।
ਲਖ ਦਰੀਆਉ ਸਮੁੰਦ ਵਿਚਿ ਲਖ ਤੀਰਥ ਗੰਗਾ ।
ਲਖ ਸਮੁੰਦ ਗੜਾੜ ਵਿਚਿ ਬਹੁ ਰੰਗ ਬਿਰੰਗਾ ।
ਲਖ ਗੜਾੜ ਤਰੰਗ ਵਿਚਿ ਲਖ ਅਝੁ ਕਿਣੰਗਾ ।
ਪਿਰਮ ਪਿਆਲਾ ਪੀਵਣਾ ਕੋ ਬੁਰਾ ਨ ਚੰਗਾ ॥ – ੧੩/੧੦.੧-੬

ਗੁਰਮੁਖਿ ਸੁਖ ਫਲੁ ਪਿਰਮ ਰਸੁ ਤਿਲੁ ਅਲਖੁ ਅਲੇਖੈ ।
ਲਖ ਚਉਰਾਸੀਹ ਜੂਨਿ ਵਿਚਿ ਜੀਅ ਜੰਤ ਵਿਸੇਖੈ ।
ਸਭਨਾ ਦੀ ਰੋਮਾਵਲੀ ਬਹੁ ਬਿਧਿ ਬਹੁ ਭੇਖੈ ।
ਰੋਮਿ ਰੋਮਿ ਲਖ ਲਖ ਸਿਰ ਮੁਹੁ ਲਖ ਸਰੇਖੈ ।
ਲਖ ਲਖ ਮੁਹਿ ਮੁਹਿ ਜੀਭੁ ਕਰਿ ਸੁਣਿ ਬੋਲੈ ਦੇਖੈ ।
ਸੰਖ ਅਸੰਖ ਇਕੀਹ ਵੀਹ ਸਮਸਰਿ ਨ ਨਿਮੇਖੈ ॥ – ੧੩/੧੩.੧-੬

ਗੁਰਮੁਖਿ ਸੁਖ ਫਲ ਪਿਰਮ ਰਸੁ ਹੁਇ ਗੁਰੁ ਸਿਖ ਮੇਲਾ ।
ਸਬਦ ਸੁਰਤਿ ਪਰਚਾਇ ਕੈ ਨਿਤ ਨੇਹੁ ਨਵੇਲਾ ।
ਵੀਹ ਇਕੀਹ ਚੜਾਉ ਚੜਿ ਸਿਖ ਗੁਰੁ ਗੁਰੁ ਚੇਲਾ ।
ਅਪਿਉ ਪੀਐ ਅਜਰੁ ਜਰੈ ਗੁਰ ਸੇਵ ਸੁਹੇਲਾ ।
ਜੀਵਦਿਆ ਮਰਿ ਚਲਣਾ ਹਾਰਿ ਜਿਣੈ ਵਹੇਲਾ ।
ਸਿਲ ਅਲੂਣੀ ਚਟਣੀ ਲਖ ਅੰਮ੍ਰਿਤ ਪੇਲਾ ॥ – ੧੩/੧੪.੧-੬

ਜਉ ਲਉ ਅਨਰਸ ਬਸ ਤਉ ਲਉ ਨਹੀ ਪ੍ਰੇਮ ਰਸੁ
ਜਉ ਲਉ ਅਨਰਸ ਆਪਾ ਆਪੁ ਨਹੀ ਦੇਖੀਐ ।
ਜਉ ਲਉ ਆਨ ਗਿਆਨ ਤਉ ਲਉ ਨਹੀ ਅਧਿਆਤਮ ਗਿਆਨ

ਜਉ ਲਉ ਨਾਦ ਬਾਦ ਨ ਅਨਾਹਦ ਬਿਸੇਖੀਐ ।
ਜਉ ਲਉ ਅਹੰਬੁਧਿ ਸੁਧਿ ਹੋਇ ਨ ਅੰਤਰਿ ਗਤਿ
ਜਉ ਲਉ ਨ ਲਖਾਵੈ ਤਉ ਲਉ ਅਲਖ ਨ ਲੇਖੀਐ ।
ਸਤਿਰੂਪ ਸਤਿਨਾਮ ਸਤਿਗੁਰ ਗਿਆਨ ਧਿਆਨ
ਏਕ ਹੀ ਅਨੇਕਮੇਕ ਏਕ ਏਕ ਭੇਖੀਐ ॥੧੨॥

ਗੁਰਮੁਖਿ ਸੁਖਫਲ ਦਇਆ ਕੈ ਦਿਖਾਵੈ ਜਾਹਿ
ਤਾਹਿ ਆਨ ਰੂਪ ਰੰਗ ਦੇਖੇ ਨਾਹੀ ਭਾਵਈ ।
ਗੁਰਮੁਖਿ ਸੁਖਫਲ ਮਇਆ ਕੈ ਚਖਾਵੈ ਜਾਹਿ
ਤਾਹਿ ਅਨਰਸ ਨਹੀਂ ਰਸਨਾ ਹਿਤਾਵਹੀ ।
ਗੁਰਮੁਖਿ ਸੁਖਫਲ ਅਗਹੁ ਗਹਾਵੈ ਜਾਹਿ
ਸਰਬ ਨਿਧਾਨ ਪਰਸਨ ਕਉ ਨ ਧਾਵਈ ।
ਗੁਰਮੁਖਿ ਸੁਖਫਲ ਅਲਖ ਲਖਾਵੈ ਜਾਹਿ
ਅਕਥ ਕਥਾ ਬਿਨੋਦ ਵਾਹੀ ਬਨਿ ਆਵਈ ॥੨੦॥

ਸਬਦ ਸੁਰਤਿ ਲਿਵ ਗੁਰਸਿਖ ਸੰਧ ਮਿਲੇ
ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈ ।
ਭਾਗੈ ਭੈ ਭਰਮ ਭੇਦ ਕਾਲ ਅਉ ਕਰਮ ਖੇਦ
ਲੋਗ ਬੇਦ ਉਲੰਘਿ ਉਦੋਤ ਗੁਰ ਗਿਆਨੇ ਹੈ ।
ਮਾਇਆ ਅਉ ਬ੍ਰਹਮ ਸਮ ਦਸਮ ਦੁਆਰ ਪਾਰਿ
ਅਨਹਦ ਰੁਨਝੁਨ ਬਾਜਤ ਨੀਸਾਨੇ ਹੈ ।
ਉਨਮਨ ਮਗਨ ਗਗਨ ਜਗਮਗ ਜੋਤਿ
ਨਿਝਰ ਅਪਾਰ ਧਾਰ ਪਰਮ ਨਿਧਾਨੇ ਹੈ ॥੨੯॥

ਚਰਨ ਕਮਲ ਭਜਿ ਕਮਲ ਪ੍ਰਗਾਸ ਭਏ
ਦਰਸ ਦਰਸ ਸਮਦਰਸ ਦਿਖਾਏ ਹੈ ।
ਸਬਦ ਸੁਰਤਿ ਅਨਹਦ ਲਿਵਲੀਨ ਭਏ
ਓਨਮਨ ਮਗਨ ਗਗਨ ਪੁਰ ਛਾਏ ਹੈ ।
ਪ੍ਰੇਮਰਸ ਬਸਿ ਹੁਇ ਬਿਸਮ ਬਿਦੇਹ ਭਏ
ਅਤਿ ਅਸਚਰਜ ਮੋ ਹੇਰਤ ਹਿਰਾਏ ਹੈ ।
ਗੁਰਮੁਖਿ ਸੁਖਫਲ ਮਹਿਮਾ ਅਗਾਧਿ ਬੋਧਿ
ਅਕਥ ਕਥਾ ਬਿਨੋਦ ਕਹਤ ਨ ਆਏ ਹੈ ॥੩੩॥

ਕਿੰਚਤ ਕਟਾਛ ਦਿਬਿ ਦੇਹ ਦਿਬਿ ਦ੍ਰਿਸਟਿ ਹੁਇ
ਦਿਬਿ ਜੋਤਿ ਕੋ ਧਿਆਨੁ ਦਿਬਿ ਦ੍ਰਿਸਟਾਤ ਕੈ ।
ਸਬਦ ਬਿਬੇਕ ਟੇਕ ਪ੍ਰਗਟ ਹੁਇ ਗੁਰਮਤਿ
ਅਨਹਦ ਗੰਮਿ ਉਨਮਨੀ ਕੋ ਮਤਾਂਤ ਕੈ ।
ਗਿਆਨ ਧਿਆਨ ਕਰਨੀ ਕੈ ਉਪਜਤ ਪ੍ਰੇਮ ਰਸੁ
ਗੁਰਮੁਖਿ ਸੁਖ ਪ੍ਰੇਮ ਨੇਮ ਨਿਜ ਕ੍ਰਾਂਤਿ ਕੈ ।
ਚਰਨ ਕਮਲ ਦਲ ਸੰਪਟ ਮਧੁਪ ਗਤਿ,

ਸਹਜ ਸਮਾਧਿ ਮਧ ਪਾਨ ਪ੍ਰਾਨ ਸ਼ਾਂਤਿ ਕੈ ॥੪੩॥

ਬਿਨੁ ਰਸ ਰਸਨਾ ਬਕਤ ਜੀ ਬਹੁਤ ਬਾਤੈ
ਪ੍ਰੇਮਰਸ ਬਸਿ ਭਏ ਮੋਨਿਬ੍ਰਤ ਲੀਨ ਹੈ ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਕੈ ਮਦੋਨ
ਅੰਤਰ ਧਿਆਨ ਦ੍ਰਿਗ ਦੁਤੀਆ ਨ ਚੀਨ ਹੈ ।
ਪ੍ਰੇਮ ਨੇਮ ਸਹਜ ਸਮਾਧਿ ਅਨਹਦ ਲਿਵ
ਦੁਤੀਆ ਸਬਦ ਸ੍ਰਵਨੰਤਰਿ ਨ ਕੀਨ ਹੈ ।
ਬਿਸਮ ਬਿਦੇਹ ਜਗ ਜੀਵਨ ਮੁਕਤਿ ਭਏ
ਤ੍ਰਿਭਵਨ ਅਉ ਤ੍ਰਿਕਾਲ ਗੰਮਿਤਾ ਪ੍ਰਬੀਨ ਹੈ ॥੬੫॥

ਚੀਟੀ ਕੈ ਉਦਰ ਬਿਖੈ ਹਸਤੀ ਸਮਾਇ ਕੈਸੇ
ਅਤੁਲ ਪਹਾਰ ਭਾਰ ਭ੍ਰਿੰਗੀਨ ਉਠਾਵਈ ।
ਮਾਛਰ ਕੈ ਡੰਗ ਨ ਮਰਤ ਹੈ ਬਸਿਤ ਨਾਗੁ
ਮਕਰੀ ਨ ਚੀਤੈ ਜੀਤੈ ਸਰਿ ਨ ਪੁਜਾਵਈ ।
ਤਮਚਰ ਉਡਤ ਨ ਪਹੂਚੈ ਆਕਾਸ ਬਾਸ
ਮੂਸਾ ਤਉ ਨ ਪੈਰਤ ਸਮੁੰਦ੍ਰ ਪਾਰ ਪਾਵਈ ।
ਤੈਸੇ ਪ੍ਰਿਅ ਪ੍ਰੇਮ ਨੇਮ ਅਗਮ ਅਗਾਧਿ ਬੋਧਿ
ਗੁਰਮੁਖਿ ਸਾਗਰ ਜਿਉ ਬੂੰਦ ਹੁਇ ਸਮਾਵਈ ॥੭੫॥

ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੋਇ
ਪਰਮਦਭੁਤ ਗਤਿ ਆਤਮ ਤਰੰਗ ਹੈ ।
ਇਤ ਤੇ ਦ੍ਰਿਸਟਿ ਸੁਰਤਿ ਸਬਦ ਬਿਸਰਜਤ
ਉਤ ਤੇ ਬਿਸਮ ਅਸ੍ਰਚਰਜ ਪ੍ਰਸੰਗ ਹੈ ।
ਦੇਖੈ ਸੁ ਦਿਖਾਵੈ ਕੈਸੇ ਸੁਨੈ ਸੁ ਸੁਨਾਵੈ ਕੈਸੇ
ਚਾਖੇ ਸੋ ਬਤਾਵੈ ਕੈਸੇ ਰਾਗ ਰਸ ਰੰਗ ਹੈ ।
ਅਕਥ ਕਥਾ ਬਿਨੋਦ ਅੰਗ ਅੰਗ ਥਕਤ ਹੁਇ
ਹੇਰਤ ਹਿਰਾਨੀ ਬੂੰਦ ਸਾਗਰ ਸ੍ਰਬੰਗ ਹੈ ॥੯੬॥

ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੁਇ
ਉਨਮਨ ਉਨਮਤ ਬਿਸਮ ਬਿਸ੍ਵਾਸ ਹੈ ।
ਆਤਮ ਤਰੰਗ ਬਹੁ ਰੰਗ ਅੰਗ ਅੰਗ ਛਬਿ
ਅਨਿਕ ਅਨੂਪ ਰੂਪ ਉਪ ਕੋ ਪ੍ਰਗਾਸ ਹੈ ।
ਸ੍ਵਾਦ ਬਿਸਮਾਦ ਬਹੁ ਬਿਬਿਧਿ ਸੁਰਸ ਸਰਬ
ਰਾਗ ਨਾਦ ਬਾਦ ਬਹੁ ਬਾਸਨਾ ਸੁਬਾਸ ਹੈ ।
ਪਰਮਦਭੁਤ ਬ੍ਰਹਮਾਸਨ ਸਿੰਘਾਸਨ ਮੈ
ਸੋਭਾ ਸਭਾ ਮੰਡਲ ਅਖੰਡਲ ਬਿਲਾਸ ਹੈ ॥੧੧੨॥

ਪ੍ਰੇਮ ਰੰਗ ਸਮਸਰਿ ਪੁਜਿਸਿ ਨ ਕੋਊ ਰੰਗ
ਪ੍ਰੇਮ ਰੰਗ ਪੁਜਿਸਿ ਨ ਅਨਰਸ ਸਮਾਨਿ ਕੈ ।

ਪ੍ਰੇਮ ਗੰਧ ਪੁਜਿਸਿ ਨ ਆਨ ਕੋਊਐ ਸੁਗੰਧ
ਪ੍ਰੇਮ ਪ੍ਰਭੁਤਾ ਪੁਜਸਿ ਪ੍ਰਭੁਤਾ ਨ ਆਨ ਕੈ ।
ਪ੍ਰੇਮ ਤੋਲੁ ਤੁਲਿ ਨ ਪੁਜਸਿ ਨਹੀ ਬੋਲ ਕਤੁਲਾਧਾਰ
ਮੋਲ ਪ੍ਰੇਮ ਪੁਜਸਿ ਨ ਸਰਬ ਨਿਧਾਨ ਕੈ ।
ਏਕ ਬੋਲ ਪ੍ਰੇਮ ਕੈ ਪੁਜਸਿ ਨਹੀ ਬੋਲ ਕੋਊਐ
ਗਿਆਨ ਉਨਮਾਨ ਅਸ ਥਕਤ ਕੋਟਾਨਿ ਕੈ ॥੧੭੦॥

ਪ੍ਰੇਮਰਸ ਕੋ ਪ੍ਰਤਾਪੁ ਸੋਈ ਜਾਨੈ ਜਾਮੈ ਬੀਤੇ
ਮਦਨ ਮਦੋਨ ਮਤਿਵਾਰੋ ਜਗ ਜਾਨੀਐ ।
ਘੂਰਮ ਹੋਇ ਘਾਇਲ ਸੋ ਘੂਮਤ ਅਰੁਨ ਦ੍ਰਿਗ
ਮਿਤ੍ਰ ਸਤ੍ਰਤਾ ਨਿਲਜ ਲਜਾ ਹੂ ਲਜਾਨੀਐ ।
ਰਸਨਾ ਰਸੀਲੀ ਕਥਾ ਅਕਥ ਕੈ ਮੋਨਬ੍ਰਤ
ਅਨਰਸ ਰਹਿਤ ਉਤਰ ਬਖਾਨੀਐ ।
ਸੁਰਤਿ ਸੰਕੋਚ ਸਮਸਰਿ ਅਸਤੁਤਿ ਨਿੰਦਾ
ਪਗ ਡਗਮਗ ਜਤ ਕਤ ਬਿਸਮਾਨੀਐ ॥੧੭੩॥

ਜੋਈ ਪ੍ਰਿਅ ਭਾਵੇ ਤਾਹਿ ਦੇਖਿ ਅਉ ਦਿਖਾਵੇ ਆਪ
ਦ੍ਰਿਸਟਿ ਦਰਸ ਮਿਲਿ ਸੋਭਾ ਦੈ ਸੁਹਾਵਈ
ਜੋਈ ਪ੍ਰਿਅ ਭਾਵੈ ਮੁਖ ਬਚਨ ਸੁਨਾਵੇ ਤਾਹਿ
ਸਬਦਿ ਸੁਰਤਿ ਗੁਰ ਗਿਆਨ ਉਪਜਾਵਈ
ਜੋਈ ਪ੍ਰਿਅ ਭਾਵੈ ਦਹਦਿਸਿ ਪ੍ਰਗਟਾਵੈ ਤਾਹਿ
ਸੋਈ ਬਹੁਨਾਇਕ ਕੀ ਨਾਇਕਾ ਕਹਾਵਈ ।
ਜੋਈ ਪ੍ਰਿਅ ਭਾਵੈ ਸਿਹਜਾਸਨਿ ਮਿਲਾਵ ਤਾਹਿ
ਪ੍ਰੇਮਰਸ ਬਸ ਕਰਿ ਅਪੀਉ ਪੀਆਵਈ ॥੨੦੯॥

ਜੋਈ ਪ੍ਰਿਅ ਭਾਵੈ ਤਾਹਿ ਸੁੰਦਰਤਾ ਕੈ ਸੁਹਾਵੈ
ਸੋਈ ਸੁੰਦਰੀ ਕਹਾਵੈ ਛਬਿ ਕੈ ਛਬੀਲੀ ਹੈ ।
ਜੋਈ ਪ੍ਰਿਅ ਭਾਵੈ ਤਾਹਿ ਬਾਨਕ ਬਧੂ ਬਨਾਵੈ
ਸੋਈ ਬਨਤਾ ਕਹਾਵੈ ਰੰਗ ਮੈ ਰੰਗੀਲੀ ਹੈ ।
ਜੋਈ ਪ੍ਰਿਅ ਭਾਵੈ ਤਾਕੀ ਸਬੈ ਕਾਮਨਾ ਪੁਜਾਵੈ
ਸੋਈ ਕਾਮਨੀ ਕਹਾਵੈ ਸੀਲ ਕੈ ਸੁਸੀਲੀ ਹੈ ।
ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮਰਸ ਲੈ ਪੀਆਵੈ
ਸੋਈ ਪ੍ਰੇਮਨੀ ਕਹਾਵੈ ਰਸਕ ਰਸੀਲੀ ਹੈ ॥੨੦੯॥

ਦੀਪਕ ਪਤੰਗ ਅਲਿ ਕਮਲ ਸਲਿਲ ਮੀਨ॥
ਚਕਈ ਚਕੋਰ ਮ੍ਰਿਗ ਰਵਿ ਸਸਿ ਨਾਦ ਹੈ ।
ਪ੍ਰੀਤਿ ਇਕਅੰਗੀ ਬਹੁਰੰਗੀ ਨਹੀ ਸੰਗੀ ਕੋਊ॥
ਸਬੈ ਦੁਖਦਾਈ ਨ ਸਹਾਈ ਅੰਤਿ ਆਦਿ ਹੈ ।
ਜੀਵਤ ਨ ਸਾਧਸੰਗ ਮੂਏ ਨ ਪਰਮਗਤਿ॥
ਗਿਆਨ ਧਿਆਨ ਪ੍ਰੇਮਰਸ ਪ੍ਰੀਤਮ ਪ੍ਰਸਾਦਿ ਹੈ ।

ਮਾਨਸ ਜਨਮੁ ਪਾਇ ਸ੍ਰੀਗੁਰ ਦਇਆ ਨਿਧਾਨ॥
ਚਰਨ ਸਰਨਿ ਸੁਖਫਲ ਬਿਸਮਾਦ ਹੈ ॥੩੨੧॥

ਸੋਭਿਤ ਸਰਦ ਨਿਸਿ ਜਗਮਗ ਜੋਤਿ ਸਸਿ॥
ਪ੍ਰਥਮ ਸਹੇਲੀ ਕਹੈ ਪ੍ਰੇਮਰਸੁ ਚਾਖੀਐ ।
ਪੂਰਨ ਕ੍ਰਿਪਾ ਕੈ ਤੇਰੈ ਆਇ ਹੈ ਕ੍ਰਿਪਾਨਿਧਾਨ ॥
ਮਿਲੀਐ ਨਿਰੰਤਰ ਕੈ ਹੁਇ ਅੰਤਰੁ ਨ ਰਾਖੀਐ ।
ਚਰਨਕਮਲ ਮਕਰੰਦ ਰਸ ਲੁਭਿਤ ਹੁਇ॥
ਮਨ ਮਧੁਕਰ ਸੁਖ ਸੰਪਟ ਭਿਲਾਖੀਐ ।
ਜੋਈ ਲਜਾਇ ਪਾਈਐ ਨ ਪੁਨਿ ਪਦਮ ਦੈ॥
ਪਲਕ ਅਮੋਲ ਪ੍ਰਿਅ ਸੰਗ ਮੁਖ ਸਾਖੀਐ ॥੩੪੮॥

ਕਵਿਤੁਚਾਹਿ ਚਾਹਿ ਚੰਦ੍ਰ ਮੁਖ ਚਾਇਕੈ ਚਕੋਰ ਚਖਿ
ਅੰਮ੍ਰਿਤ ਕਿਰਨ ਅਚਵਤ ਨ ਅਘਾਨੇ ਹੈ ।
ਸੁਨਿ ਸੁਨਿ ਅਨਹਦ ਸਬਦ ਸ੍ਰਵਨ ਮ੍ਰਿਗ
ਅਨੰਦੁ ਉਦੋਤ ਕਰਿ ਸਾਂਤਿ ਨ ਸਮਾਨੇ ਹੈ ।
ਰਸਕ ਰਸਾਲ ਜਸੁ ਜੰਪਤ ਬਾਸੁਰ ਨਿਸ
ਚਾਤ੍ਰਕ ਜੁਗਤ ਜਿਹਬਾ ਨ ਤ੍ਰਿਪਤਾਨੇ ਹੈ ।
ਦੇਖਤ ਸੁਨਤ ਅਰੁ ਗਾਵਤ ਪਾਵਤ ਸੁਖ
ਪ੍ਰੇਮਰਸ ਬਸ ਮਨ ਮਗਨ ਹਿਰਾਨੇ ਹੈ ॥੪੨੩॥

ਸਲਿਲ ਨਿਵਾਸ ਜੈਸੇ ਮੀਨ ਕੀ ਨ ਘਟੈ ਰੁਚ
ਦੀਪਕ ਪ੍ਰਗਾਸ ਘਟੈ ਪ੍ਰੀਤਿ ਨ ਪਤੰਗ ਕੀ ।
ਕੁਸਮ ਸੁਬਾਸ ਜੈਸੇ ਤ੍ਰਿਪਤਿ ਨ ਮਧੁਪ ਕਉ
ਉਡਤ ਅਕਾਸ ਆਸ ਘਟੈ ਨ ਬਿਹੰਗ ਕੀ ।
ਘਟਾ ਘਨਘੋਰ ਮੋਰ ਚਾਤ੍ਰਕ ਰਿਦੈ ਉਲਾਸ॥
ਨਾਦ ਬਾਦ ਸੁਨਿ ਰਤਿ ਘਟੈ ਨ ਕੁਰੰਗ ਕੀ ।
ਤੈਸੇ ਪ੍ਰਿਅ ਪ੍ਰੇਮਰਸ ਰਸਕ ਰਸਾਲ ਸੰਤ
ਘਟਤ ਨ ਤ੍ਰਿਸਨਾ ਪ੍ਰਬਲ ਅੰਗ ਅੰਗ ਕੀ ॥੪੨੪॥

ਉਲਟਿ ਪਵਨ ਮਨ ਮੀਨ ਕੀ ਚਪਲ ਗਤਿ
ਦਸਮ ਦੁਆਰ ਪਾਰ ਅਗਮ ਨਿਵਾਸ ਹੈ ।
ਤਹ ਨ ਪਾਵਕ ਪਵਨ ਜਲ ਪ੍ਰਿਥਮੀ ਅਕਾਸ
ਨਾਹਿ ਸਸਿ ਸੂਰ ਉਤਪਤਿ ਨ ਬਿਨਾਸ ਹੈ ।
ਨਾਹਿ ਪਰਕਿਰਤਿ ਬਿਰਤਿ ਪਿੰਡ ਪ੍ਰਾਨ ਗਿਆਨ
ਸਬਦ ਸੁਰਤਿ ਨਹਿ ਦ੍ਰਿਸਟਿ ਨ ਪ੍ਰਗਾਸ ਹੈ ।
ਛਧਾਮੀ ਨਾ ਸੇਵਕ ਉਨਮਾਨ ਅਨਹਦ ਪਰੈ
ਨਿਰਾਲੰਬ ਸੁੰਨ ਮੈ ਨ ਬਿਸਮ ਬਿਸ੍ਰਾਸ ਹੈ ॥੫੨੯॥

ਜੈਸੇ ਅਹਿਨਿਸਿ ਮਦਿ ਰਹਤ ਭਾਂਜਨ ਬਿਖੈ
ਜਾਨਤ ਨ ਮਰਮੁ ਕਿਧਉ ਕਵਨ ਪ੍ਰਕਾਰੀ ਹੈ ।
ਜੈਸੇ ਬੇਲੀ ਭਰਿ ਭਰਿ ਬਾਂਟਿ ਦੀਜੀਅਤ ਸਭਾ
ਪਾਵਤ ਨ ਭੇਦੁ ਕਛੁ ਬਿਧਿ ਨ ਬੀਚਾਰੀ ਹੈ ।
ਜੈਸੇ ਦਿਨਪ੍ਰਤਿ ਮਦੁ ਬੇਚਤ ਕਲਾਲ ਬੈਠੇ
ਮਹਿਮਾ ਨ ਜਾਨਈ ਦਰਬ ਹਿਤਕਾਰੀ ਹੈ ।
ਤੈਸੇ ਗੁਰਸਬਦ ਕੇ ਲਿਖਿ ਪੜ੍ਹਿ ਗਾਵਤ ਹੈ
ਬਿਰਲੋ ਅੰਮ੍ਰਿਤਰਸੁ ਪਦੁ ਅਧਿਕਾਰੀ ਹੈ ॥੫੩੦॥

ਅਗਨਿ ਜਰਤ, ਜਲ ਬੂਡਤ, ਸਰਪ ਗ੍ਰਸਹਿ
ਸਸਤ੍ਰ ਅਨੇਕ ਰੋਮ ਰੋਮ ਕਰਿ ਘਾਤ ਹੈ ।
ਬਿਰਥਾ ਅਨੇਕ ਅਪਦਾ ਅਧੀਨ ਦੀਨ ਗਤਿ ।
ਗ੍ਰੀਖਮ ਔ ਸੀਤ ਬਰਖ ਮਾਹਿ ਨਿਸ ਪ੍ਰਾਤ ਹੈ ।
ਗੋ ਦ੍ਵਿਜ ਬਧੂ ਬਿਸ੍ਵਾਸ ਬੰਸ ਕੋਟਿ ਹਤਯਾ
ਤ੍ਰਿਸਨਾ ਅਨੇਕ ਦੁਖ ਦੋਖ ਬਸ ਗਾਤ ਹੈ ।
ਅਨਿਕ ਪ੍ਰਕਾਰ ਜੋਰ ਸਕਲ ਸੰਸਾਰ ਸੋਧ
ਪੀਯ ਕੇ ਬਿਛੋਹ ਪਲ ਏਕ ਨ ਪੁਜਾਤ ਹੈ ॥੫੭੨॥

ਪੂਰਨਿ ਸਰਦ ਸਸਿ ਸਕਲ ਸੰਸਾਰ ਕਹੈ
ਮੇਰੇ ਜਾਨੇ ਬਰ ਬੈਸੰਤਰ ਕੀ ਊਕ ਹੈ ।
ਅਗਨ ਅਗਨ ਤਨ ਮਧਯ ਚਿਨਗਾਰੀ ਛਾਡੈ
ਬਿਰਹ ਉਸਾਸ ਮਾਨੋ ਫੰਨਗ ਕੀ ਫੂਕ ਹੈ ।
ਪਰਸਤ ਪਾਵਕ ਪਖਾਨ ਫੂਟ ਟੂਟ ਜਾਤ ।
ਛਾਤੀ ਅਤਿ ਬਰਜਨ ਹੋਇ ਦੋਇ ਟੂਕ ਹੈ ।
ਪੀਯ ਕੇ ਸਿਧਾਰੇ ਭਾਰੀ ਜੀਵਨ ਮਰਨ ਭਏ
ਜਨਮ ਲਜਾਯੋ ਪ੍ਰੇਮ ਨੇਮ ਚਿਤ ਚੂਕ ਹੈ ॥੫੭੩॥

ਬਿਨ ਪ੍ਰਿਯ ਸਿਹਜਾ ਭਵਨ ਆਨ ਰੂਪ ਰੰਗ
ਦੇਖੀਐ ਸਕਲ ਜਮਦੂਤ ਭੈ ਭਯਾਨ ਹੈ ।
ਬਿਨ ਪ੍ਰਿਯ ਰਾਗ ਨਾਦ ਬਾਦ ਗਯਾਨ ਆਨ ਕਥਾ
ਲਾਗੈ ਤਨ ਤੀਛਨ ਦੁਸਹ ਉਰ ਬਾਨ ਹੈ ।
ਬਿਨ ਪ੍ਰਿਯ ਅਸਨ ਬਸਨ ਅੰਗ ਅੰਗ ਸੁਖ
ਬਿਖਯਾ ਬਿਖਮੁ ਔ ਬੈਸੰਤਰ ਸਮਾਨ ਹੈ ।
ਬਿਨ ਪ੍ਰਿਯ ਮਾਨੋ ਮੀਨ ਸਲਲ ਅੰਤਰਗਤ ।
ਜੀਵਨ ਜਤਨ ਬਿਨ ਪ੍ਰੀਤਮ ਨ ਆਨ ਹੈ ॥੫੭੪॥

ਜੈਸੇ ਅਲ ਕਮਲ ਕਮਲ ਬਾਸ ਲੇਤ ਫਿਰੈ
ਕਾਹੂੰ ਏਕ ਪਦਮ ਕੈ ਸੰਪਟ ਸਮਾਤ ਹੈ ।
ਜੈਸੇ ਪੰਛੀ ਬਿਰਖ ਬਿਰਖ ਫਲ ਖਾਤ ਫਿਰੈ
ਬਰਹਨੇ ਬਿਰਖ ਬੈਠੇ ਰਜਨੀ ਬਿਹਾਤ ਹੈ ।

ਜੈਸੇ ਤੌ ਬਜਾਪਾਰੀ ਹਾਟਿ ਹਾਟਿ ਕੈ ਦੇਖਤ ਫਿਰੈ
ਬਿਰਲੈ ਕੀ ਹਾਟਿ ਬੈਠ ਬਨਜ ਲੇ ਜਾਤ ਹੈ ।
ਤੈਸੇ ਹੀ ਗੁਰਸਬਦ ਰਤਨ ਖੋਜਤ ਖੋਜੀ
ਕੋਟਿ ਮਧੇ ਕਾਹੂ ਸੰਗ ਰੰਗ ਲਪਟਾਤ ਹੈ ॥੫੮੯॥

ਲੋਚਨ ਬਿਲੋਕ ਰੂਪ ਰੰਗ ਅੰਗ ਅੰਗ ਛਬਿ
ਸਹਜ ਬਿਨੋਦ ਮੋਦ ਕਉਤਕ ਦਿਖਾਵਹੀ ।
ਸ੍ਰਵਨ ਸੁਜਸ ਰਸ ਰਸਿਕ ਰਸਾਲ ਗੁਨ
ਸੁਨ ਸੁਨ ਸੁਰਤਿ ਸੰਦੇਸ ਪਹੁਚਾਵਹੀ ।
ਰਸਨਾ ਸਬਦੁ ਰਾਗ ਨਾਦ ਸ੍ਵਾਦੁ ਬਿਨਤੀ ਕੈ
ਨਾਸਕਾ ਸੁਗੰਧਿ ਸਨਬੰਧ ਸਮਝਾਵਹੀ ।
ਸਰਿਤਾ ਅਨੇਕ ਮਾਨੋ ਸੰਗਮ ਸਮੁੰਦ੍ਰ ਗਤਿ
ਰਿਦੈ ਪ੍ਰਿਯ ਪ੍ਰੇਮ, ਨੇਮੁ ਤ੍ਰਿਪਤਿ ਨ ਪਾਵਹੀ ॥੬੨੦॥

ਲੋਚਨ ਕ੍ਰਿਪਨ ਅਵਲੋਕਤ ਅਨੂਪ ਰੂਪ
ਪਰਮ ਨਿਧਾਨ ਜਾਨ ਤ੍ਰਿਪਤਿ ਨ ਆਈ ਹੈ ।
ਸ੍ਰਵਨ ਦਾਰਿਦ੍ਰੀ ਮੁਨ ਅੰਮ੍ਰਿਤ ਬਚਨ ਪ੍ਰਿਯ
ਅਚਵਤਿ ਸੁਰਤ ਪਿਆਸ ਨ ਮਿਟਾਈ ਹੈ ।
ਰਸਨਾ ਰਟਤ ਗੁਨ ਗੁਰੂ ਅਨਗ੍ਰੀਵ ਗੂੜ
ਚਾਤ੍ਰਿਕ ਜੁਗਤਿ ਗਤਿ ਮਤਿ ਨ ਅਘਾਈ ਹੈ ।
ਪੇਖਤ ਸੁਨਤਿ ਸਿਮਰਤਿ ਬਿਸਮਾਦ ਰਸਿ
ਰਸਿਕ ਪ੍ਰਗਾਸੁ ਪ੍ਰੇਮ ਤ੍ਰਿਸਨਾ ਬਢਾਈ ਹੈ ॥੬੨੧॥

ਕਵਨ ਅੰਜਨ ਕਰਿ ਲੋਚਨ ਬਿਲੋਕੀਅਤ ।
ਕਵਨ ਕੁੰਡਲ ਕਰਿ ਸ੍ਰਵਨ ਸੁਨੀਜੀਐ ।
ਕਵਨ ਤੰਮੋਲ ਕਰਿ ਰਸਨਾ ਸੁਜਸੁ ਰਸੈ ।
ਕੋਨ ਕਰਿ ਕੰਕਨ ਨਮਸਕਾਰ ਕੀਜੀਐ ।
ਕਵਨ ਕੁਸਮਹਾਰ ਕਰਿ ਉਰ ਧਾਰੀਅਤ ।
ਕੌਨ ਅੰਗੀਆ ਸੁ ਕਰਿ ਅੰਕਮਾਲ ਦੀਜੀਐ ।
ਕਉਨ ਹੀਰ ਚੀਰ ਲਪਟਾਇਕੈ ਲਪੇਟ ਲੀਜੈ ।
ਕਵਨ ਸੰਜੋਗ ਪ੍ਰਿਯਾ ਪ੍ਰੇਮਰਸੁ ਪੀਜੀਐ ॥੬੨੬॥

ਅਨਿਕ ਅਨੂਪ ਰੂਪ ਰੂਪ ਸਮਸਰ ਨਾਂਹਿ
ਅੰਮ੍ਰਿਤ ਕੋਟਾਨਿ ਕੋਟਿ ਮਧੁਰ ਬਚਨ ਸਰ ।
ਧਰਮ ਅਰਥ ਕਪਟਿ ਕਾਮਨਾ ਕਟਾਛ ਪਰ
ਵਾਰ ਡਾਰਉ ਬਿਬਿਧ ਮੁਕਤ ਮੰਦਹਾਸੁ ਪਰ ।
ਸ੍ਵਰਗ ਅਨੰਤ ਕੋਟ ਕਿੰਚਤ ਸਮਾਗਮ ਕੈ
ਸੰਗਮ ਸਮੂਹ ਸੁਖ ਸਾਗਰ ਨ ਤੁਲ ਧਰ ।
ਪ੍ਰੇਮਰਸ ਕੋ ਪ੍ਰਤਾਪ ਸਰ ਕਛੂ ਪੂਜੈ ਨਾਹਿ
ਤਨ ਮਨ ਧਨ ਸਰਬਸ ਬਲਿਹਾਰ ਕਰ ॥੬੪੯॥

ਸਫਲ ਜਨਮ, ਧੰਨ ਆਜ ਕੋ ਦਿਵਸ ਰੈਨਿ ।
ਪਹਰ, ਮਹੂਰਤ, ਘਰੀ ਅਉ ਪਲ ਪਾਏ ਹੈਂ ।
ਸਫਲ ਸਿੰਗਾਰ ਚਾਰ ਸਿਹਜਾ ਸੰਜੋਗ ਭੋਗ ।
ਆਂਗਨ ਮੰਦਰ ਅਤਿ ਸੁੰਦਰ ਸੁਹਾਏ ਹੈਂ ।
ਜਗਮਗ ਜੋਤਿ ਸੋਭਾ ਕੀਰਤਿ ਪ੍ਰਤਾਪ ਛਬਿ
ਆਨਦ ਸਹਜਿ ਸੁਖ ਸਾਗਰ ਬਢਾਏ ਹੈਂ ।
ਅਰਥ ਧਰਮ ਕਾਮ ਮੋਖ ਨਿਹਕਾਮ ਨਾਮੁ
ਪ੍ਰੇਮਰਸ ਰਸਿਕ ਹ੍ਵੈ ਲਾਲ ਮੇਰੇ ਆਏ ਹੈਂ ॥੬੫੨॥

ਨਿਮਖ ਨਿਮਖ ਨਿਸ ਨਿਸ ਪਰਮਾਨ ਹੋਇ
ਪਲ ਪਲ ਮਾਸ ਪਰਯੰਤ ਹ੍ਵੈ ਬਿਥਾਰੀ ਹੈ ।
ਬਰਖ ਬਰਖ ਪਰਯੰਤ ਘਟਿਕਾ ਬਿਹਾਇ ।
ਜੁਗ ਜੁਗ ਸਮ ਜਾਮ ਜਾਮਨੀ ਪਿਆਰੀ ਹੈ ।
ਕਲਾ ਕਲਾ ਕੋਟਿ ਗੁਨ ਜਗਮਗ ਜੋਤਿ ਸਸਿ
ਪ੍ਰੇਮਰਸ ਪ੍ਰਬਲ ਪ੍ਰਤਾਪ ਅਧਿਕਾਰੀ ਹੈ ।
ਮਨ ਬਚ ਕ੍ਰਮ ਪ੍ਰਿਯਾ ਸੇਵਾ ਸਨਮੁਖ ਰਹੋਂ ।
ਆਰਸੁ ਨ ਆਵੈ ਨਿੰਦ੍ਰਾ ਆਜ ਮੇਰੀ ਬਾਰੀ ਹੈ ॥੬੫੪॥

ਜਾ ਦਿਨ ਜਗਤ ਮਨ ਟਹਿਲ ਕਹੀ ਰਿਸਾਇ
ਗਜਾਨ ਧਜਾਨ ਕੋਟ ਜੋਗ ਜਗ ਨ ਸਮਾਨ ਹੈ ।
ਜਾ ਦਿਨ ਭਈ ਪਨਿਹਾਰੀ ਜਗਨ ਨਾਥ ਜੀ ਕੀ
ਤਾ ਸਮ ਨ ਛਤ੍ਰਧਾਰੀ ਕੋਟਨ ਕੋਟਾਨ ਹੈ ।
ਜਾ ਦਿਨ ਪਿਸਨਹਾਰੀ ਭਈ ਜਗਜੀਵਨ ਕੀ
ਅਰਥ ਧਰਮ ਕਾਮ ਮੋਖ ਦਾਸਨ ਦਾਸਾਨ ਹੈ ।
ਛਿਰਕਾਰੀ ਪਨਿਹਾਰੀ ਪੀਸਨਕਾਰੀ ਕੋ ਜੋ ਸੁਖ
ਪ੍ਰੇਮਨੀ ਪਿਆਰੀ ਕੋ ਅਕਥ ਉਨਮਾਨ ਹੈ ॥੬੫੬॥

ਮਜਨ ਕੈ ਚੀਰ ਚਾਰ, ਅੰਜਨ, ਤਮੇਲ ਰਸ
ਅਭਰਨ ਸਿੰਗਾਰ ਸਾਜ ਸਿਹਜਾ ਬਿਛਾਈ ਹੈ ।
ਕੁਸਮ ਸੁਗੰਧਿ ਅਰ ਮੰਦਰ ਸੁੰਦਰ ਮਾਂਝ
ਦੀਪਕ ਦਿਪਤ ਜਗਮਗ ਜੋਤ ਛਾਈ ਹੈ ।
ਸੋਧਤ ਸੋਧਤ ਸਉਨ ਲਗਨ ਮਨਾਇ ਮਨ
ਬਾਂਛਤ ਬਿਧਾਨ ਚਿਰਕਾਰ ਬਾਰੀ ਆਈ ਹੈ ।
ਅਉਸਰ ਅਭੀਚ ਨੀਚ ਨਿੰਦ੍ਰਾ ਮੈ ਸੋਵਤ ਖੋਏ
ਨੈਨ ਉਘਰਤ ਅੰਤ ਪਾਛੈ ਪਛੁਤਾਈ ਹੈ ॥੬੫੮॥

ਕਰ ਅੰਜੁਲ ਜਲ ਜੋਬਨ ਪ੍ਰਵੇਸੁ ਆਲੀ
ਮਾਨ ਤਜਿ ਪ੍ਰਾਨਪਤਿ ਪਤਿ ਰਤਿ ਮਾਨੀਐ ।

ਗੰਧਰਬ ਨਗਰ ਗਤ ਰਜਨੀ ਬਿਹਾਤ ਜਾਤ
ਔਸੁਰ ਅਭੀਚ ਅਤਿ ਦੁਲਭ ਕੈ ਜਾਨੀਐ ।
ਸਿਹਜਾ ਕੁਸਮ ਕੁਮਲਾਤ ਮੁਰਝਾਤ ਪੁਨ
ਪੁਨ ਪਛੁਤਾਤ ਸਮੋ ਆਵਤ ਨ ਆਨੀਐ ।
ਸੋਈ ਬਰ ਨਾਰਿ ਪ੍ਰਿਯ ਪਜਾਰ ਅਧਿਕਾਰੀ ਪਜਾਰੀ
ਸਮਝ ਸਿਆਨੀ ਤੋਸੋ ਬੇਨਤੀ ਬਖਾਨੀਐ ॥੬੫੯॥

ਜੋਈ ਮਿਲੈ ਆਪਾ ਖੋਇ ਸੋਈ ਤਉ ਨਾਯਕਾ ਹੋਇ
ਮਾਨ ਕੀਏ ਮਾਨਮਤੀ ਪਾਈਐ ਨ ਮਾਨ ਜੀ ।
ਜੈਸੇ ਘਨਹਰ ਬਰਸੈ ਸਰਬਤਰ ਸਮ
ਉਚੇ ਨ ਚੜਤ ਜਲ ਬਸਤ ਨੀਚਾਨ ਜੀ ।
ਚੰਦਨ ਸਮੀਪ ਜੈਸੇ ਬੂਡਜੋ ਹੈ ਬਢਾਈ ਬਾਂਸ ।
ਆਸ ਪਾਸ ਬਿਰਖ ਸੁਬਾਸ ਪਰਵਾਨ ਜੀ ।
ਕ੍ਰਿਪਾ ਸਿੰਧ ਪ੍ਰਿਯ ਤੀਯ ਹੋਇ ਮਰਜੀਵਾ ਗਤਿ ।
ਪਾਵਤ ਪਰਮਗਤਿ ਸਰਬ ਨਿਧਾਨ ਜੀ ॥੬੬੨॥

ਸਿਹਜਾ ਸਮੇ ਅਗਜਾਨ ਮਾਨ ਕੈ ਰਸਾਏ ਨਾਹਿ ।
ਤਨਕ ਹੀ ਮੈ ਰਿਸਾਇ ਉਤ ਕੋ ਸਿਧਾਰ ਹੈਂ ।
ਪਾਛੈ ਪਛਤਾਇ ਹਾਇ ਹਾਇ ਕਰ ਕਰ ਮੀਜ
ਮੂੰਡ ਧੁਨ ਧੁਨ ਕੋਟਿ ਜਨਮ ਧਿਕਾਰੇ ਹੈਂ ।
ਔਸਰ ਨ ਪਾਵੋਂ, ਬਿਲਲਾਉ ਦੀਨ ਦੁਖਤ ਹ੍ਵੈ
ਬਿਰਹ ਬਿਯੋਗ ਸੋਗ ਆਤਮ ਸੰਘਾਰੇ ਹੈਂ ।
ਪਰਉਪਕਾਰ ਕੀਜੈ, ਲਾਲਨ ਮਨਾਇ ਦੀਜੈ ।
ਤੋ ਪਰ ਅਨੰਤ ਸਰਬੰਸ ਬਲਿਹਾਰੈ ਹੌਂ ॥੬੬੩॥

ਪ੍ਰੇਮਰਸੁ ਅਉਸੁਰ ਅਗਜਾਨ ਮੈ ਨ ਆਗਜਾ ਮਾਨੀ ।
ਮਾਨ ਕੈ ਮਾਨਨ ਅਪਨੋਈ ਮਾਨ ਖੋਯੋ ਹੈ ।
ਤਾਂਤੇ ਰਿਸ ਮਾਨ ਪ੍ਰਾਨਨਾਥ ਹੂੰ ਜੁ ਮਾਨੀ ਭਏ
ਮਾਨਤ ਨ ਮੇਰੇ ਮਾਨ ਆਨਿ ਦੁਖ ਰੋਇਓ ਹੈ ।
ਲੋਕ ਬੇਦ ਗਜਾਨ ਦਤ ਭਗਤ ਪ੍ਰਧਾਨ ਤਾਤੇ ।
ਲੁਨਤ ਸਹਸ ਗੁਨੋ ਜੈਸੇ ਬੀਜ ਬੋਯੋ ਹੈ ।
ਦਾਸਨ ਦਾਸਾਨ ਗਤਿ ਬੇਨਤੀ ਕੈ ਪਾਇ ਲਾਗਉ ।
ਹੈ ਕੋਊ ਮਨਾਇ ਦੈ ਸਗਲ ਜਗ ਜੋਯੋ ਹੈ ॥੬੬੪॥

ਫਰਕਤ ਲੋਚਨ ਅਧਰ ਪੁਜਾ, ਤਾਪੈ ਤਨ ।
ਮਨ ਮੈ ਅਉਸੇਰ ਕਬ ਲਾਲ ਗ੍ਰਿਹ ਆਵਈ ।
ਨੈਨਨ ਸੈ ਨੈਨ ਅਰ ਬੈਨਨ ਸੇ ਬੈਨ ਮਿਲੈ ।
ਰੈਨ ਸਮੈ ਚੈਨ ਕੋ ਸਿਹਜਾਸਨ ਬੁਲਾਵਹੀ ।
ਕਰ ਗਹਿ ਕਰ ਉਰ ਉਰ ਸੈ ਲਗਾਇ ਪੁਨ
ਅੰਕ ਅੰਕਮਾਲ ਕਰਿ ਸਹਿਜ ਸਮਾਵਹੀ ।

ਪ੍ਰੇਮਰਸ ਅੰਮ੍ਰਿਤ ਪੀਆਇ ਤ੍ਰਿਪਤਾਇ ਆਲੀ ।
ਦਯਾ ਕੈ ਦਯਾਲ ਦੇਵ ਕਾਮਨਾ ਪੁਜਾਵਹੀ ॥੬੬੫॥

ਲੋਚਨ ਅਨੂਪ ਰੂਪ ਦੇਖਿ ਮੁਰਛਾਤ ਭਏ
ਸੋਈ ਮੁਖ ਬਹਿਰਿਓ ਬਿਲੋਕ ਧਯਾਨ ਧਾਰਿ ਹੈ ।
ਅੰਮ੍ਰਿਤ ਬਚਨ ਸੁਨਿ ਸ੍ਰਵਨ ਬਿਮੋਹੇ ਆਲੀ
ਤਾਹੀ ਮੁਖ ਬੈਨ ਸੁਨ ਸੁਰਤ ਸਮਾਰਿ ਹੈ ।
ਜਾਪੈ ਬੇਨਤੀ ਬਖਾਨਿ ਜਿਹਬਾ ਥਕਤ ਭਈ
ਤਾਹੀ ਕੇ ਬੁਲਾਏ ਪੁਨ ਬੇਨਤੀ ਉਚਾਰਿ ਹੈ ।
ਜੈਸੇ ਮਦ ਪੀਏ ਗਯਾਨ ਧਯਾਨ ਬਿਸਰਨ ਹੋਇ
ਤਾਹੀ ਮਦ ਅਚਵਤ ਚੇਤਨ ਪ੍ਰਕਾਰ ਹੈ ॥੬੬੬॥

ਸੁਨਿ ਪ੍ਰਿਯ ਗਵਨ ਸ੍ਰਵਨ ਬਹਰੇ ਨ ਭਏ
ਕਾਹੇ ਕੀ ਪਤਿਬ੍ਰਤਾ ਪਤਿ ਬ੍ਰਤ ਪਾਯੋ ਹੈ ।
ਦ੍ਰਿਸਟ ਪ੍ਰਿਯ ਅਗੋਚਰ ਹੁਇ ਅੰਧਰੇ ਨ ਭਏ ਨੈਨ
ਕਾਹੇ ਕੀ ਪ੍ਰੇਮਨੀ ਪ੍ਰੇਮ ਹੂੰ ਲਜਾਯੋ ਹੈ ।
ਅਵਧਿ ਬਿਹਾਏ, ਧਾਇ ਧਾਇ ਬਿਰਹਾ ਬਿਆਪੈ
ਕਾਹੇ ਕੀ ਬਿਰਹਨੀ ਬਿਰਹ ਬਿਲਖਾਯੋ ਹੈ ।
ਸੁਨਤ ਬਿਦੇਸ ਕੇ ਸੰਦੇਸ ਨਾਹਿ ਫੂਟਯੋ ਰਿਦਾ
ਕਉਨ ਕਉਨ ਗਨਉ ਚੂਕ ਉੱਤਰ ਨ ਆਯੋ ਹੈ ॥੬੬੭॥

## ਪੀਰ ਮੁਰੀਦਾਂ ਪਿਰਹੜੀ

ਪੀਰ ਮੁਰੀਦਾ ਪਿਰਹੜੀ ਵਣਜਾਰੇ ਸਾਹੈ ।
ਸਉਦਾ ਇਕਤੁ ਹਟਿ ਹੈ ਸੰਸਾਰੁ ਵਿਸਾਹੈ ।
ਕੋਈ ਵੇਚੈ ਕਉਡੀਆ ਕੋ ਦਮ ਉਗਾਹੈ ।
ਕੋਈ ਰੁਪਯੇ ਵਿਕਣੈ ਸੁਨਈਏ ਕੋ ਡਾਹੈ ।
ਕੋਈ ਰਤਨ ਵਣੰਜਦਾ ਕਰਿ ਸਿਫਤਿ ਸਲਾਹੈ ।
ਵਣਜਿ ਸੁਪਤਾ ਸਾਹ ਨਾਲਿ ਵੇਸਾਹੁ ਨਿਬਾਹੈ ॥ - ੧੩/੨੦.੧-੬

ਲੈਲੇ ਮਜਨੂੰ ਆਸਕੀ ਚਹੁ ਚਕੀ ਜਾਤੀ ।
ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ ।
ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ ।
ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ ।
ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ ।
ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ ॥ - ੨੭/੧.੧-੬

ਅਮਲੀ ਅਮਲੁ ਨ ਛਡਨੀ ਹੁਇ ਬਹਨਿ ਇਕਠੇ ।
ਜਿਉ ਜੂਏ ਜੁਆਰੀਆ ਲਗਿ ਦਾਵ ਉਪਠੇ ।

ਚੋਰੀ ਚੋਰੁ ਨ ਪਲਰਹਿ ਦੁਖ ਸਹਨਿ ਗਰਠੇ ।
ਰਹਨਿ ਨ ਗਣਿਕਾ ਵਾੜਿਅਹੁ ਵੇਕਰਮੀ ਲਠੇ ।
ਪਾਪੀ ਪਾਪੁ ਕਮਾਵਦੇ ਹੋਇ ਫਿਰਦੇ ਨਠੇ ।
**ਪੀਰ ਮੁਰੀਦਾ ਪਿਰਹੜੀ ਸਭ ਪਾਪ ਪਣਠੇ ॥ - ੨੭/੨.੧-੬**

ਭਵਰੈ ਵਾਸੁ ਵਿਣਾਸੁ ਹੈ ਫਿਰਦਾ ਫੁਲਵਾੜੀ ।
ਜਲੈ ਪਤੰਗੁ ਨਿਸੰਗੁ ਹੋਇ ਕਰਿ ਅਖਿ ਉਘਾੜੀ ।
ਮਿਰਗ ਨਾਦਿ ਬਿਸਮਾਦੁ ਹੋਇ ਫਿਰਦਾ ਉਜਾੜੀ ।
ਕੁੰਡੀ ਫਾਥੇ ਮਛ ਜਿਉ ਰਸਿ ਜੀਭ ਵਿਗਾੜੀ ।
ਹਾਥਣਿ ਹਾਥੀ ਫਾਹਿਆ ਦੁਖ ਸਹੈ ਦਿਹਾੜੀ ।
**ਪੀਰ ਮੁਰੀਦਾ ਪਿਰਹੜੀ ਲਾਇ ਨਿਜ ਘਰਿ ਤਾੜੀ ॥ - ੨੭/੩.੧-੬**

ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ ।
ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ ।
ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ ।
ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ ।
ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ ।
**ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ ॥ -੨੭/੪.੧-੬**

ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ ।
ਭੁਖੈ ਸਾਦੈ ਗੰਢੁ ਹੈ ਓਹੁ ਵਿਰਤੀ ਹਾਣੀ ।
ਘੁਲਿ ਮਿਲਿ ਮਿਚਲਿ ਲਬਿ ਮਾਲਿ ਇਤੁ ਭਰਮਿ ਭੁਲਾਣੀ ।
ਉਘੈ ਸਉੜਿ ਪਲੰਘ ਜਿਉ ਸਭਿ ਰੈਣਿ ਵਿਹਾਣੀ ।
ਸੁਹਣੇ ਸਭ ਰੰਗ ਮਾਣੀਅਨਿ ਕਰਿ ਚੋਜ ਵਿਡਾਣੀ ।
**ਪੀਰ ਮੁਰੀਦਾ ਪਿਰਹੜੀ ਓਹੁ ਅਕਥ ਕਹਾਣੀ ॥ - ੨੭/੫.੧-੬**

ਮਾਨ ਸਰੋਵਰ ਹੰਸਲਾ ਖਾਇ ਮਾਣਕ ਮੋਤੀ ।
ਕੋਇਲ ਅੰਬ ਪਰੀਤਿ ਹੈ ਮਿਲ ਬੋਲ ਸਰੋਤੀ ।
ਚੰਦਨ ਵਾਸੁ ਵਣਾਸੁਪਤਿ ਹੋਇ ਪਾਸ ਖਲੋਤੀ ।
ਲੋਹਾ ਪਾਰਸਿ ਭੇਟਿਐ ਹੋਇ ਕੰਚਨ ਜੋਤੀ ।
ਨਦੀਆ ਨਾਲੇ ਗੰਗ ਮਿਲਿ ਹੋਨਿ ਛੋਤ ਅਛੋਤੀ ।
**ਪੀਰ ਮੁਰੀਦਾ ਪਿਰਹੜੀ ਇਹ ਖੇਪ ਸਓਤੀ ॥ - ੨੭/੬.੧-੬**

ਸਾਹੁਰੁ ਪੀਹਰੁ ਪਖ ਤ੍ਰੈ ਘਰੁ ਨਾਨੇਹਾਲਾ ।
ਸਹੁਰਾ ਸਸੁ ਵਖਾਣੀਐ ਸਾਲੀ ਤੈ ਸਾਲਾ ।
ਮਾ ਪਿਉ ਭੈਣਾ ਭਾਇਰਾ ਪਰਵਾਰੁ ਦੁਰਾਲਾ ।
ਨਾਨਾ ਨਾਨੀ ਮਾਸੀਆ ਮਾਮੇ ਜੰਜਾਲਾ ।

ਸੁਇਨਾ ਰੁਪਾ ਸੰਜੀਐ ਹੀਰਾ ਪਰਵਾਲਾ ।
**ਪੀਰ ਮੁਰੀਦਾ ਪਿਰਹੜੀ ਏਹੁ ਸਾਕੁ ਸੁਖਾਲਾ ॥ – ੨੭/੭.੧-੭**

ਵਣਜੁ ਕਰੈ ਵਾਪਾਰੀਆ ਤਿਤੁ ਲਾਹਾ ਤੋਟਾ ।
ਕਿਰਸਾਣੀ ਕਿਰਸਾਣੁ ਕਰਿ ਹੋਇ ਦੁਬਲਾ ਮੋਟਾ ।
ਚਾਕਰੁ ਲਗੈ ਚਾਕਰੀ ਰਣਿ ਖਾਂਦਾ ਚੋਟਾਂ ।
ਰਾਜੁ ਜੋਗੁ ਸੰਸਾਰੁ ਵਿਚਿ ਵਣ ਖੰਡ ਗੜ ਕੋਟਾ ।
ਅੰਤਿ ਕਾਲਿ ਜਮ ਜਾਲੁ ਪੈ ਪਾਏ ਫਲ ਫੋਟਾ ।
**ਪੀਰ ਮੁਰੀਦਾਂ ਪਿਰਹੜੀ ਹੁਇ ਕਦੇ ਨ ਤੋਟਾ ॥ – ੨੭/੮.੧-੬**

ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ ।
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ ।
ਸਾਦੀਂ ਜੀਭ ਨ ਰਜੀਆ ਕਰਿ ਭੋਗ ਬਿਲਾਸੇ ।
ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ ।
ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ ।
**ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ ॥ – ੨੭/੯.੧-੬**

ਧ੍ਰਿਗੁ ਸਿਰੁ ਜੋ ਗੁਰ ਨ ਨਿਵੈ ਗੁਰ ਲਗੈ ਨ ਚਰਣੀ ।
ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ ।
ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ ।
ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ ।
ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ ।
**ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ ॥ – ੨੭/੧੦.੧-੬**

ਹੋਰਤੁ ਰੰਗਿ ਨ ਰਚੀਐ ਸਭੁ ਕੂੜੁ ਦਿਸੰਦਾ ।
ਹੋਰਤੁ ਸਾਦਿ ਨ ਲਗੀਐ ਹੋਇ ਵਿਸੁ ਲਗੰਦਾ ।
ਹੋਰਤੁ ਰਾਗ ਨ ਰੀਝੀਐ ਸੁਣਿ ਸੁਖ ਨ ਲਹੰਦਾ ।
ਹੋਰੁ ਬੁਰੀ ਕਰਤੂਤਿ ਹੈ ਲਗੈ ਫਲੁ ਮੰਦਾ ।
ਹੋਰਤੁ ਪੰਥਿ ਨ ਚਲੀਐ ਠਗੁ ਚੋਰੁ ਮੁਹੰਦਾ ।
**ਪੀਰ ਮੁਰੀਦਾਂ ਪਿਰਹੜੀ ਸਚੁ ਸਚਿ ਮਿਲੰਦਾ ॥ – ੨੭/੧੧.੧-੬**

ਦੂਜੀ ਆਸ ਵਿਣਾਸੁ ਹੈ ਪੂਰੀ ਕਿਉ ਹੋਵੈ ।
ਦੂਜਾ ਮੋਹ ਸੁ ਧ੍ਰੋਹ ਸਭੁ ਓਹੁ ਅੰਤਿ ਵਿਗੋਵੈ ।
ਦੂਜਾ ਕਰਮੁ ਸੁਭਰਮ ਹੈ ਕਰਿ ਅਵਗੁਣ ਰੋਵੈ ।
ਦੂਜਾ ਸੰਗੁ ਕੁਢੰਗੁ ਹੈ ਕਿਉ ਭਰਿਆ ਧੋਵੈ ।
ਦੂਜਾ ਭਾਉ ਕੁਦਾਉ ਹੈ ਹਾਰਿ ਜਨਮੁ ਖਲੋਵੈ ।
**ਪੀਰ ਮੁਰੀਦਾਂ ਪਿਰਹੜੀ ਗੁਣ ਗੁਣੀ ਪਰੋਵੈ ॥ – ੨੭/੧੨.੧-੬**

ਅਮਿਓ ਦਿਸਟਿ ਕਰਿ ਕਛੂ ਵਾਂਗਿ ਭਵਜਲ ਵਿਚਿ ਰਖੈ ।
ਗਿਆਨ ਅੰਸ ਦੇ ਹੰਸ ਵਾਂਗਿ ਬੁਝਿ ਭਖ ਅਭਖੈ ।
ਸਿਮਰਣ ਕਰਦੇ ਕੂੰਜ ਵਾਂਗਿ ਉਡਿ ਲਖੈ ਅਲਖੈ ।
ਮਾਤਾ ਬਾਲਕ ਹੇਤੁ ਕਰਿ ਓਹੁ ਸਾਉ ਨ ਚਖੈ ।
ਸਤਿਗੁਰ ਪੁਰਖੁ ਦਇਆਲੁ ਹੈ ਗੁਰਸਿਖ ਪਰਖੈ ।
**ਪੀਰ ਮੁਰੀਦਾਂ ਪਿਰਹੜੀ ਲਖ ਮੁਲੀਅਨਿ ਕਖੈ ॥ – ੨੭/੧੩.੧-੬**

ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ ।
ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ ।
ਸਾਧਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ ।
ਚਰਣ ਕਵਲ ਵਿਚਿ ਭਵਰੁ ਹੋਇ ਸੁਖ ਰੈਣਿ ਵਿਹਾਵੈ ।
ਗੁਰ ਉਪਦੇਸ ਨ ਵਿਸਰੈ ਬਾਬੀਹਾ ਧਿਆਵੈ ।
**ਪੀਰ ਮੁਰੀਦਾਂ ਪਿਰਹੜੀ ਦੂਬਿਧਾ ਨਾ ਸੁਖਾਵੈ ॥ – ੨੭/੧੪.੧-੬**

ਦਾਤਾ ਓਹੁ ਨ ਮੰਗੀਐ ਫਿਰਿ ਮੰਗਣਿ ਜਾਈਐ ।
ਹੋਛਾ ਸਾਹੁ ਨ ਕੀਚਈ ਫਿਰਿ ਪਛੋਤਾਈਐ ।
ਸਾਹਿਬੁ ਓਹੁ ਨ ਸੇਵੀਐ ਜਮ ਡੰਡੁ ਸਹਾਈਐ ।
ਹਉਮੈ ਰੋਗੁ ਨ ਕਟਈ ਓਹੁ ਵੈਦੁ ਨ ਲਾਈਐ ।
ਦੁਰਮਤਿ ਮੈਲੁ ਨ ਉਤਰੈ ਕਿਉ ਤੀਰਥਿ ਨਾਈਐ ।
**ਪੀਰ ਮੁਰੀਦਾਂ ਪਿਰਹੜੀ ਸੁਖ ਸਹਜਿ ਸਮਾਈਐ ॥ – ੨੭/੧੫.੧-੬**

ਮਾਲੁ ਮੁਲਕੁ ਚਤੁਰੰਗ ਦਲ ਦੁਨੀਆ ਪਤਿਸਾਹੀ ।
ਰਿਧਿ ਸਿਧਿ ਨਿਧਿ ਬਹੁ ਕਰਾਮਾਤਿ ਸਭ ਖਲਕ ਉਮਾਹੀ ।
ਚਿਰੁ ਜੀਵਣੁ ਬਹੁ ਹੰਢਣਾ ਗੁਣ ਗਿਆਨ ਉਗਾਹੀ ।
ਹੋਰਸੁ ਕਿਸੈ ਨ ਜਾਣਈ ਚਿਤਿ ਬੇਪਰਵਾਹੀ ।
ਦਰਗਹ ਢੋਈ ਨ ਲਹੈ ਦੁਬਿਧਾ ਬਦਰਾਹੀ ।
**ਪੀਰ ਮੁਰੀਦਾਂ ਪਿਰਹੜੀ ਪਰਵਾਣੁ ਸੁ ਘਾਹੀ ॥ – ੨੭/੧੬.੧-੬**

ਵਿਣੁ ਗੁਰੁ ਹੋਰੁ ਧਿਆਨੁ ਹੈ ਸਭ ਦੂਜਾ ਭਾਉ ।
ਵਿਣੁ ਗੁਰ ਸਬਦ ਗਿਆਨੁ ਹੈ ਫਿਕਾ ਆਲਾਉ ।
ਵਿਣੁ ਗੁਰ ਚਰਣਾਂ ਪੂਜਣਾ ਸਭੁ ਕੂੜਾ ਸੁਆਉ ।
ਵਿਣੁ ਗੁਰ ਬਚਨੁ ਜੁ ਮੰਨਣਾ ਊਰਾ ਪਰਥਾਉ ।
ਸਾਧਸੰਗਤਿ ਵਿਣੁ ਸੰਗੁ ਹੈ ਸਭੁ ਕਚਾ ਚਾਉ ।
**ਪੀਰ ਮੁਰੀਦਾਂ ਪਿਰਹੜੀ ਜਿਣਿ ਜਾਣਨਿ ਦਾਉ ॥ – ੨੭/੧੭.੧-੬**

ਲਖ ਸਿਆਣਪ ਸੁਰਤਿ ਲਖ ਲਖ ਗੁਣ ਚਤੁਰਾਈ ।
ਲਖ ਮਤਿ ਬੁਧਿ ਸੁਧਿ ਗਿਆਨ ਧਿਆਨ ਲਖ ਪਤਿ ਵਡਿਆਈ ।
ਲਖ ਜਪ ਤਪ ਲਖ ਸੰਜਮਾਂ ਲਖ ਤੀਰਥ ਨ੍ਹਾਈ ।
ਕਰਮ ਧਰਮ ਲਖ ਜੋਗ ਭੋਗ ਲਖ ਪਾਠ ਪੜ੍ਹਾਈ ।
ਆਪੁ ਗਣਾਇ ਵਿਗੁਚਣਾ ਓਹੁ ਥਾਇ ਨ ਪਾਈ ।
**ਪੀਰ ਮੁਰੀਦਾਂ ਪਿਰਹੜੀ ਹੋਇ ਆਪੁ ਗਵਾਈ ॥ – ੨੭/੧੮.੧-੬**

ਪੈਰੀ ਪੈ ਪਾ ਖਾਕ ਹੋਇ ਛਡਿ ਮਣੀ ਮਨੂਰੀ ।
ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ ।
ਤੁਪੜ ਝਾੜਿ ਵਿਛਾਇੰਦਾ ਚੁਲਿ ਝੋਕਿ ਨ ਝੂਰੀ ।
ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ ।
ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ ।
**ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤਿ ਪੂਰੀ ॥ – ੨੭/੧੯.੧-੬**

ਗੁਰ ਸੇਵਾ ਦਾ ਫਲੁ ਘਣਾ ਕਿਨਿ ਕੀਮਤਿ ਹੋਈ ।
ਰੰਗੁ ਸੁਰੰਗੁ ਅਚਰਜੁ ਹੈ ਵੇਖਾਲੇ ਸੋਈ ।
ਸਾਦੁ ਵਡਾ ਵਿਸਮਾਦੁ ਹੈ ਰਸੁ ਗੁੰਗੇ ਗੋਈ ।
ਉਤਭੁਜ ਵਾਸੁ ਨਿਵਾਸੁ ਹੈ ਕਰਿ ਚਲਤੁ ਸਮੋਈ ।
ਤੋਲੁ ਅਤੋਲੁ ਅਮੋਲੁ ਹੈ ਜਰੈ ਅਜਰੁ ਕੋਈ ।
**ਪੀਰ ਮੁਰੀਦਾਂ ਪਿਰਹੜੀ ਜਾਣੈ ਜਾਣੋਈ ॥ – ੨੭/੨੦.੧-੬**

ਚੰਨਣੁ ਹੋਵੈ ਚੰਨਣਹੁ ਕੋ ਚਲਿਤੁ ਨ ਜਾਣੈ ।
ਦੀਵਾ ਬਲਦਾ ਦੀਵਿਅਹੁੰ ਸਮਸਰਿ ਪਰਵਾਣੈ ।
ਪਾਣੀ ਰਲਦਾ ਪਾਣੀਐ ਤਿਸੁ ਕੋ ਨ ਸਿਵਾਣੈ ।
ਭ੍ਰਿੰਗੀ ਹੋਵੈ ਕੀੜਿਅਹੁ ਕਿਵ ਆਖਿ ਵਖਾਣੈ ।
ਸਪੁ ਛੁਡੰਦਾ ਕੁੰਜ ਨੋ ਕਰਿ ਚੋਜ ਵਿਡਾਣੈ ।
**ਪੀਰ ਮੁਰੀਦਾਂ ਪਿਰਹੜੀ ਹੈਰਾਣੁ ਹੈਰਾਣੈ ॥ – ੨੭/੨੧.੧-੬**

ਫੁਲੀ ਵਾਸੁ ਨਿਵਾਸੁ ਹੈ ਕਿਤੁ ਜੁਗਤਿ ਸਮਾਣੀ ।
ਫੁਲਾਂ ਅੰਦਰਿ ਜਿਉ ਸਾਦੁ ਬਹੁ ਸਿੰਜੇ ਇਕ ਪਾਣੀ ।
ਘਿਉ ਦੁਧੁ ਵਿਚਿ ਵਖਾਣੀਐ ਕੋ ਮਰਮੁ ਨ ਜਾਣੀ ।
ਜਿਉ ਬੈਸੰਤਰੁ ਕਾਠ ਵਿਚਿ ਓਹੁ ਅਲਖ ਵਿਡਾਣੀ ।
ਗੁਰਮੁਖਿ ਸੰਜਮਿ ਨਿਕਲੈ ਪਰਗਟੁ ਪਰਵਾਣੀ ।
**ਪੀਰ ਮੁਰੀਦਾਂ ਪਿਰਹੜੀ ਸੰਗਤਿ ਗੁਰਬਾਣੀ ॥ – ੨੭/੨੨.੧-੬**

**ਪੀਰ ਮੁਰੀਦਾਂ ਗਾਖੜੀ ਇਕਸ ਅੰਗਿ ਨ ਅੰਗਣਿ ਅੰਗੈ । – ੨੮/੨.੬**

## ਪੂਜਾ-ਧਾਨ

ਵੇਖੋ : 'ਝਾਕ, ਪੂਜਾ ਦੇ ਧਾਨ ਦੀ'

## ਪੂਤਨਾ/ਕ੍ਰਿਸ਼ਨ

ਆਈ ਪਾਪਣਿ ਪੂਤਨਾ ਦੂਹੀ ਥਣੀ ਵਿਹੁ ਲਾਇ ਵਹੇਲੀ ।
ਆਇ ਬੈਠੀ ਪਰਵਾਰ ਵਿਚਿ ਨੇਹੁੰ ਲਾਇ ਨਵਹਾਣਿ ਨਵੇਲੀ ।
ਕੁਛੜਿ ਲਏ ਗੋਵਿੰਦ ਰਾਇ ਕਰਿ ਚੇਟਕੁ ਚਤੁਰੰਗ ਮਹੇਲੀ ।
ਮੋਹਣੁ ਮੰਮੇ ਪਾਇਓਨੁ ਬਾਹਰਿ ਆਈ ਗਰਬ ਗਹੇਲੀ ।
ਦੇਹ ਵਧਾਇ ਉਚਾਇਅਨੁ ਤਿਹ ਚਰਿਆਰਿ ਨਾਰਿ ਅਠਿਖੇਲੀ ।
ਤਿਹੁੰ ਲੋਆਂ ਦਾ ਭਾਰੁ ਦੇ ਚੰਬੜਿਆ ਗਲਿ ਹੋਇ ਦੁਹੇਲੀ ।
ਖਾਇ ਪਛਾੜ ਪਹਾੜ ਵਾਂਗਿ ਜਾਇ ਪਈ ਉਜਾੜਿ ਧਕੇਲੀ ।
ਕੀਤੀ ਮਾਊ ਤੁਲਿ ਸਹੇਲੀ ॥ - ੧੦/੨੨.੧-੮

## ਪੂਰਨਤਾ

ਪੂਰਨ ਪਰਮਜੋਤਿ ਸਤਿਗੁਰ ਸਤਿਰੂਪ
ਪੂਰਨ ਗਿਆਨ ਸਤਿਗੁਰ ਸਤਿਨਾਮ ਹੈ ।
ਪੂਰਨ ਜੁਗਤਿ ਸਤਿ ਸਤਿ ਗੁਰਮਤਿ ਰਿਦੈ
ਪੂਰਨ ਸੇਵ ਸਾਧਸੰਗਤਿ ਬਿਸ੍ਰਾਮ ਹੈ ।
ਪੂਰਨ ਪੂਜਾ ਪਦਾਰਬਿੰਦ ਮਧਕਰ ਮਨ
ਪ੍ਰੇਮਰਸ ਪੂਰਨ ਹੁਇ ਕਾਮ ਨਿਹਕਾਮ ਹੈ ।
ਪੂਰਨ ਬ੍ਰਹਮ ਗੁਰ ਪੂਰਨ ਪਰਮ ਨਿਧਿ
ਪੂਰਨ ਪ੍ਰਗਾਸ ਬਿਸਮ ਸਥਲ ਧਾਮ ਹੈ ॥੧੩੯॥

## ਪ੍ਰਹਲਾਦ

ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ ।
ਪੜ੍ਹਨ ਪਠਾਇਆ ਚਾਟਸਾਲ ਪਾਂਧੇ ਚਿਤਿ ਹੋਆ ਅਹਿਲਾਦੁ ।
ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ ।
ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ ।
ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ ।
ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ ਗੁਰ ਪਰਸਾਦਿ ।
ਕਢਿ ਖੜਗੁ ਸਦਿ ਪੁਛਿਆ ਕਉਣੁ ਸੁ ਤੇਰਾ ਹੈ ਉਸਤਾਦੁ ।
ਥੰਮ੍ਹੁ ਪਾੜਿ ਪਰਗਟਿਆ ਨਰਸਿੰਘ ਰੂਪ ਅਨੂਪ ਅਨਾਦਿ ।
ਬੇਮਖ ਪਕੜਿ ਪਛਾੜਿਅਨੁ ਸੰਤ ਸਹਾਈ ਆਦਿ ਜੁਗਾਦਿ ।
ਜੈ ਜੈ ਕਾਰ ਕਰਨਿ ਬ੍ਰਹਮਾਦਿ ॥ - ੧੦/੨.੧-੧੦

## ਪ੍ਰੇਮ

ਦੀਪਕ ਹੇਤੁ ਪਤੰਗ ਦਾ ਜਲ ਮੀਨ ਤਰੰਦਾ ।
ਮਿਰਗੁ ਨਾਦ ਵਿਸਮਾਦੁ ਹੈ ਭਵਰ ਕਵਲਿ ਵਸੰਦਾ ।
ਚੰਦ ਚਕੋਰ ਪਰੀਤਿ ਹੈ ਦੇਖਿ ਧਿਆਨੁ ਧਰੰਦਾ ।
ਚਕਵੀ ਸੂਰਜ ਹੇਤੁ ਹੈ ਸੰਜੋਗੁ ਬਣੰਦਾ ।
ਨਾਰਿ ਭਤਾਰ ਪਿਆਰੁ ਹੈ ਮਾਂ ਪੁਤੁ ਮਿਲੰਦਾ । – ੨/੧੭.੧-੫

ਪ੍ਰੇਮ ਰੰਗ ਸਮਸਰਿ ਪੁਜਿਸਿ ਨ ਕੋਊ ਰੰਗ
ਪ੍ਰੇਮ ਰੰਗ ਪੁਜਿਸਿ ਨ ਅਨਰਸ ਸਮਾਨਿ ਕੈ ।
ਪ੍ਰੇਮ ਗੰਧ ਪੁਜਿਸਿ ਨ ਆਨ ਕੋਊਐ ਸੁਗੰਧ
ਪ੍ਰੇਮ ਪ੍ਰਭੁਤਾ ਪੁਜਸਿ ਪ੍ਰਭੁਤਾ ਨ ਆਨ ਕੈ ।
ਪ੍ਰੇਮ ਤੋਲੁ ਤੁਲਿ ਨ ਪੁਜਸਿ ਨਹੀ ਬੋਲ ਕੁਤੁਲਾਧਾਰ
ਮੋਲ ਪ੍ਰੇਮ ਪੁਜਸਿ ਨ ਸਰਬ ਨਿਧਾਨ ਕੈ ।
ਏਕ ਬੋਲ ਪ੍ਰੇਮ ਕੈ ਪੁਜਸਿ ਨਹੀ ਬੋਲ ਕੋਊਐ
ਗਿਆਨ ਉਨਮਾਨ ਅਸ ਥਕਤ ਕੋਟਾਨਿ ਕੈ ੧੭੦॥

ਜੈਸੇ ਦਰਪਨ ਬਿਖੈ ਬਦਨੁ ਬਿਲੋਕੀਅਤ
ਐਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ ।
ਜੈਸੇ ਜੰਤ੍ਰ ਧੁਨਿ ਬਿਖੈ ਬਾਜਤ ਬਜੰਤ੍ਰੀ ਕੋ ਮਨੁ
ਤੈਸੇ ਘਟ ਘਟ ਗੁਰ ਸਬਦ ਗਿਆਨ ਹੈ ।
ਮਨ ਬਚ ਕ੍ਰਮ ਜਤ੍ਰ ਕਤ੍ਰ ਸੈ ਇਕਤ੍ਰ ਭਏ
ਪੂਰਨ ਪ੍ਰਗਾਸ ਪ੍ਰੇਮ ਪਰਮ ਨਿਧਾਨ ਹੈ ।
ਉਨਮਨ ਮਗਨ ਗਗਨ ਅਨਹਦਧੁਨਿ
ਸਹਜ ਸਮਾਧਿ ਨਿਰਾਲੰਬ ਨਿਰਬਾਨ ਹੈ ॥੨੬੮॥

## ਪ੍ਰੇਮਨੀ

ਜੋਈ ਪ੍ਰਿਅ ਭਾਵੈ ਤਾਹਿ ਪ੍ਰੇਮਰਸ ਲੈ ਪੀਆਵੈ
ਸੋਈ ਪ੍ਰੇਮਨੀ ਕਹਾਵੈ ਰਸਕ ਰਸੀਲੀ ਹੈ ॥੨੦੯.੪॥

## ਪ੍ਰੇਮ ਰਸ/ਪਿਰਮ ਰਸ

ਵੇਖੋ : 'ਪਿਰਮ ਰਸ/ਪ੍ਰੇਮ ਰਸ'

## ਫੋਕਟ ਕਰਮ (ਨਿਖੇਧੀ)

ਸਿਰੁ ਕਲਵਤੁ ਲੈ ਲਖ ਵਾਰ ਹੋਮੇ ਕਟਿ ਕਟਿ ਤਿਲੁ ਤਿਲੁ ਦੇਹੀ ।
ਗਲੈ ਹਿਮਾਚਲ ਲਖ ਵਾਰਿ ਕਰੈ ਉਰਧ ਤਪ ਜੁਗਤਿ ਸਨੇਹੀ ।

ਜਲ ਤਪੁ ਸਾਧੇ ਅਗਨਿ ਤਪੁ ਪੂੰਅਰ ਤਪੁ ਕਰਿ ਹੋਇ ਵਿਦੇਹੀ ।
ਵਰਤ ਨੇਮ ਸੰਜਮ ਘਣੇ ਦੇਵੀ ਦੇਵ ਅਸਥਾਨ ਭਵੇਹੀ ।
ਪੁੰਨ ਦਾਨ ਚੰਗਿਆਈਆਂ ਸਿਧਾਸਣ ਸਿੰਘਾਸਣ ਥੇ ਏਹੀ ।
ਨਿਵਲੀ ਕਰਮ ਭੁਇਅੰਗਮਾਂ ਪੂਰਕ ਕੁੰਭਕ ਰੇਚ ਕਰੇਹੀ ।
ਗੁਰਮੁਖਿ ਸੁਖ ਫਲ ਸਰਨਿ ਸਭੇਹੀ ॥ – ੪੦/੧੭.੧-੭

ਬਚਨ (ਮਿਠੇ/ ਕੌੜੇ : ਤੁਲਨਾ)

ਮਧੁਰ ਬਚਨ ਸਮਸਰਿ ਨ ਪੁਜਸ ਮਧ
ਕਰਕ ਸਬਦਿ ਸਰਿ ਬਿਖ ਨ ਬਿਖਮ ਹੈ ।
ਮਧੁਰ ਬਚਨ ਸੀਤਲਤਾ ਮਿਸਟਾਨ ਪਾਨ
ਕਰਕ ਸਬਦ ਸਤਪਤ ਕਟ ਕਮ ਹੈ ।
ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸਾਂਤਿ
ਕਰਕ ਸਬਦ ਅਸੰਤੋਖ ਦੋਖ ਸ੍ਰਮ ਹੈ ।
ਮਧੁਰ ਬਚਨ ਲਗਿ ਅਗਮ ਸੁਗਮ ਹੋਇ
ਕਰਕ ਸਬਦ ਲਗਿ ਸੁਗਮ ਅਗਮ ਹੈ ॥੨੫੬

ਬਨਤਾ

ਜੋਈ ਪ੍ਰਿਅ ਭਾਵੈ ਤਾਹਿ ਬਾਨਕ ਬਧੂ ਬਨਾਵੈ
ਸੋਈ ਬਨਤਾ ਕਹਾਵੈ ਰੰਗ ਮੈ ਰੰਗੀਲੀ ਹੈ ॥੨੦੯.੨॥

ਬਲਿ, ਰਾਜਾ

ਬਲਿ ਰਾਜਾ ਘਰਿ ਆਪਣੈ ਅੰਦਰਿ ਬੈਠਾ ਜਗਿ ਕਰਾਵੈ ।
ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ ।
ਰਾਜੇ ਅੰਦਰਿ ਸਦਿਆ ਮੰਗੁ ਸੁਆਮੀ ਜੋ ਤੁਧੁ ਭਾਵੈ ।
ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪੁਰੋਹਿਤੁ ਕਹਿ ਸਮਝਾਵੈ ।
ਕਰੌ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ ।
ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ ।
ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ ।
ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ ।
ਹੋਇ ਦਰਵਾਨ ਮਹਾਂ ਸੁਖੁ ਪਾਵੈ ॥ – ੧੦/੩.੧-੯

ਬਾਣੀ

ਵੇਖੋ : 'ਗੁਰਬਾਣੀ'

## ਬਾਲਕ ਬੁਧਿ/ਅਵਸਥਾ

ਹੋਇ ਸੁਚੇਤ ਅਚੇਤ ਇਵ ਅਖੀਂ ਹੋਂਦੀ ਅੰਨ੍ਹਾ ਹੋਆ ।
ਵੈਰੀ ਮਿਤੁ ਨ ਜਾਣਦਾ ਡਾਇਣੁ ਮਾਉ ਸੁਭਾਉ ਸਮੋਆ ।
ਬੋਲਾ ਕੰਨੀਂ ਹੋਂਵਦੀ ਜਸੁ ਅਪਜਸੁ ਮੋਹੁ ਧੋਹੁ ਨ ਸੋਆ ।
ਗੁੰਗਾ ਜੀਭੈ ਹੁੰਦੀਐ ਦੁਧੁ ਵਿਚਿ ਵਿਸੁ ਘੋਲਿ ਮੁਹਿ ਚੋਆ ।
ਵਿਹੁ ਅੰਮ੍ਰਿਤ ਸਮਸਰ ਪੀਐ ਮਰਨ ਜੀਵਨ ਆਸ ਤ੍ਰਾਸ ਨ ਢੋਆ ।
ਸਰਪੁ ਅਗਨਿ ਵਲਿ ਹਥੁ ਪਾਇ ਕਰੈ ਮਨੋਰਥ ਪਕੜਿ ਖਲੋਆ ।
ਸਮਝੈ ਨਾਹੀ ਟਿਬਾ ਟੋਆ ॥ – ੩੭/੮.੧-੭

ਲੂਲਾ ਪੈਰੀ ਹੋਂਵਦੀ ਟੰਗਾਂ ਮਾਰਿ ਨ ਉਠਿ ਖਲੋਆ ।
ਹਥੋ ਹਥੁ ਨਚਾਈਐ ਆਸਾ ਬੰਧੀ ਹਾਰੁ ਪਰੋਆ ।
ਉਦਮ ਉਕਤਿ ਨ ਆਵਈ ਦੇਹਿ ਬਿਦੇਹਿ ਨ ਨਵਾਂ ਨਿਰੋਆ ।
ਹਗਣ ਮੂਤਣ ਛਡਣਾ ਰੋਗੁ ਸੋਗੁ ਵਿਚਿ ਦੁਖੀਆ ਰੋਆ ।
ਘੁਟੀ ਪੀਐ ਨ ਖੁਸੀ ਹੋਇ ਸਪਹੁੰ ਰਖਿਆੜਾ ਅਣਖੋਆ ।
ਗੁਣੁ ਅਵਗੁਣ ਨ ਵਿਚਾਰਦਾ ਨ ਉਪਕਾਰੁ ਵਿਕਾਰੁ ਅਲੋਆ ।
ਸਮਸਰਿ ਤਿਸੁ ਹਥੀਆਰੁ ਸੰਜੋਆ ॥ – ੩੭/੯.੧-੭

## ਬਾਲਮੀਕ

ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਵਟਵਾੜਾ ।
ਪੂਰਾ ਸਤਿਗੁਰੁ ਭੇਟਿਆ ਮਨ ਵਿਚਿ ਹੋਆ ਖਿੱਜੋ ਤਾੜਾ ।
ਮਾਰਨ ਨੋ ਲੋਚੈ ਘਣਾ ਕਢਿ ਨ ਹੰਘੈ ਹਥੁ ਉਘਾੜਾ ।
ਸਤਿਗੁਰ ਮਨੂਆ ਰਾਖਿਆ ਹੋਇ ਨ ਆਵੈ ਉਛੇਹਾੜਾ ।
ਅਉਗੁਣੁ ਸਭ ਪਰਗਾਸਿਅਨੁ ਰੋਜਗਾਰੁ ਹੈ ਏਹੁ ਅਸਾੜਾ ।
ਘਰ ਵਿਚਿ ਪੁਛਣ ਘਲਿਆ ਅੰਤਿਕਾਲ ਹੈ ਕੋਇ ਅਸਾੜਾ ।
ਕੋੜਮੜਾ ਚਉਖੰਨੀਐ ਕੋਇ ਨ ਬੇਲੀ ਕਰਦੇ ਝਾੜਾ ।
ਸਚੁ ਦ੍ਰਿੜਾਇ ਉਧਾਰਿਅਨੁ ਟਪਿ ਨਿਕਥਾ ਉਪਰ ਵਾੜਾ ।
ਗੁਰਮੁਖਿ ਲੰਘੇ ਪਾਪ ਪਹਾੜਾ ॥ – ੧੦/੧੯.੧-੯

## ਬਾਵਰਾ

ਅਉਰ ਕਹੇ ਅਉਰ ਕਛੁ ਹਿਰਦੈ ਮੈ ਆਨੀਐ।
ਸੁਰਤਿ ਬਿਹੂਨ ਜੈਸੇ ਬਾਵਰੋ ਬਖਾਨੀਅਤ ॥੨੬੪.੨॥

ਜੈਸੇ ਕਨੀ ਕੰਚਨ ਸੁਮੇਰ ਸਨਮੁਖ ਰਾਖਿ
ਮਨ ਮੈ ਗਰਬੁ ਕਰੈ ਬਾਵਰੋ ਕਹਾਵੈ ਜੀ ॥੫੧੦.੩॥

ਜੈਸੇ ਚੋਆ ਚੰਦਨੁ ਅਉ ਧਾਨ ਪਾਨ ਬੇਚਨ ਕਉ
ਪੂਰਬਿ ਦਿਸਾ ਲੈ ਜਾਇ ਕੈਸੇ ਬਨਿ ਆਵੈ ਜੀ ।
ਪਛਮ ਦਿਸਾ ਦਾਖ ਦਾਰਮ ਲੈ ਜਾਇ ਜੈਸੇ
ਮ੍ਰਿਗ ਮਦ ਕੇਸੁਰ ਲੈ ਉਤਰਹਿ ਧਾਵੈ ਜੀ ।
ਦਖਨ ਦਿਸਾ ਲੈ ਜਾਇ ਲਾਇਚੀ ਲਵੰਗ ਲਾਦਿ
ਬਾਦਿ ਆਸਾ ਉਦਮ ਹੈ ਬਿੜਤੋ ਨ ਪਾਵੈ ਜੀ ।
ਤੈਸੇ ਗੁਨ ਨਿਧਿ ਗੁਰ ਸਾਗਰ ਕੈ ਬਿਦਿਮਾਨ
ਗਿਆਨ ਗੁਨ ਪ੍ਰਗਟਿ ਕੈ ਬਾਵਰੋ ਕਹਾਵੈ ਜੀ ॥੫੧੧॥

## ਬਿਸਨ

ਵੇਖੋ : 'ਵਿਸ਼ਨੂੰ'

## ਬਿਦਰ

ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ ।
ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ ।
ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ ।
ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ ।
ਹਸਿ ਬੋਲੈ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ ।
ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ ।
ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ ।
ਗੋਬਿੰਦ ਭਾਉ ਭਗਤਿ ਦਾ ਭੁਖਾ ॥ – ੧੦/੭.੧-੮

## ਬਿਬੇਕੀ

ਬ੍ਰਿਥਾਵੰਤੇ ਜੰਤੈ ਜੈਸੇ ਬੈਦ ਉਪਚਾਰੁ ਕਰੈ
ਬ੍ਰਿਥਾ ਬ੍ਰਿਤਾਂਤੁ ਸੁਨਿ ਹਰੈ ਦੁਖ ਰੋਗ ਕਉ ।
ਜੈਸੇ ਮਾਤਾ ਪਿਤਾ ਹਿਤ ਚਿਤ ਕੈ ਮਿਲਤ ਸੁਤੈ
ਖਾਨ ਪਾਨ ਪੋਖਿ ਤੋਖਿ ਹਰਤ ਹੈ ਸੋਗ ਕਉ ।
ਬਿਰਹਨੀ ਬਨਿਤਾ ਕਉ ਜੈਸੇ ਭਰਤਾਰੁ ਮਿਲੈ
ਪ੍ਰੇਮਰਸ ਕੈ ਹਰਤ ਬਿਰਹ ਬਿਓਗ ਕਉ ।
ਤੈਸੇ ਹੀ ਬਿਬੇਕੀ ਜਨ ਪਰਉਪਕਾਰ ਹੇਤ
ਮਿਲਤ ਸਲਿਲ ਗਤਿ ਸਹਜ ਸੰਜੋਗ ਕਉ ॥੧੧੩॥

ਬ੍ਰਿਥਾਵੰਤੇ ਬੈਦ ਰੂਪ ਜਾਚਿਕ ਦਾਤਾਰ ਗਤਿ
ਗਾਹਕੈ ਬਿਆਪਾਰੀ ਹੋਇ ਮਾਤ ਪਿਤਾ ਪੂਤ ਕਉ ।
ਨਾਰ ਭਿਰਤਾਰ ਬਿਧਿ ਮਿਤ੍ਰ ਮਿਤ੍ਰਤਾਈ ਰੂਪ
ਸੁਜਨ ਕੁਟੰਬ ਸਖਾ ਭਾਇ ਚਾਇ ਸੂਤ ਕਉ ।

ਲੋਗਨ ਮੈ ਲੋਗਾਚਾਰ ਬੇਦ ਕੈ ਬੇਦ ਬੀਚਾਰ
ਗਿਆਨ ਗੁਰ ਏਕੰਕਾਰ ਅਵਧੂਤ ਅਵਧੂਤ ਕਉ ।
ਬਿਰਲੋ ਬਿਬੇਕੀ ਜਨ ਪਰਉਪਕਾਰ ਹੇਤਿ
ਮਿਲਤ ਸਲਿਲ ਗਤਿ ਰੰਗ ਸ੍ਰਬੰਗ ਭੂਤ ਕਉ ॥੧੧੪॥

ਪੂਰਨ ਬ੍ਰਹਮ ਧਿਆਨ ਪੂਰਨ ਬ੍ਰਹਮ ਗਿਆਨ
ਪੂਰਨ ਭਗਤਿ ਸਤਿਗੁਰ ਉਪਦੇਸ ਹੈ ।
ਜੈਸੇ ਜਲ ਆਪਾ ਖੋਇ ਬਰਨ ਬਰਨ ਮਿਲੈ
ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ ਹੈ ।
ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤੁ
ਚੰਦਨ ਬਨਾਸਪਤੀ ਬਾਸਨਾ ਅਵੇਸ ਹੈ ।
ਘਟਿ ਘਟਿ ਪੂਰਮ ਬ੍ਰਹਮ ਜੋਤਿ ਓਤਿਪੋਤਿ
ਭਾਵਨੀ ਭਗਤਿ ਭਾਇ ਆਦਿ ਕਉ ਅਦੇਸ ਹੈ ॥੧੩੩॥

ਮਾਨਸ ਜਨਮੁ ਧਾਰਿ ਸੰਗਤਿ ਸੁਭਾਵ ਗਤਿ
ਗੁਰ ਤੇ ਗੁਰਮਤਿ ਦੁਰਮਤਿ ਬਿਬਿਧਿ ਬਿਧਾਨੀ ਹੈ ।
ਸਾਧੁਸੰਗਿ ਪਦਵੀ ਭਗਤਿ ਅਉ ਬਿਬੇਕੀ ਜਨ
ਜੀਵਨਮੁਕਤਿ ਸਾਧੂ ਬ੍ਰਹਮਗਿਆਨੀ ਹੈ ।
ਅਧਮ ਅਸਾਧ ਸੰਗ ਚੋਰ ਜਾਰ ਅਉ ਜੂਆਰੀ
ਠਗ ਬਟਵਾਰਾ ਮਤਵਾਰਾ ਅਭਿਮਾਨੀ ਹੈ ।
ਅਪੁਨੇ ਅਪੁਨੇ ਰੰਗ ਸੰਗ ਸੁਖੁ ਮਾਨੈ ਬਿਸੁ
ਗੁਰਮਤਿ ਗਤਿ ਗੁਰਮੁਖਿ ਪਹਿਚਾਨੀ ਹੈ ॥੧੯੫॥

ਜੈਸੇ ਕਰਪੂਰ ਲੋਨ ਏਕਸੇ ਦਿਖਾਈ ਦੇਤ ।
ਕੇਸਰ ਕਸੁੰਭ ਸਮਸਰ ਅਰੁਨਾਈ ਕੈ ।
ਰੂਪੋ ਕਾਂਸੀ ਦੋਨੋ ਜੈਸੇ ਊਜਲ ਬਰਨ ਹੋਤ
ਕਾਜਰ ਔ ਚੋਆ ਹੈ ਸਮਾਨ ਸਜ਼ਾਮਤਾਈ ਕੈ ।
ਇੰਦ੍ਰਾਇਨ ਫਲ ਅੰਮ੍ਰਿਤ ਫਲ ਪੀਤ ਸਮ
ਹੀਰਾ ਔ ਫਟਕ ਸਮਰੂਪ ਹੈ ਦਿਖਾਈ ਕੈ ।
ਤੈਸੇ ਖਲ ਦਿਸ ਮੈ ਅਸਾਧ ਸਾਧ ਸਮ ਦੇਹ
ਬੂਝਤ ਬਿਬੇਕੀ ਜਲ ਜੁਗਤਿ ਸਮਾਈ ਕੈ ॥੫੯੭॥

ਰਾਗ ਜਾਤ ਰਾਗੀ ਜਾਨੈ, ਬੈਰਾਗੈ ਬੈਰਾਗੀ ਜਾਨੈ
ਤਿਆਗਹਿ ਤਿਆਗੀ ਜਾਨੈ, ਦੀਨ ਦਇਆ ਦਾਨ ਹੈ ।
ਜੋਗ ਜੁਗਤ ਜੋਗੀ ਜਾਨੈ, ਭੋਗਰਸ ਭੋਗੀ ਜਾਨੈ
ਰੋਗ ਦੋਖ ਰੋਗੀ ਜਾਨੈ ਪ੍ਰਗਟ ਬਖਾਨ ਹੈ ।
ਫੂਲ ਰਾਖ ਮਾਲੀ ਜਾਨੈ, ਪਾਨਹਿ ਤੰਬੋਲੀ ਜਾਨੈ
ਸਕਲ ਸੁਗੰਧਿਗਤਿ ਗਾਂਧੀ ਜਾਨਉ ਜਾਨ ਹੈ ।
ਰਤਨੈ ਜਉਹਾਰੀ ਜਾਨੈ, ਬਿਹਾਰੈ ਬਿਉਹਾਰੀ ਜਾਨੈ
ਆਤਮ ਪ੍ਰੀਖਿਆ ਕੋਊ ਬਿਬੇਕੀ ਪਹਿਚਾਨ ਹੈ ॥੬੭੫॥

### ਬਿਰਹੋਂ

ਯਾਹੀ ਮਸਤਕ ਪੇਖ ਰੀਝਤ ਕੋ ਪ੍ਰਾਨ ਨਾਥ
ਹਾਥ ਆਪਨੈ ਬਨਾਇ ਤਿਲਕ ਦਿਖਾਵਤੇ ।
ਯਾਹੀ ਮਸਤਕ ਧਾਰਿ ਹਸਤ ਕਮਲ ਪ੍ਰਿਯ
ਪ੍ਰੇਮ ਕਥਿ ਕਥਿ ਕਹਿ ਮਾਨਨ ਮਨਾਵਤੇ ।
ਯਾਹੀ ਮਸਤਕ ਨਾਹੀ ਨਾਹੀ ਕਰਿ ਭਾਗਤੀ ਹੀ
ਧਾਇ ਧਾਇ ਹੇਤ ਕਰਿ ਉਰਹਿ ਲਗਾਵਤੇ ।
ਸੋਈ ਮਸਤਕ ਧੁਨਿ ਧੁਨਿ ਪੁਨ ਰੋਇ ਉਠੌਂ
ਸ੍ਵਪਨੇ ਹੂ ਨਾਥ ਨਾਹਿ ਦਰਸ ਦਿਖਾਵਤੇ ॥੫੭੬॥

ਇਕ ਟਕ ਧਯਾਨ ਹੁਤੇ ਚੰਦ੍ਰਮੇ ਚਕੋਰ ਗਤਿ
ਪਲ ਨ ਲਗਤ ਸ੍ਵਪਨੈ ਹੂੰ ਨ ਦਿਖਾਈਐ ।
ਅੰਮ੍ਰਿਤ ਬਚਨ ਧੁਨਿ ਸੁਨਤਿ ਹੀ ਬਿਦਜਮਾਨ
ਤਾ ਮੁਖ ਸੰਦੇਸੋ ਪਥਕਨ ਪੈ ਨ ਪਾਈਐ ।
ਸਿਹਜਾ ਸਮੈ ਨ ਉਰ ਅੰਤਰ ਸਮਾਤੇ ਹਾਰ
ਅਨਿਕ ਪਹਾਰ ਓਟ ਭਏ, ਕੈਸੇ ਜਾਈਐ ।
ਸਹਜ ਸੰਜੋਗ ਭੋਗ ਰਸ ਪਰਤਾਪ ਹੁਤੇ
ਬਿਰਹ ਬਿਯੋਗ ਸੋਗ ਰੋਗ ਬਿਲਲਾਈਐ ॥੬੭੦॥

### ਬਿਰਦ (ਸੋਭਾਵਾਲੀ)

ਨੈਹਰ ਕੁਟੰਬ ਤਜਿ ਬਿਆਹੇ ਸਸੁਰਰਿ ਜਾਇ
ਗੁਨਨੁ ਕੈ ਕੁਲਾਬਧੂ ਬਿਰਦ ਕਹਾਵਈ । ੧੧੯.੧

ਕਵਨ ਭਕਤਿ ਕਰਿ ਭਕਤਵਛਲ ਭਏ
ਪਤਿਤ ਪਾਵਨ ਭਏ ਕੌਨ ਪਤਿਤਾਈ ।
ਦੀਨ ਦੁਖ ਭੰਜਨ ਭਏ ਸੁ ਕੌਨ ਦੀਨਤਾ ਕੈ
ਗਰਬ ਪ੍ਰਹਾਰੀ ਭਏ ਕਵਨ ਬਡਾਈ ਕੈ ।
ਕਵਨ ਸੇਵਾ ਕੈ ਨਾਥ ਸੇਵਕ ਸਹਾਈ ਭਏ
ਅਸੁਰ ਸੰਘਾਰਣ ਹੈ ਕੌਨ ਅਸੁਰਾਈ ਕੈ ।
ਭਗਤਿ ਜੁਗਤਿ ਅਘ ਦੀਨਤਾ ਗਰਬ ਸੇਵਾ
ਜਾਨੌ ਨ ਬਿਰਦ ਮਿਲੌ ਕਵਨ ਕਨਾਈ ਕੈ ॥੬੦੧॥

### ਬੁਧਮਤਿ (ਗੁਰੂ ਨਾਨਕ ਸਾਹਿਬ ਸਮੇਂ)

ਵੇਖੋ : 'ਯੁਗ ਗਰਦੀ'

## ਬੁਰਾ ਤੇ ਭਲਾ (ਤੁਲਨਾ)

ਕਾਉ ਨ ਭਾਵੈ ਬੋਲਿਆ ਕੋਇਲ ਬੋਲੀ ਸਭਨਾਂ ਭਾਣੀ ।
ਬੁਰਬੋਲਾ ਨ ਸੁਖਾਵਈ ਮਿਠ ਬੋਲਾ ਜਗਿ ਮਿਤੁ ਵਿਡਾਣੀ । - ੩੧/੧.੪-੫

ਵੈਰੀ ਦੇਖਨਿ ਵੈਰ ਭਾਇ ਮਿਤ੍ਰ ਭਾਇ ਕਰਿ ਦੇਖਨਿ ਇਠਾ । - ੩੧/੫.੫

ਨਿੰਦਾ ਹੋਵੈ ਬੁਰੇ ਦੀ ਜੈ ਜੈ ਕਾਰ ਭਲੇ ਧੰਨੁ ਧੰਨਾ । - ੩੧/੧੧.੫

ਭਲੇ ਬੁਰੇ ਜਸੁ ਅਪਜਸੁ ਹੋਆ ॥ - ੩੧/੧੨.੭

ਭਲਾ ਬੁਰਾ ਦੁਇ ਸੰਗ ਸੁਭਾਏ ॥ - ੩੧/੧੪.੭

## ਬੇਣੀ, ਭਗਤ

ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ ।
ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ ।
ਘਰਿ ਆਇਆ ਜਾ ਪੁਛੀਐ ਰਾਜ ਦੁਆਰਿ ਗਇਆ ਆਲਾਵੈ ।
ਘਰਿ ਸਭ ਵਥੂ ਮੰਗੀਅਨਿ ਵਲੁ ਛਲੁ ਕਰਿ ਕੈ ਝਤ ਲੰਘਾਵੈ ।
ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ ।
ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ ।
ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ ।
ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ ।
ਭਗਤ ਜਨਾਂ ਜੈਕਾਰੁ ਕਰਾਵੈ ॥ - ੧੦/੧੪.੧-੯

## ਬੇਮੁਖ

ਆਪਿ ਨ ਵੰਞੈ ਸਾਹੁਰੇ ਸਿਖ ਲੋਕ ਸੁਣਾਵੈ ।
ਕੰਤ ਨ ਪੁਛੈ ਵਾਤੜੀ ਸੁਹਾਗੁ ਗਣਾਵੈ ।
ਚੂਹਾ ਖਡ ਨ ਮਾਵਈ ਲਕਿ ਛਜੁ ਵਲਾਵੈ ।
ਮੰਤੁ ਨ ਹੋਇ ਅਠੂਹਿਆਂ ਹਥੁ ਸਪੀਂ ਪਾਵੈ ।
ਸਰੁ ਸੰਨ੍ਹੈ ਆਗਾਸ ਨੋ ਫਿਰਿ ਮਥੈ ਆਵੈ ।
ਦੂਹੀ ਸਰਾਈਂ ਜਰਦ ਰੂ ਬੇਮੁਖ ਪਛੁਤਾਵੈ ॥ - ੩੪/੩.੧-੬

ਰਤਨ ਮਣੀ ਗਲਿ ਬਾਂਦਰੈ ਕਿਹੁ ਕੀਮ ਨ ਜਾਣੈ ।
ਕੜਛੀ ਸਾਉ ਨ ਸੰਮ੍ਲੈ ਭੋਜਨ ਰਸੁ ਖਾਣੈ ।
ਡਡੂ ਚਿਕੜਿ ਵਾਸੁ ਹੈ ਕਵਲੇ ਨ ਸਿਞਾਣੈ ।
ਨਾਭਿ ਕਥੂਰੀ ਮਿਰਗ ਦੈ ਫਿਰਦਾ ਹੈਰਾਣੈ ।

ਗੁਜਰੁ ਗੋਰਸੁ ਵੇਚਿ ਕੈ ਖਲਿ ਸੂੜੀ ਆਣੈ ।
ਬੇਮੁਖ ਮੂਲਹੁ ਘੁਥਿਆ ਦੁਖ ਸਹੈ ਜਮਾਣੈ ॥ - ੩੪/੪.੧-੬

ਸਾਵਣਿ ਵਣਿ ਹਰੀਆਵਲੇ ਸੁਕੈ ਜਾਵਾਹਾ ।
ਸਭ ਕੋ ਸਰਸਾ ਵਰਸਦੈ ਝੂਰੇ ਜੋਲਾਹਾ ।
ਸਭਨਾ ਰਾਤਿ ਮਿਲਾਵੜਾ ਚਕਵੀ ਦੋਰਾਹਾ ।
ਸੰਖੁ ਸਮੁੰਦਹੁ ਸਖਣਾ ਰੋਵੈ ਦੇ ਧਾਹਾ ।
ਰਾਹਹੁ ਉਝੜਿ ਜੋ ਪਵੈ ਮੁਸੈ ਦੇ ਫਾਹਾ ।
ਤਿਉਂ ਜਗ ਅੰਦਰਿ ਬੇਮੁਖਾਂ ਨਿਤ ਉਭੇ ਸਾਹਾ ॥ - ੩੪/੫.੧-੬

ਭੇਡੈ ਪੂਛਲਿ ਲਗਿਆਂ ਕਿਉ ਪਾਰਿ ਲੰਘੀਐ ।
ਭੂਤੈ ਕੇਰੀ ਦੋਸਤੀ ਨਿਤ ਸਹਸਾ ਜੀਐ ।
ਨਦੀ ਕਿਨਾਰੈ ਰੁਖੜਾ ਵੇਸਾਹੁ ਨ ਕੀਐ ।
ਮਿਰਤਕ ਨਾਲਿ ਵੀਆਹੀਐ ਸੋਹਾਗੁ ਨ ਥੀਐ ।
ਵਿਸੁ ਹਲਾਹਲ ਬੀਜਿ ਕੈ ਕਿਉ ਅਮਿਉ ਲਹੀਐ ।
ਬੇਮੁਖ ਸੇਤੀ ਪਿਰਹੜੀ ਜਮ ਡੰਡੁ ਸਹੀਐ ॥ - ੩੪/੭.੧-੬

ਕੋਰੜੁ ਮੋਠੁ ਨ ਰਿਝਈ ਕਰਿ ਅਗਨੀ ਜੋਸੁ ।
ਸਹਸ ਫਲਹੁ ਇਕੁ ਵਿਗੜੈ ਤਰਵਰ ਕੀ ਦੋਸੁ ।
ਟਿਬੈ ਨੀਰੁ ਨ ਠਾਹਰੈ ਘਣਿ ਵਰਸਿ ਗਇਓਸੁ ।
ਵਿਣੁ ਸੰਜਮਿ ਰੋਗੀ ਮਰੈ ਚਿਤਿ ਵੈਦ ਨ ਰੋਸੁ ।
ਅਵਿਆਵਰ ਨ ਵਿਆਪਈ ਮਸਤਕਿ ਲਿਖਿਓਸੁ ।
ਬੇਮੁਖ ਪੜ੍ਹੈ ਨ ਇਲਮ ਜਿਉਂ ਅਵਗੁਣ ਸਭਿਓਸੁ ॥ - ੩੪/੮.੧-੬

ਅੰਨ੍ਹੈ ਚੰਦੁ ਨ ਦਿਸਈ ਜਗਿ ਜੋਤਿ ਸਬਾਈ ।
ਬੋਲਾ ਰਾਗੁ ਨ ਸਮਝਈ ਕਿਹੁ ਘਟਿ ਨ ਜਾਈ ।
ਵਾਸੁ ਨ ਆਵੈ ਗੁਣਗੁਣੈ ਪਰਮਲੁ ਮਹਿਕਾਈ ।
ਗੁੰਗੈ ਜੀਵ ਨ ਉਘੜੈ ਸਭਿ ਸਬਦਿ ਸੁਹਾਈ ।
ਸਤਿਗੁਰੁ ਸਾਗਰੁ ਸੇਵਿ ਕੈ ਨਿਧਿ ਸਭਨਾਂ ਪਾਈ ।
ਬੇਮੁਖ ਹਥਿ ਘਘੁਟਿਆਂ ਤਿਸੁ ਦੋਸੁ ਕਮਾਈ ॥ - ੩੪/੯.੧-੫

ਰਤਨ ਉਪੰਨੇ ਸਾਇਰਹੁ ਭੀ ਪਾਣੀ ਖਾਰਾ ।
ਸੁਝਹੁ ਸੁਝਨਿ ਤਿਨਿ ਲੋਅ ਅਉਲੰਗੁ ਵਿਚਿਕਾਰਾ ।
ਧਰਤੀ ਉਪਜੈ ਅੰਨੁ ਧਨੁ ਵਿਚਿ ਕਲਰੁ ਭਾਰਾ ।
ਈਸਰੁ ਤੁਸੈ ਹੋਰਨਾ ਘਰਿ ਖਪਰੁ ਛਾਰਾ ।
ਜਿਉਂ ਹਣਵੰਤਿ ਕਛੋਟੜਾ ਕਿਆ ਕਰੈ ਵਿਚਾਰਾ ।
ਬੇਮੁਖ ਮਸਤਕਿ ਲਿਖਿਆ ਕਉਣੁ ਮੇਟਣਹਾਰਾ ॥ - ੩੪/੧੦.੧-੬

ਗਾਂਈ ਘਰਿ ਗੋਸਾਂਈਆਂ ਮਾਧਾਣੁ ਘੜਾਏ ।
ਘੋੜੇ ਸੁਣਿ ਸਉਦਾਗਰਾਂ ਚਾਬਕ ਮੁਲਿ ਆਏ ।
ਦੇਖਿ ਪਰਾਏ ਭਾਜਵਾੜ ਘਰਿ ਗਾਹੁ ਘਤਾਏ ।
ਸੁਇਨਾ ਹਟਿ ਸਰਾਫ ਦੇ ਸੁਨਿਆਰ ਸਦਾਏ ।
ਅੰਦਰਿ ਢੋਈ ਨਾ ਲਹੈ ਬਾਹਰਿ ਬਾਫਾਏ ।
ਬੇਮੁਖ ਬਦਲ ਚਾਲ ਹੈ ਕੂੜੋ ਆਲਾਏ ॥ - ੩੪/੧੧.੧-੬

ਮਖਣੁ ਲਇਆ ਵਿਰੋਲਿ ਕੈ ਛਾਹਿ ਛੁਟੜਿ ਹੋਈ ।
ਪੀੜ ਲਈ ਰਸੁ ਗੰਨਿਅਹੁ ਛਿਲੁ ਛੁਹੈ ਨ ਕੋਈ ।
ਰੰਗੁ ਮਜੀਠਹੁ ਨਿਕਲੈ ਅਢੁ ਲਹੈ ਨ ਸੋਈ ।
ਵਾਸੁ ਲਈ ਫੁਲਵਾੜੀਅਹੁ ਫਿਰਿ ਮਿਲੈ ਨ ਢੋਈ ।
ਕਾਇਆ ਹੰਸੁ ਵਿਛੁੰਨਿਆ ਤਿਸੁ ਕੋ ਨ ਸਥੋਈ ।
ਬੇਮੁਖ ਸੁਕੇ ਰੁਖ ਜਿਉਂ ਵੇਖੈ ਸਭ ਲੋਈ ॥ - ੩੪/੧੨.੧-੬

ਜਿਉ ਕਰਿ ਖੂਹਹੁ ਨਿਕਲੈ ਗਲਿ ਬਧੇ ਪਾਣੀ ।
ਜਿਉ ਮਣਿ ਕਾਲੇ ਸਪ ਸਿਰਿ ਹਸਿ ਦੇਇ ਨ ਜਾਣੀ ।
ਜਾਣ ਕਥੂਰੀ ਮਿਰਗ ਤਨਿ ਮਰਿ ਮੁਕੈ ਆਣੀ ।
ਤੇਲ ਤਿਲਹੁ ਕਿਉ ਨਿਕਲੈ ਵਿਣੁ ਪੀੜੇ ਘਾਣੀ ।
ਜਿਉ ਮੁਹੁ ਭੰਨੇ ਗਰੀ ਦੇ ਨਲੀਏਰੁ ਨਿਸਾਣੀ ।
ਬੇਮੁਖ ਲੋਹਾ ਸਾਧੀਐ ਵਗਦੀ ਵਾਦਾਣੀ ॥ - ੩੪/੧੩.੧-੬

ਮਹੁਰਾ ਮਿਠਾ ਆਖੀਐ ਰੁਠੀ ਨੋ ਤੁਠੀ ।
ਬੁਝਿਆ ਵਡਾ ਵਖਾਣੀਐ ਸਵਾਰੀ ਕੁਠੀ ।
ਜਲਿਆ ਠੰਢਾ ਗਈ ਨੋ ਆਈ ਤੇ ਉਠੀ ।
ਅਹਮਕੁ ਭੋਲਾ ਆਖੀਐ ਸਭ ਗਲਿ ਅਪੁਠੀ ।
ਉਜੜੁ ਤ੍ਰੁਟੀ ਬੇਮੁਖਾ ਤਿਸੁ ਆਖਨਿ ਵੁਠੀ ।
ਚੋਰੈ ਸੰਦੀ ਮਾਉਂ ਜਿਉਂ ਲੁਕਿ ਰੋਵੈ ਮੁਠੀ ॥ - ੩੪/੧੪.੧-੬

ਵੜੀਐ ਕਜਲ ਕੋਠੜੀ ਮੁਹੁ ਕਾਲਖ ਭਰੀਐ ।
ਕਲਰਿ ਖੇਤੀ ਬੀਜੀਐ ਕਿਹੁ ਕਾਜੁ ਨ ਸਰੀਐ ।
ਟੁਟੀ ਪੀਂਘੈ ਪੀਂਘੀਐ ਪੈ ਟੋਏ ਮਰੀਐ ।
ਕੰਨਾਂ ਫੜਿ ਮਨਤਾਰੂਆਂ ਕਿਉ ਦੁਤਰੁ ਤਰੀਐ ।
ਅਗਿ ਲਾਇ ਮੰਦਰਿ ਸਵੈ ਤਿਸੁ ਨਾਲਿ ਨ ਫਰੀਐ ।
ਤਿਉਂ ਠਗ ਸੰਗਤਿ ਬੇਮੁਖਾਂ ਜੀਅ ਜੋਖਹੁ ਡਰੀਐ ॥ - ੩੪/੧੫.੧-੬

ਬਾਮ੍ਹਣ ਗਾਂਈ ਵੰਸ ਘਾਤ ਅਪਰਾਧ ਕਰਾਰੇ ।
ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ ।
ਮੁਹਨਿ ਪਰਾਈ ਲਖਿਮੀ ਠਗ ਚੋਰ ਚਗਾਰੇ ।
ਵਿਸਾਸ ਧ੍ਰੋਹੀ ਅਕਿਰਤਘਣ ਪਾਪੀ ਹਤਿਆਰੇ ।
ਲਖ ਕਰੋੜੀ ਜੋੜੀਅਨਿ ਅਣਗਣਤ ਅਪਾਰੇ ।
ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ ॥ – ੩੪/੧੬.੧-੬

ਗੰਗ ਜਮੁਨ ਗੋਦਾਵਰੀ ਕੁਲਖੇਤ ਸਿਧਾਰੇ ।
ਮਥੁਰਾ ਮਾਇਆ ਅਯੁਧਿਆ ਕਾਸੀ ਕੇਦਾਰੇ ।
ਗਇਆ ਪਿਰਾਗ ਸਰਸੁਤੀ ਗੋਮਤੀ ਦੁਆਰੇ ।
ਜਪੁ ਤਪੁ ਸੰਜਮੁ ਹੋਮ ਜਗਿ ਸਭ ਦੇਵ ਜੁਹਾਰੇ ।
ਅਖੀ ਪਰਣੈ ਜੇ ਭਵੈ ਤਿਹੁ ਲੋਅ ਮਝਾਰੈ ।
ਮੂਲਿ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ ॥ – ੩੪/੧੭.੧-੬

ਬਹੁਤੀਂ ਘਰੀਂ ਪਰਾਹੁਣਾ ਜਿਉ ਰਹੰਦਾ ਭੁਖਾ ।
ਸਾਂਝ ਬਬੁ ਨ ਰੋਈਐ ਚਿਤਿ ਚਿੰਤ ਨ ਚੁਖਾ ।
ਬਹਲੀ ਡੂਮੀ ਢਢਿ ਜਿਉ ਓਹੁ ਕਿਸੈ ਨ ਧੁਖਾ ।
ਵਣਿ ਵਣਿ ਕਾਉਂ ਨ ਸੋਹਈ ਕਿਉਂ ਮਾਣੈ ਸੁਖਾ ।
ਜਿਉ ਬਹੁ ਮਿਤੀ ਵੇਸੁਆ ਤਨਿ ਵੇਦਨਿ ਦੁਖਾ ।
ਵਿਣੁ ਗੁਰ ਪੂਜਨਿ ਹੋਰਨਾ ਬਰਨੇ ਬੇਮੁਖਾ ॥ – ੩੪/੧੯.੧-੬

ਵਾਇ ਸੁਣਾਏ ਛਾਣਨੀ ਤਿਸੁ ਉਠ ਉਠਾਲੇ ।
ਤਾੜੀ ਮਾਰਿ ਡਰਾਇੰਦਾ ਮੈਂਗਲ ਮਤਵਾਲੇ ।
ਬਾਸਕਿ ਨਾਗੈ ਸਾਮ੍ਹਣਾ ਜਿਉਂ ਦੀਵਾ ਬਾਲੇ ।
ਸੀਹੁੰ ਸਰਜੈ ਸਹਾ ਜਿਉਂ ਅਖੀਂ ਵੇਖਾਲੇ ।
ਸਾਇਰ ਲਹਰਿ ਨ ਪੁਜਨੀ ਪਾਣੀ ਪਰਨਾਲੇ ।
ਅਣਹੋਂਦਾ ਆਪੁ ਗਣਾਇੰਦੇ ਬੇਮੁਖ ਬੇਤਾਲੇ ॥ – ੩੪/੨੦.੧-੬

### ਬੇਮੁਖ ਤੇ ਸੇਵਕ (ਤੁਲਨਾ)

ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ ।
ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ ।
ਜੇਹਾ ਬੀਜੈ ਸੋ ਲੁਣੈ ਫਲੁ ਕਰਮ ਸਮ੍ਹਾਲਾ ।
ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ ।
ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ ।
ਸੇਵਕੁ ਦਰਗਹ ਸੁਰਖਰੂ ਵੇਮੁਖੁ ਮੁਹੁ ਕਾਲਾ ॥ – ੩੪/੧.੧-੬

### ਬੈਰਾਗੀ

ਚਰਨ ਕਮਲ ਮਕਰੰਦ ਰਸ ਲੁਭਿਤ ਹੁਇ
ਨਿਜ ਘਰ ਸਹਜ ਸਮਾਧਿ ਲਿਵ ਲਾਗੀ ਹੈ ।
ਚਰਨ ਕਮਲ ਮਕਰੰਦ ਰਸ ਲੁਭਿਤ ਹੁਇ
ਗੁਰਮਤਿ ਰਿਦੈ ਜਗਮਗ ਜੋਤਿ ਜਾਗੀ ਹੈ ।
ਚਰਨ ਕਮਲ ਮਕਰੰਦ ਰਸ ਲੁਭਿਤ ਹੁਇ
ਅੰਮ੍ਰਿਤ ਨਿਧਾਨ ਪਾਨ ਦੁਰਮਤਿ ਭਾਗੀ ਹੈ ।
ਚਰਨ ਕਮਲ ਮਕਰੰਦ ਰਸ ਲੁਭਿਤ ਹੁਇ
ਮਾਇਆ ਮੈ ਉਦਾਸ ਬਾਸ ਬਿਰਲੋ ਬੈਰਾਗੀ ਹੈ ॥੬੮॥

ਹਉਮੈ ਤਿਆਗਿ ਤਿਆਗੀ ਬਿਸਮਾਦ ਕੈ ਬੈਰਾਗੀ ਭਏ
ਤ੍ਰਿਗੁਨ ਅਤੀਤਿ ਚੀਤ ਅਨਭੈ ਅਭਿਆਸੀ ਹੈ ॥੩੨੮.੨॥

### ਬ੍ਰਹਮ ਗਿਆਨੀ

ਪਿੰਡ ਬ੍ਰਹਮੰਡ ਬ੍ਰਹਮੰਡ ਪਿੰਡ ਓਤਪੋਤਿ
ਜੋਤੀ ਮਿਲਿ ਜੋਤਿ ਗੋਤ ਬ੍ਰਹਮ ਗਿਆਨੀਐ ॥੨੮੦.੪॥

ਸਬਦ ਬਿਬੇਕ ਏਕ ਟੇਕ ਜਾਕੈ ਮਨਿ ਬਸੈ
ਮਾਨਿ ਗੁਰਗਿਆਨ ਸੋਈ ਬ੍ਰਹਮਗਿਆਨੀ ਹੈ ॥੩੨੭.੨॥

ਜੈਸੇ ਤਉ ਨਰਿੰਦ ਚੜ੍ਹਿ ਬੈਠਤ ਪ੍ਰਯੰਕ ਪਰ
ਚਾਰੋ ਖੂਟ ਸੈ ਦਰਬ ਦੇਤ ਆਨਿ ਆਨਿ ਕੈ ।
ਕਾਹੂ ਕਉ ਰਿਸਾਇ ਆਗਯਾ ਕਰਤ ਜਉ ਮਾਰਬੇ ਕੀ
ਤਾਤਕਾਲ ਮਾਰਿ ਡਾਰੀਅਤ ਪ੍ਰਾਨ ਹਾਨ ਕੈ ।
ਕਾਹੂ ਕਉ ਪ੍ਰਸੰਨ ਹ੍ਵੈ ਦਿਖਾਵਤ ਹੈ ਲਾਖ ਕੋਟਿ
ਤੁਰਤ ਭੰਡਾਰੀ ਗਨ ਦੇਤਿ ਆਨ ਮਾਨਿਕੈ ।
ਤੈਸੇ ਦੇਤ ਲੇਤ ਹੇਤ ਨੇਤ ਕੈ ਬ੍ਰਹਮਗਯਾਨੀ
ਲੇਪ ਨਲਿਪਤ ਹੈ ਬ੍ਰਹਮਗਯਾਨ ਸਯਾਨ ਕੈ ॥੬੧੮॥

### ਬ੍ਰਹਮਚਾਰੀ

ਸੂਖਮ ਸਥੂਲ ਓਅੰਕਾਰ ਕੈ ਅਕਾਰ ਹੁਇ
ਬ੍ਰਹਮ ਬਿਬੇਕ ਬੁਧ ਭਏ ਬ੍ਰਹਮਚਾਰੀ ਹੈ ॥੪੫੮.੪॥

### ਬ੍ਰਹਮਾ

ਬ੍ਰਹਮਾ ਵਡਾ ਅਖਾਇਦਾ ਨਾਭਿ ਕਵਲ ਦੀ ਨਾਲਿ ਸਮਾਣਾ ।
ਆਵਾ ਗਵਣੁ ਅਨੇਕ ਜਗ ਓੜਕ ਵਿਚਿ ਹੋਆ ਹੈਰਾਣਾ ।

ਓੜਕੁ ਕੀਤੋਸੁ ਆਪਣਾ ਆਪ ਗਣਾਇਐ ਭਰਮਿ ਭੁਲਾਣਾ ।
ਚਾਰੇ ਵੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ ।
ਲੋਕਾਂ ਨੋ ਸਮਝਾਇਦਾ ਵੇਖਿ ਸੁਰਸਤੀ ਰੂਪ ਲੋਭਾਣਾ ।
ਚਾਰੇ ਵੇਦ ਗਵਾਇ ਕੈ ਗਰਬੁ ਗਰੂਰੀ ਕਰਿ ਪਛੁਤਾਣਾ ।
ਅਕਥ ਕਥਾ ਨੇਤ ਨੇਤ ਵਖਾਣਾ ॥ - ੧੨/੭.੧-੭

ਬ੍ਰਹਮੈ ਵੇਦ ਵੀਚਾਰਿ ਆਖਿ ਸੁਣਾਇਆ ।
ਮਨ ਅੰਦਰਿ ਅਹੰਕਾਰੁ ਜਗਤੁ ਉਪਾਇਆ । - ੧੪/੪.੩-੪

ਬ੍ਰਹਮੇ ਦਿਤੇ ਵੇਦ ਚਾਰਿ ਚਾਰਿ ਵਰਨ ਆਸਰਮ ਉਪਜਾਏ ।
ਛਿਅ ਦਰਸਨ ਛਿਅ ਸਾਸਤਾ ਛਿਅ ਉਪਦੇਸ ਭੇਸ ਵਰਤਾਏ ।
ਚਾਰੇ ਕੁੰਡਾਂ ਦੀਪ ਸਤ ਨਉ ਖੰਡ ਦਹ ਦਿਸਿ ਵੰਡ ਵੰਡਾਏ ।
ਜਲ ਥਲ ਵਣ ਖੰਡ ਪਰਬਤਾਂ ਤੀਰਥ ਦੇਵ ਸਥਾਨ ਬਣਾਏ ।
ਜਪ ਤਪ ਸੰਜਮ ਹੋਮ ਜਗ ਕਰਮ ਧਰਮ ਕਰਿ ਦਾਨ ਕਰਾਏ ।
ਨਿਰੰਕਾਰੁ ਨ ਪਛਾਣਿਆ ਸਾਧਸੰਗਤਿ ਦਸੈ ਨ ਦਸਾਏ ।
ਸੁਣਿ ਸੁਣਿ ਆਖਣੁ ਆਖਿ ਸੁਣਾਏ ॥ - ੩੯/੧੪.੧-੭

ਭਗਤ (ਇਤਿਹਾਸਕ)

ਕਲਜੁਗਿ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ ।
ਭਗਤੁ ਕਬੀਰੁ ਵਖਾਣੀਐ ਬੰਦੀ ਖਾਨੇ ਤੇ ਉਠਿ ਜਾਈ ।
ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ ।
ਜਨੁ ਰਵਿਦਾਸੁ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ ।
ਬੇਣਿ ਹੋਆ ਅਧਿਆਤਮੀ ਸੈਣੁ ਨੀਚੁ ਕੁਲੁ ਅੰਦਰਿ ਨਾਈ ।
ਪੈਰੀ ਪੈ ਪਾ ਖਾਕ ਹੋਇ ਗੁਰਸਿਖਾਂ ਵਿਚਿ ਵਡੀ ਸਮਾਈ ।
ਅਲਖੁ ਲਖਾਇ ਨ ਅਲਖੁ ਲਖਾਈ ॥ - ੧੨/੧੫.੧-੭

ਭਗਤ (ਮਿਥਿਹਾਸਕ)

ਧ੍ਰੂ ਪ੍ਰਹਿਲਾਦੁ ਭਭੀਖਣੋ ਅੰਬਰੀਕੁ ਬਲਿ ਜਨਕੁ ਵਖਾਣਾ ।
ਰਾਜ ਕੁਆਰ ਹੋਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ ।
ਧ੍ਰੂ ਮਤਰੇਈ ਚੰਡਿਆ ਪੀਉ ਫੜਿ ਪ੍ਰਹਿਲਾਦੁ ਰਵਾਣਾ ।
ਭੇਦੁ ਭਭੀਖਣੁ ਲੰਕ ਲੈ ਅੰਬਰੀਕੁ ਲੈ ਚਕ੍ਰ ਲੁਭਾਣਾ ।
ਪੈਰ ਕੜਾ ਹੈ ਜਨਕ ਦਾ ਕਰਿ ਪਾਖੰਡੁ ਧਰਮ ਧਿਙਤਾਣਾ ।
ਆਪੁ ਗਵਾਇ ਵਿਗੁਚਣਾ ਦਰਗਹ ਪਾਏ ਮਾਣੁ ਨਿਮਾਣਾ ।
ਗੁਰਮੁਖਿ ਸੁਖ ਫਲੁ ਪਤਿ ਪਰਵਾਣਾ ॥ - ੧੨/੧੪.੧-੭

ਭਗਤ-ਵੰਸ਼ (ਜਿਨ ਹਉਮੈ ਮਾਰੀ)

ਗੁਰਮੁਖਿ ਸੁਖ ਫਲੁ ਪਾਇਆ ਸਾਧਸੰਗਤਿ ਗੁਰ ਸਰਣੀ ਆਏ ।
ਧ੍ਰੂ ਪ੍ਰਹਿਲਾਦ ਵਖਾਣੀਅਨਿ ਅੰਬਰੀਕੁ ਬਲਿ ਭਗਤਿ ਸਬਾਏ ।
ਜਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗਿ ਤਰਾਏ ।
ਬੇਣੁ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ ।
ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ ।
ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ ।
ਹਉਮੈ ਮਾਰੀ ਪ੍ਰਗਟੀ ਆਏ ॥ – ੨੩/੧੫.੧-੭

ਅਸੁਰ ਭਭੀਖਣੁ ਭਗਤੁ ਹੈ ਬਿਦਰੁ ਸੁ ਵਿਖਲੀ ਪਤ ਸਰਣਾਈ ।
ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ ।
ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ ।
ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ ।
ਕੋਇਲ ਪਾਲੈ ਕਾਵਣੀ ਅੰਤਿ ਮਿਲੈ ਅਪਣੇ ਕੁਲ ਜਾਈ ।
ਕਿਸਨੁ ਜਸੋਧਾ ਪਾਲਿਆ ਵਾਸਦੇਵ ਕੁਲ ਕਵਲ ਸਦਾਈ ।
ਘਿਅ ਭਾਂਡਾ ਨ ਵਿਚਾਰੀਐ ਭਗਤਾ ਜਾਤਿ ਸਨਾਤਿ ਨ ਕਾਈ ।
ਚਰਣ ਕਵਲ ਸਤਿਗੁਰ ਸਰਣਾਈ ॥ – ੨੫/੫.੧-੮

ਭਗਤ/ਤੀ

ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ ।
ਨਾਮ ਦਾਨੁ ਇਸਨਾਨੁ ਸੁਭਾਈ ॥ – ੧/੧੪.੭-੮

ਪਰਉਪਕਾਰ ਸਰਚਿ ਭਗਤਿ ਨੀਸਾਣੀਐ ॥ – ੧੪/੭.੬

ਸਹਜ ਸਿਆਣਪ ਲਖ ਕੰਮਿ ਨ ਆਵਹੀ ।
ਗਿਆਨ ਧਿਆਨ ਉਨਮਾਨੁ ਅੰਤੁ ਨ ਪਾਵਹੀ ।
ਲਖ ਸਸੀਅਰ ਲਖ ਭਾਨੁ ਅਹਿਨਿਸਿ ਧਯਾਵਹੀ ।
ਲਖ ਪਰਕਿਰਤੀ ਪਰਾਣ ਕਰਮ ਕਮਾਵਹੀ ।
ਲਖ ਲਖ ਗਰਬ ਗੁਮਾਨ ਲੱਜ ਲਜਾਵਹੀ ।
ਲਖ ਲਖ ਦੀਨ ਈਮਾਨ ਤਾੜੀ ਲਾਵਹੀ ।
ਭਾਉ ਭਗਤਿ ਭਗਵਾਨ ਸਚਿ ਸਮਾਵਹੀ ॥ – ੨੧/੭.੧-੭

ਲਖ ਪੀਰ ਪਤਿਸਾਹ ਪਰਚੇ ਲਾਵਹੀ ।
ਜੋਗ ਭੋਗ ਲਖ ਰਾਹ ਸੰਗਿ ਚਲਾਵਹੀ ।
ਦੀਨ ਦੁਨੀ ਅਸਗਾਹ ਹਥਿ ਨ ਪਾਵਹੀ ।
ਕਟਕ ਮੁਰੀਦ ਪਨਾਹ ਸੇਵ ਕਮਾਵਹੀ ।

ਅੰਤੁ ਨ ਸਿਫਤਿ ਸਲਾਹ ਆਖਿ ਸੁਣਾਵਹੀ ।
ਲਉਬਾਲੀ ਦਰਗਾਹ ਖੜੇ ਧਿਆਵਹੀ ॥ - ੨੧/੮.੧-੮

ਲਖ ਸਾਹਿਬਿ ਸਿਰਦਾਰ ਆਵਣ ਜਾਵਣੇ ।
ਲਖ ਵਡੇ ਦਰਬਾਰ ਬਣਤ ਬਣਾਵਣੇ ।
ਦਰਬ ਭਰੇ ਭੰਡਾਰ ਗਣਤ ਗਣਾਵਣੇ ।
ਪਰਵਾਰੈ ਸਾਧਾਰ ਬਿਰਦ ਸਦਾਵਣੇ ।
ਲੋਭ ਮੋਹ ਅਹੰਕਾਰ ਧੋਹ ਕਮਾਵਣੇ ।
ਕਰਦੇ ਚਾਰੁ ਵੀਚਾਰਿ ਦਹ ਦਿਸਿ ਧਾਵਣੇ ।
ਲਖ ਲਖ ਬੁਜਰਕਵਾਰ ਮਨ ਪਰਚਾਵਣੇ ॥ - ੨੧/੯.੧-੭

ਲਖ ਦਾਤੇ ਦਾਤਾਰ ਮੰਗਿ ਮੰਗਿ ਦੇਵਹੀ ।
ਅਉਤਰਿ ਲਖ ਅਵਤਾਰ ਕਾਰ ਕਰੇਵਹੀ ।
ਅੰਤੁ ਨ ਪਾਰਾਵਾਰੁ ਖੇਵਟ ਖੇਵਹੀ ।
ਵੀਚਾਰੀ ਵੀਚਾਰਿ ਭੇਤੁ ਨ ਦੇਵਹੀ ।
ਕਰਤੂਤੀ ਆਚਾਰਿ ਕਰਿ ਜਸੁ ਲੇਵਹੀ ।
ਲਖ ਲਖ ਜੇਵਣਹਾਰ ਜੇਵਣ ਜੇਵਹੀ ।
ਲਖ ਦਰਗਹ ਦਰਬਾਰ ਸੇਵਕ ਸੇਵਹੀ ॥ - ੨੧/੧੦.੧-੭

ਸੂਰ ਵੀਰ ਵਰੀਆਮ ਜੋਰੁ ਜਣਾਵਹੀ ।
ਸੁਣਿ ਸੁਣਿ ਸੁਰਤੇ ਲਖ ਆਖਿ ਸੁਣਾਵਹੀ ।
ਖੋਜੀ ਖੋਜਨਿ ਖੋਜਿ ਦਹਿ ਦਿਸਿ ਧਾਵਹੀ ।
ਚਿਰ ਜੀਵੈ ਲਖ ਹੋਇ ਨ ਓੜਕੁ ਪਾਵਹੀ ।
ਖਰੇ ਸਿਆਣੇ ਹੋਇ ਨ ਮਨੁ ਸਮਝਾਵਹੀ ।
ਲਉਬਾਲੀ ਦਰਗਾਹ ਚੋਟਾਂ ਖਾਵਹੀ ॥ - ੨੧/੧੧.੧-੬

ਸਰਿਤਾ ਸਰੋਵਰ ਸਲਿਲ ਮਿਲ ਏਕ ਭਏ
ਏਕ ਮੈ ਅਨੇਕ ਹੋਤ ਕੈਸੇ ਨਿਰਵਾਰੋ ਜੀ ।
ਪਾਨ ਚੂਨਾ ਕਾਥਾ ਸੁਪਾਰੀ ਖਾਏ ਸੁਰੰਗ ਭਏ
ਬਹੁਰਿ ਨ ਚਤੁਰ ਬਰਨ ਬਿਸਥਾਰੋ ਜੀ ।
ਪਾਰਸ ਪਰਤਿ ਹੋਤ ਕਨਿਕ ਅਨਿਕ ਧਾਤ
ਕਨਿਕ ਮੈ ਅਨਿਕ ਨ ਹੋਤ ਗੋਤਾਚਾਰੋ ਜੀ ।
ਚੰਦਨ ਸੁਬਾਸੁ ਕੈ ਸੁਬਾਸਨਾ ਬਨਾਸਪਤੀ
ਭਗਤ ਜਗਤ ਪਤਿ ਬਿਸਮ ਬੀਚਾਰੋ ਜੀ ॥੯੩॥

ਪੂਰਨ ਬ੍ਰਹਮ ਧਿਆਨ ਪੂਰਨ ਬ੍ਰਹਮ ਗਿਆਨ
ਪੂਰਨ ਭਗਤਿ ਸਤਿਗੁਰ ਉਪਦੇਸ ਹੈ ।
ਜੈਸੇ ਜਲ ਆਪਾ ਖੋਇ ਬਰਨ ਬਰਨ ਮਿਲੈ

ਤੈਸੇ ਹੀ ਬਿਬੇਕੀ ਪਰਮਾਤਮ ਪ੍ਰਵੇਸ ਹੈ ।
ਪਾਰਸ ਪਰਸਿ ਜੈਸੇ ਕਨਿਕ ਅਨਿਕ ਧਾਤੁ
ਚੰਦਨ ਬਨਾਸਪਤੀ ਬਾਸਨਾ ਅਵੇਸ ਹੈ ।
ਘਟਿ ਘਟਿ ਪੂਰਮ ਬ੍ਰਹਮ ਜੋਤਿ ਓਤਿਪੋਤਿ
ਭਾਵਨੀ ਭਗਤਿ ਭਾਇ ਆਦਿ ਕਉ ਅਦੇਸ ਹੈ ॥੧੩੩॥

ਪੂਰਨ ਬ੍ਰਹਮ ਗੁਰ ਪੂਰਨ ਕ੍ਰਿਪਾ ਜਉ ਕਰੈ
ਹਰੈ ਹਉਮੈ ਰੋਗੁ ਰਿਦੈ ਨਿੰਮ੍ਰਤਾ ਨਿਵਾਸ ਹੈ ।
ਸਬਦ ਸੁਰਤਿ ਲਿਵਲੀਨ ਸਾਧਸੰਗਿ ਮਿਲਿ
ਭਾਵਨੀ ਭਗਤਿ ਭਾਇ ਦੁਬਿਧਾ ਬਿਨਾਸ ਹੈ ।
ਪ੍ਰੇਮਰਸ ਅੰਮ੍ਰਿਤ ਨਿਧਾਨ ਪਾਨ ਪੂਰਨ ਹੋਇ
ਬਿਸਮ ਬਿਸਵਾਸ ਬਿਖੈ ਅਨਭੈ ਅਭਿਆਸ ਹੈ ।
ਸਹਜ ਸੁਭਾਇ ਚਾਇ ਚਿੰਤਾ ਮੈ ਅਤੀਤ ਚੀਤ
ਸਤਿਗੁਰ ਸਤਿ ਗੁਰਮਤਿ ਗੁਰਦਾਸ ਹੈ ॥੧੯੯॥

ਗੁਰਮੁਖਿ ਸਬਦ ਸੁਰਤਿ ਸਾਧਸੰਗਿ ਮਿਲਿ
ਪੂਰਨ ਬ੍ਰਹਮ ਪ੍ਰੇਮ ਭਗਤਿ ਬਿਬੇਕ ਹੈ ।
ਰੂਪ ਕੈ ਅਨੂਪ ਰੂਪ ਅਤਿ ਅਸਚਰਜਮੈ
ਦ੍ਰਿਸਟਿ ਦਰਸ ਲਿਵ ਟਰਤ ਨ ਏਕ ਹੈ ।
ਰਾਗ ਨਾਦ ਬਾਦ ਬਿਸਮਾਦ ਕੀਰਤਨ ਸਮੈ
ਸਬਦ ਸੁਰਤਿ ਗਿਆਨ ਗੋਸਟਿ ਅਨੇਕ ਹੈ ।
ਭਾਵਨੀ ਭੈ ਭਾਇ ਚਾਇ ਚਾਹ ਚਰਨਾਮ੍ਰਤ ਕੀ
ਆਸ ਪ੍ਰਿਆ ਸਦੀਵ ਅੰਗ ਸੰਗ ਜਾਵਦੇਕ ਹੈ ॥੨੫੪॥

ਹਾਰਿ ਮਾਨੀ ਝਗਰੋ ਮਿਟਤ, ਰੋਸ ਮਾਰੇ ਸੈ ਰਸਾਇਨ ਹੁਇ
ਪੋਟ ਡਾਰੇ ਲਾਗਤ ਨ ਡੰਡੁ ਜਗ ਜਾਨੀਐ ।
ਹਉਮੈ ਅਭਿਮਾਨ ਅਸਥਾਨ ਊਚੇ ਨਾਹਿ ਜਲੁ
ਨਿਮਤ ਨਵਨ ਥਲ ਜਲੁ ਪਹਿਚਾਨੀਐ ।
ਅੰਗ ਸਰਬੰਗ ਤਰ ਹਰ ਹੋਤ ਹੈ ਚਰਨ
ਤਾਤੇ ਚਰਨਾਮ੍ਰਤ ਚਰਨ ਰੇਨ ਮਾਨੀਐ ।
ਤੈਸੇ ਹਰਿ ਭਗਤ ਜਗਤ ਮੈ ਨਿੰਮਰੀਭੂਤ
ਜਗ ਪਗ ਲਗਿ ਮਸਤਕਿ ਪਰਵਾਨੀਐ ॥੨੯੮॥

ਨਵਨ ਗਵਨ ਜਲ ਨਿਰਮਲ ਸੀਤਲ ਹੈ
ਨਵਨ ਬਸੁੰਧਰ ਸਰਬ ਰਸ ਰਾਸਿ ਹੈ ।
ਉਰਧ ਤਪਸਿਆ ਕੈ ਸ੍ਰੀ ਖੰਡ ਬਾਸੁ ਬੋਹੈ ਬਨ
ਨਵਨ ਸਮੁੰਦ੍ਰ ਹੋਤ ਰਤਨ ਪ੍ਰਗਾਸ ਹੈ ।
ਨਵਨ ਗਵਨ ਪਗ ਪੂਜੀਅਤ ਜਗਤ ਮੈ
ਚਾਹੈ ਚਰਨਾਮ੍ਰਤ ਚਰਨ ਰਜ ਤਾਸ ਹੈ ।
ਤੈਸੇ ਹਰਿ ਭਗਤ ਜਗਤ ਮੈ ਨਿੰਮਰੀਭੂਤ

ਕਾਮ ਨਿਹਕ੍ਰਾਮ ਧਾਮ ਬਿਸਮ ਬਿਸ੍ਵਾਸ ਹੈ ॥੨੯੦॥

ਓਲਾ ਬਰਖਨ ਕਰਖਨ ਦਾਮਨੀ ਬਜਾਗਿ
ਸਾਗਰ ਲਹਰਿ ਬਨ ਜਰਤ ਅਗਨਿ ਹੈ ।
ਰਾਜੀ ਬਿਰਾਜੀ ਭੂਕੰਪਕਾ ਅੰਤਰ ਬ੍ਰਿਥਾ ਬਲ॥
ਬੰਦਸਾਲ ਸਾਸਨਾ ਸੰਕਟ ਮੈ ਮਗਨੁ ਹੈ ।
ਆਪਦਾ ਅਧੀਨ ਦੀਨ ਦੂਖਨਾ ਦਰਿਦ੍ਰ ਛਿਦ੍ਰਿ
ਭ੍ਰਮਤਿ ਉਦਾਸਰਿਨ ਦਾਸਨਿ ਨਗਨ ਹੈ ।
ਤੈਸੇ ਹੀ ਸ੍ਰਿਸਟਿ ਕੋ ਅਦ੍ਰਿਸਟੁ ਜਉ ਆਇ ਲਾਗੈ
ਜਗ ਮੈ ਭਗਤਨ ਕੇ ਰੋਮ ਨ ਭਘਨ ਹੈ ॥੪੦੩॥

ਬਾਛੈ ਨ ਸੁਵਰਗ ਬਾਸ ਮਾਨੈ ਨ ਨਰਕ ਤ੍ਰਾਸ
ਆਸਾ ਨ ਕਰਤ ਚਿਤ ਹੋਨਹਾਰ ਹੋਇ ਹੈ ।
ਸੰਪਤ ਨ ਹਰਖ ਬਿਪਤ ਮੈ ਨ ਸੋਗ ਤਾਹਿ
ਸੁਖ ਦੁਖ ਸਮਸਰਿ ਬਿਹਸ ਨ ਰੋਇ ਹੈ ।
ਜਨਮ ਜੀਵਨ ਮ੍ਰਿਤ ਮੁਕਤਿ ਨ ਭੇਦ ਖੇਦ
ਗੰਮਿਤਾ ਤ੍ਰਿਕਾਲ ਬਾਲ ਬੁਧਿ ਅਵਲੋਇ ਹੈ ।
ਗਿਆਨ ਗੁਰ ਅੰਜਨ ਕੈ ਚੀਨਤ ਨਿਰੰਜਨਹਿ
ਬਿਰਲੋ ਸੰਸਾਰ ਪ੍ਰੇਮ ਭਗਤ ਮੈ ਕੋਇ ਹੈ ॥੪੦੯॥

ਜੈਸੇ ਤਿਲਿ ਬਾਸੁ ਬਾਸੁ ਲੀਜੀਅਤਿ ਕੁਸਮ ਸੈ
ਤਾਂਤੇ ਹੋਤ ਹੈ ਫੁਲੇਲਿ ਜਤਨ ਕੈ ਜਾਨੀਐ ।
ਜੈਸੇ ਤਉ ਅਉਟਾਇ ਦੂਧ ਜਾਵਨ ਜਮਾਇ ਮਥਿ
ਸੰਜਮ ਸਹਤਿ ਘ੍ਰਿਤਿ ਪ੍ਰਗਟਿ ਕੈ ਮਾਨੀਐ ।
ਜੈਸੇ ਕੂਆ ਖੋਦ ਕੈ ਬਸੁਧਾ ਧਸਾਇ ਕੌਰੀ
ਲਾਜੁ ਕੈ ਬਹਾਇ ਡੋਲਿ ਕਾਢਿ ਜਲੁ ਆਨੀਐ ।
ਗੁਰ ਉਪਦੇਸ ਤੈਸੇ ਭਾਵਨੀ ਭਗਤਿ ਭਾਇ
ਘਟਿ ਘਟਿ ਪੂਰਨ ਬ੍ਰਹਮ ਪਹਿਚਾਨੀਐ ॥੫੩੫॥

ਜੈਸੇ ਅਸ੍ਵਨੀ ਸੁਤਹ ਛਾਡਿ ਅੰਧਕਾਰਿ ਮਧ ।
ਜਾਤਿ, ਪੁਨ ਆਵਤ ਹੈ ਸੁਨਤ ਸਨੇਹ ਕੈ ।
ਜੈਸੇ ਨਿੰਦ੍ਰਾਵੰਤ ਸੁਪਨੰਤਰ ਦਿਸੰਤਰ ਮੈ ।
ਬੋਲਤ ਘਟੰਤਰ ਚੈਤੰਨ ਗਤਿ ਗੇਹ ਕੈ ।
ਜੈਸੇ ਤਉ ਪਰੇਵਾ ਤ੍ਰਿਯਾ ਤਜਾਗ ਹੁਇ ਅਕਾਸਚਾਰੀ ।
ਦੇਖਿ ਪਰਕਰ ਤਨ ਬੂਮਦ ਮੇਹ ਕੈ ।
ਤੈਸੇ ਮਨ ਬਚ ਕ੍ਰਮ ਭਗਤ ਜਗਤ ਬਿਖੈ ।
ਦੇਖ ਕੈ ਸਨੇਹੀ ਹੋਤ ਬਿਸਨ ਬਿਦੇਹ ਕੈ ॥੬੧੬॥

ਜੈਸੇ ਜੋਧਾ ਜੁਧ ਸਮੈ ਸਸਤ੍ਰ ਸਨਾਹਿ ਸਾਜਿ
ਲੋਭ ਮੋਹ ਤਯਾਗਿ ਬੀਰ ਖੇਤ ਬਿਖੈ ਜਾਤ ਹੈ ।

ਸੁਨਤ ਜੁਝਾਊ ਘੋਰ ਮੋਰ ਗਤਿ ਬਿਗਸਾਤ ।
ਪੇਖਤ ਸੁਭਟ ਘਟ ਅੰਗ ਨ ਸਮਾਤ ਹੈ ।
ਕਰਤ ਸੰਗ੍ਰਾਮ ਸ੍ਵਾਮ ਕਾਮ ਲਾਗਿ ਜੂਝ ਮਰੈ ।
ਕੈ ਤਉ ਰਨਜੀਤ ਬੀਤੀ ਕਹਤ ਜੁ ਗਾਤ ਹੈ ।
ਤੈਸੇ ਹੀ ਭਗਤ ਮਤ ਭੇਟਤ ਜਗਤ ਪਤਿ
ਮੋਨਿ ਔ ਸਬਦ ਗਦ ਗਦ ਮੁਸਕਾਤ ਹੈ ॥੬੧੭॥

ਭਟ (ਗੁਰੂ ਨਾਨਕ ਸਾਹਿਬ ਸਮੇਂ)

ਵੇਖੋ : 'ਯੁਗ ਗਰਦੀ'

ਭਲਾ/ਬੁਰਾ

ਵੇਖੋ : 'ਬੁਰਾ/ਭਲਾ'

ਭਾਉ ਭਗਤਿ

ਭੋਲਾ ਭਾਉ ਗੋਵਿੰਦੁ ਮਿਲਾਵੈ ॥– ੧੦/੧੩.੧੦

ਭਿਖਿਆ ਖਾਣ ਵਾਲਾ (ਸਿਖਾਂ ਦੀ)

ਜੈਸੇ ਕਾਚੋ ਪਾਰੋ ਖਾਤ ਉਪਜੈ ਬਿਕਾਰ ਗਾਤਿ
ਰੋਮ ਰੋਮ ਕੈ ਪਿਰਾਤਿ ਮਹਾ ਦੁਖ ਪਾਈਐ ।
ਜੈਸੇ ਤਉ ਲਸਨ ਖਾਏ ਮੋਨਿ ਕੈ ਸਭਾ ਮੈ ਬੈਠੇ
ਪ੍ਰਗਟੈ ਦੁਰਗੰਧ ਨਾਹਿ ਦੁਰਤ ਦੁਰਾਈਐ ।
ਜੈਸੇ ਮਿਸਟਾਨ ਪਾਨਿ ਸੰਗਮ ਕੈ ਮਾਖੀ ਲੀਲੇ
ਹੋਤ ਉਕਲੇਦ ਖੇਦੁ ਸੰਕਟ ਸਹਾਈਐ ।
ਤੈਸੇ ਹੀ ਅਪਰਚੇ ਪਿੰਡ ਸਿਖਨ ਕੀ ਭਿਖਿਆ ਖਾਏ
ਅੰਤਕਾਲ ਭਾਰੀ ਹੋਇ ਜਮਲੋਕ ਜਾਈਐ ॥੫੧੭॥

ਭੇਖ (ਗੁਰੂ ਨਾਨਕ ਸਾਹਿਬ ਸਮੇਂ)

ਵੇਖੋ : 'ਯੁਗ-ਗਰਦੀ'

ਮਹਾਦੇਉ

ਮਹਾਦੇਉ ਅਉਧੂਤੁ ਹੋਇ ਤਾਮਸ ਅੰਦਰਿ ਜੋਗੁ ਨ ਜਾਣੈ ।
ਭੈਰੋ ਭੂਤ ਕੁਸੂਤ ਵਿਚਿ ਖੇਤ੍ਰਪਾਲ ਬੇਤਾਲ ਧਿਙਾਣੈ ।
ਅਕੁ ਧਤੂਰਾ ਖਾਵਣਾ ਰਾਤੀ ਵਾਸਾ ਮੜ੍ਹੀ ਮਸਾਣੈ ।

ਪੈਨੈ ਹਾਥੀ ਸੀਹ ਖਲ ਡਉਰੂ ਵਾਇ ਕਰੈ ਹੈਰਾਣੈ ।
ਨਾਥਾ ਨਾਥੁ ਸਦਾਇਦਾ ਹੋਇ ਅਨਾਥੁ ਨ ਹਰਿ ਰੰਗੁ ਮਾਣੈ ।
ਸਿਰਠਿ ਸੰਘਾਰੈ ਤਾਮਸੀ ਜੋਗੁ ਨ ਭੋਗੁ ਨ ਜੁਗਤਿ ਪਛਾਣੈ ।
ਗੁਰਮੁਖਿ ਸੁਖ ਫਲੁ ਸਾਧ ਸੰਗਾਣੈ ॥ – ੧੨/੯.੧-੭

ਮਨ

ਦੇਹੀ ਅੰਦਰਿ ਇਕੁ ਮਨੁ ਇੰਦ੍ਰੀ ਪਰਵਾਣਾ । – ੨/੧੮.੫

ਗੁਰਬਾਣੀ ਮਨ ਧ੍ਰਾਪਿ ਨਿਜ ਘਰਿ ਆਵਈ ॥ – ੩/੭.੯

ਮਨ ਮ੍ਰਿਗ ਮ੍ਰਿਗਮਦ ਅਛਤ ਅੰਤਰਗਤਿ
ਭੂਲਿਓ ਭ੍ਰਮ ਖੋਜਤ ਫਿਰਤ ਬਨ ਮਾਹੀ ਜੀ ।
ਦਾਦਰ ਸਰੋਜ ਗਤਿ ਏਕੈ ਸਰਵਰ ਬਿਖੈ
ਅੰਤਰਿ ਦਿਸੰਤਰ ਹੁਇ ਸਮਝੈ ਨਾਹੀ ਜੀ ।
ਜੈਸੇ ਬਿਖਿਆਧਰ ਤਜੈ ਨ ਬਿਖਿ ਬਿਖਮ ਕਉ
ਅਹਿਨਿਸਿ ਬਾਵਨ ਬਿਰਖ ਲਪਟਾਹੀ ਜੀ ।
ਜੈਸੇ ਨਰਪਤਿ ਸੁਪਨੰਤਰ ਭੇਖਾਰੀ ਹੋਇ
ਗੁਰਮੁਖਿ ਜਗਤ ਮੈ ਭਰਮ ਮਿਟਾਹੀ ਜੀ ॥੨੨੩॥

ਆਤਮਾ ਤ੍ਰਿਬਿਧੀ ਜਤ੍ਰ ਕਤ੍ਰ ਸੈ ਇਕਤ੍ਰ ਭਏ
ਗੁਰਮਤਿ ਸਤਿ ਨਿਹਚਲ ਮਨ ਮਾਨੇ ਹੈ ।
ਜਗਜੀਵਨ ਜਗ ਜਗ ਜਗਜੀਵਨ ਮੈ
ਪੂਰਨ ਬ੍ਰਹਮਗਿਆਨ ਧਿਆਨ ਉਰ ਆਨੇ ਹੈ ।
ਸੂਖਮ ਸਥੂਲ ਮੂਲ ਏਕ ਹੀ ਅਨੇਕ ਮੇਕ
ਗੋਰਸ ਗੋਬੰਸ ਗਤਿ ਪ੍ਰੇਮ ਪਹਿਚਾਨੇ ਹੈ ।
ਕਾਰਨ ਮੈ ਕਾਰਨ ਚਿਤ੍ਰਿ ਮੈ ਚਿਤੇਰੋ
ਜੰਤ੍ਰ ਧੁਨਿ ਜੰਤ੍ਰੀ ਜਨ ਕੈ ਜਨਕ ਜਾਨੇ ਹੈ ॥੨੨੭॥

ਨਾਇਕੁ ਹੈ ਏਕੁ ਅਰੁ ਨਾਇਕਾ ਅਸਟ ਤਾਕੈ
ਏਕ ਏਕ ਨਾਇਕਾ ਕੇ ਪਾਂਚ ਪਾਂਚ ਪੂਤ ਹੈ ।
ਏਕ ਏਕ ਪੂਤ ਗ੍ਰਿਹ ਚਾਰਿ ਚਾਰਿ ਨਾਤੀ
ਏਕੈ ਏਕੈ ਨਾਤੀ ਦੋਇ ਪਤਨੀ ਪ੍ਰਸੂਤ ਹੈ ।
ਤਾਹੂ ਤੇ ਅਨੇਕ ਪੁਨਿ ਏਕੈ ਏਕੈ ਪਾਂਚ ਪਾਂਚ
ਤਾਤੇ ਚਾਰਿ ਚਾਰਿ ਸੁਤਿ ਸੰਤਤਿ ਸੰਭੂਤ ਹੈ ।
ਤਾਤੇ ਆਠ ਆਠ ਸੁਤਾ ਸੁਤਾ ਸੁਤਾ ਆਠ ਸੁਤ
ਐਸੋ ਪਰਵਾਰੁ ਕੈਸੇ ਹੋਇ ਏਕ ਸੂਤ ਹੈ ॥੨੨੮॥

ਏਕ ਮਨੁ ਆਠ ਖੰਡ ਖੰਡ ਪਾਂਚ ਟੂਕ

ਟੂਕ ਟੂਕ ਚਾਰਿ ਫਾਰ ਫਾਰ ਦੋਇ ਫਾਰ ਹੈ ।
ਤਾਹੂ ਤੇ ਪਈਸੇ ਅਉ ਪਈਸਾ ਏਕ ਪਾਂਚ ਟਾਂਕ
ਟਾਂਕ ਟਾਂਕ ਮਾਸੇ ਚਾਰਿ ਅਨਿਕ ਪ੍ਰਕਾਰ ਹੈ ।
ਮਾਸਾ ਏਕ ਆਠ ਰਤੀ ਰਤੀ ਆਠ ਚਾਵਰ ਕੀ
ਹਾਟ ਹਾਟ ਕਨੁ ਕਨੁ ਤੋਲ ਤੁਲਾਧਾਰ ਹੈ ।
ਪੁਰ ਪੁਰ ਪੂਰਿ ਰਹੇ ਸਕਲ ਸੰਸਾਰ ਬਿਖੈ
ਬਸਿ ਆਵੈ ਕੈਸੇ ਜਾਕੋ ਏਤੋ ਬਿਸਥਾਰ ਹੈ ॥੨੨੯॥

ਖਗਪਤਿ ਪ੍ਰਬਲ ਪਰਾਕ੍ਰਮੀ ਪਰਮਹੰਸ
ਚਾਤੁਰ ਚਤੁਰ ਮੁਖ ਚੰਚਲ ਚਪਲ ਹੈ ।
ਭੁਜਬਲੀ ਅਸਟ ਭੁਜਾ ਤਾਕੇ ਚਾਲੀਸ ਕਰ
ਏਕ ਸਉ ਅਰ ਸਾਠਿ ਪਾਉ ਚਾਲ ਚਲਾ ਚਲ ਹੈ ।
ਜਾਗ੍ਰਤ ਸੁਪਨ ਅਹਿਨਿਸਿ ਦਹਿਦਿਸ ਧਾਵੈ
ਤ੍ਰਿਭਵਨ ਪ੍ਰਤਿ ਹੋਇ ਆਵੈ ਏਕ ਪਲ ਹੈ ।
ਪਿੰਜਰੀ ਮੈ ਅਛਤ ਉਡਤ ਪਹੁਚੈ ਨ ਕੋਊ
ਪੁਰ ਪੁਰ ਪੂਰ ਗਿਰ ਤਰ ਥਲ ਜਲ ਹੈ ॥੨੩੦॥

ਜੈਸੇ ਪੰਛੀ ਉਡਤ ਫਿਰਤ ਹੈ ਅਕਾਸਚਾਰੀ
ਜਾਰਿ ਡਾਰਿ ਪਿੰਜਰੀ ਮੈ ਰਾਖੀਅਤਿ ਆਨਿ ਕੈ ।
ਜੈਸੇ ਗਜਰਾਜ ਗਹਬਰ ਬਨ ਮੈ ਮਦੋਨ
ਬਸਿ ਹੁਇ ਮਹਾਵਤ ਕੈ ਆਕਸਹਿ ਮਾਨਿ ਕੈ ।
ਜੈਸੇ ਬਿਖਿਆਧਰ ਬਿਖਮ ਬਿਲ ਮੈ ਪਤਾਲ
ਗਹੇ ਸਾਪਹੇਰਾ ਤਾਹਿ ਮੰਤ੍ਰਨ ਕੀ ਕਾਨਿ ਕੈ ।
ਤੈਸੇ ਤ੍ਰਿਭਵਨ ਪ੍ਰਤਿ ਭ੍ਰਮਤ ਚੰਚਲ ਚਿਤ
ਨਿਹਚਲ ਹੋਤ ਮਤਿ ਸਤਿਗੁਰ ਗਿਆਨ ਕੈ ॥੨੩੧॥

ਜੈਸੇ ਮਨੁ ਲਾਗਤ ਹੈ ਲੇਖਕ ਕੋ ਲੇਖੈ ਬਿਖੈ
ਹਰਿ ਜਸੁ ਲਿਖਤ ਨ ਤੈਸੋ ਠਹਿਰਾਵਈ ।
ਜੈਸੇ ਮਨ ਬਨਜੁ ਬਿਉਹਾਰ ਕੇ ਬਿਥਾਰ ਬਿਖੈ
ਸਬਦ ਸੁਰਤਿ ਅਵਗਾਹਨੁ ਨ ਭਾਵਈ ।
ਜੈਸੇ ਮਨੁ ਕਨਿਕ ਅਉ ਕਾਮਨੀ ਸਨੇਹ ਬਿਖੈ
ਸਾਧਸੰਗ ਤੈਸੇ ਨੇਹੁ ਪਲ ਨ ਲਗਾਵਈ ।
ਮਾਇਆ ਬੰਧ ਧੰਧ ਬਿਖੈ ਆਵਧ ਬਿਹਾਇ ਜਾਇ
ਗੁਰਉਪਦੇਸ ਹੀਨ ਪਾਛੈ ਪਛੁਤਾਵਈ ॥੨੩੪॥

ਜੈਸੇ ਮਨੁ ਧਾਵੈ ਪਰ ਤਨ ਧਨ ਦੂਖਨਾ ਲਉ
ਸ੍ਰੀਗੁਰ ਸਰਨਿ ਸਾਧਸੰਗ ਲਉ ਨ ਆਵਈ ।
ਜੈਸੇ ਮਨੁ ਪਰਾਧੀਨ ਹੀਨ ਦੀਨਤਾ ਮੈ
ਸਾਧਸੰਗ ਸਤਿਗੁਰ ਸੇਵਾ ਨ ਲਗਾਵਈ ।
ਜੈਸੇ ਮਨੁ ਕਿਰਤਿ ਬਿਰਤਿ ਮੈ ਮਗਨੁ ਹੋਇ

ਸਾਧਸੰਗ ਕੀਰਤਨ ਮੈ ਨ ਠਹਿਰਾਵਈ ।
ਕੂਕਰ ਜਿਉ ਚਉਵ ਕਾਢਿ ਚਾਕੀ ਚਾਟਿਬੇ ਕਉ ਜਾਇ
ਜਾਕੇ ਮੀਠੀ ਲਾਗੀ ਦੇਖੈ ਤਾਹੀ ਪਾਛੈ ਧਾਵਈ ॥੨੩੫॥

ਲੋਚਨ ਸ੍ਰਵਨ ਮੁਖ ਨਾਸਕਾ ਹਸਤ ਪਗ
ਚਿਹਨ ਅਨੇਕ ਮਨ ਮੇਕ ਜੈਸੇ ਜਾਨੀਐ ।
ਅੰਗ ਅੰਗ ਪੁਸਟ ਤੁਸਟਮਾਨ ਹੋਤ ਜੈਸੇ
ਏਕ ਮੁਖ ਸ੍ਵਾਦ ਰਸ ਅਰਪਤ ਮਾਨੀਐ ।
ਮੂਲ ਏਕ ਸਾਖਾ ਪਰਮਾਖਾ ਜਲ ਜਿਉ ਅਨੇਕ
ਬ੍ਰਹਮਬਿਬੇਕ ਜਾਵਦੇਕਿ ਉਰ ਆਨੀਐ ।
ਗੁਰਮੁਖਿ ਦਰਪਨ ਦੇਖੀਆਤ ਆਪਾ ਆਪੁ
ਆਤਮ ਅਵੇਸ ਪਰਮਾਤਮ ਗਿਆਨੀਐ ॥੨੪੫॥

ਜੈਸੇ ਕਾਚੋ ਪਾਰੋ ਮਹਾ ਬਿਖਮ ਖਾਇਓ ਨ ਜਾਇ
ਮਾਰੇ ਨਿਹਕਲੰਕ ਹੁਇ ਕਲੰਕਨ ਮਿਟਾਵਈ ।
ਤੈਸੇ ਮਨ ਸਬਦ ਬੀਚਾਰਿ ਮਾਰਿ ਹਉਮੈ ਮੇਟਿ
ਪਰਉਪਕਾਰੀ ਹੁਇ ਬਿਕਾਰਨ ਘਟਾਵਈ ।
ਸਾਧੁਸੰਗਿ ਅਧਮੁ ਅਸਾਧੁ ਹੁਇ ਮਿਲਤ
ਚੂਨਾ ਜਿਉ ਤੰਬੋਲ ਰਸੁ ਰੰਗੁ ਪ੍ਰਗਟਾਵਈ ।
ਤੈਸੇ ਹੀ ਚੰਚਲ ਚਿਤ ਭ੍ਰਮਤ ਚਤੁਰਕੁੰਟ
ਚਰਨ ਕਮਲ ਸੁਖ ਸੰਪਟ ਸਮਾਵਈ ॥੨੫੮॥

ਕੋਊ ਬੇਚੈ ਗੜਿ ਗੜਿ ਸਸਤ੍ਰ ਧਨਖ ਬਾਨ
ਕੋਊ ਬੇਚੈ ਗੜਿ ਗੜਿ ਬਿਬਿਧਿ ਸਨਾਹ ਜੀ ।
ਕੋਊ ਬੇਚੈ ਗੋਰਸ ਦੁਗਧ ਦਧ ਘ੍ਰਿਤ ਨਿਤ
ਕੋਊ ਬੇਚੈ ਬਾਰੁਨੀ ਬਿਖਮ ਸਮ ਚਾਹ ਜੀ ।
ਤੈਸੇ ਹੀ ਬਿਕਾਰੀ ਉਪਕਾਰੀ ਹੈ ਅਸਾਧ ਸਾਧ
ਬਿਖਿਆ ਅੰਮ੍ਰਿਤ ਬਨ ਦੇਖੇ ਅਵਗਾਹ ਜੀ ।
ਆਤਮਾ ਅਚੇਤ ਪੰਛੀ ਧਾਵਤ ਚਤੁਰਕੁੰਟ
ਜੈਸੇ ਈ ਬਿਰਖ ਬੈਠੇ ਚਾਖੇ ਫਲ ਤਾਹ ਜੀ ॥੩੯੧॥

ਮਨਮੁਖਿ

ਜਿਉ ਬਹੁ ਮਿਤ੍ਰੀ ਵੇਸੁਆ ਸਭਿ ਕੁਲਖਣ ਪਾਪ ਕਮਾਵੈ
ਲੋਕਹੁ ਦੇਸਹੁ ਬਾਹਰੀ ਤਿਹੁ ਪਖਾਂ ਨੋ ਅਉਲੰਗੁ ਲਾਵੈ ।
ਡੁਬੀ ਡੋਬੈ ਹੋਰਨਾ ਮਹੁਰਾ ਮਿਠਾ ਹੋਇ ਪਚਾਵੈ ।
ਘੰਡਾ ਹੇੜਾ ਮਿਰਗ ਜਿਉ ਦੀਪਕ ਹੋਇ ਪਤੰਗ ਜਲਾਵੈ ।
ਦੁਹੀ ਸਰਾਈ ਜਰਦਰੂ ਪਥਰ ਬੇੜੀ ਪੂਰ ਡੁਬਾਵੈ ।
ਮਨਮੁਖ ਮਨੁ ਅਠ ਖੰਡ ਹੋਇ ਦੁਸਟਾ ਸੰਗਤਿ ਭਰਮਿ ਭੁਲਾਵੈ ।

ਵੇਸੁਆ ਪੁਤੁ ਨਿਨਾਉ ਸਦਾਵੈ ॥ - ੫/੧੭.੧-੭

ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ ।
ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤ ਕਰੰਦੇ ।
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ ।
ਮਨਮੁਖ ਦੂਜੇ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ । - ੫/੨੦.੧-੪

ਸੀਸੁ ਨਿਵਾਏ ਢੀਂਗੁਲੀ ਗਲਿ ਬੰਧੇ ਜਲੁ ਉਚਾ ਆਵੈ ।
ਘੁਘੂ ਸੁਝੁ ਨ ਸੁਝਈ ਚਕਈ ਚੰਦੁ ਨ ਡਿਠਾ ਭਾਵੈ ।
ਸਿੰਮਲ ਬਿਰਖੁ ਨ ਸਫਲੁ ਹੋਇ ਚੰਦਨ ਵਾਸੁ ਨ ਵਾਂਸਿ ਸਮਾਵੈ ।
ਸਪੈ ਦੁਧੁ ਪੀਆਲੀਐ ਤੁਮੇ ਦਾ ਕਉੜਤੁ ਨ ਜਾਵੈ ।
ਜਿਉ ਥਣਿ ਚੰਬੜਿ ਚਿਚੁੜੀ ਲੋਹੂ ਪੀਐ ਦੁਧੁ ਨ ਖਾਵੈ ।
ਸਭ ਅਵਗੁਣ ਮੈ ਤਨਿ ਵਸਨਿ ਗੁਣ ਕੀਤੇ ਅਵਗੁਣ ਨੋ ਧਾਵੈ ।
ਥੋਮ ਨ ਵਾਸੁ ਕਥੂਰੀ ਆਵੈ ॥ - ੬/੨੦.੧-੭

ਬਗੁਲਾ ਹੰਸੁ ਨ ਹੋਵਈ ਮਾਨ ਸਰੋਵਰਿ ਜਾਇ ਖਲੋਈ ।
ਵੀਹਾਂ ਦੈ ਵਰਤਾਰੈ ਓਈ ॥ - ੧੧/੧੦.੭-੮

ਗੁਰਮੁਖਿ ਜਨਮੁ ਸਕਾਰਥਾ ਮਨਮੁਖ ਮੂਰਤਿ ਮਤਿ ਕਿਨੇਹੀ ।
ਕਰਤਾ ਪੁਰਖੁ ਵਿਸਾਰਿ ਕੈ ਮਾਣਸ ਦੀ ਮਨਿ ਆਸ ਧਰੇਹੀ ।
ਪਸੁ ਪਰੇਤਹੁ ਬੁਰੀ ਹੁਰੇਹੀ ॥ - ੧੫/੩.੫-੭

ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ ।
ਹੁਕਮੀ ਬੰਦਾ ਹੋਇ ਕੈ ਨਿਤ ਉਠਿ ਜਾਇ ਸਲਾਮ ਕਰੰਦਾ ।
ਆਠ ਪਹਰ ਹਥ ਜੋੜਿ ਕੈ ਹੋਇ ਹਜੂਰੀ ਖੜਾ ਰਹੰਦਾ ।
ਨੀਦ ਨ ਭੁਖ ਨ ਸੁਖ ਤਿਸੁ ਸੂਲੀ ਚੜ੍ਹਿਆ ਰਹੈ ਡਰੰਦਾ ।
ਪਾਣੀ ਪਾਲਾ ਧੁਪ ਛਾਉ ਸਿਰ ਉਤੈ ਝਲਿ ਦੁਖ ਸਹੰਦਾ ।
ਆਤਸਬਾਜੀ ਸਾਰੁ ਵੇਖਿ ਰਣ ਵਿਚਿ ਘਾਇਲੁ ਹੋਇ ਮਰੰਦਾ ।
ਗੁਰ ਪੂਰੇ ਵਿਣੁ ਜੂਨਿ ਭਵੰਦਾ ॥ - ੧੫/੪.੧-੭

ਬਗੁਲ ਸਮਾਧਿ ਲਗਾਇ ਕੈ ਜਿਉ ਜਲ ਜੰਤਾਂ ਘੁਟਿ ਘੁਟਿ ਖਾਹੀ ।
ਹਸਤੀ ਨੀਹਿ ਨਵਾਲੀਅਨਿ ਬਾਹਰਿ ਨਿਕਲਿ ਖੇਹ ਉਡਾਹੀ ।
ਨਦੀ ਨ ਡੁਬੈ ਤੂੰਬੜੀ ਤੀਰਥੁ ਵਿਸੁ ਨਿਵਾਰੈ ਨਾਹੀ ।
ਪਥਰੁ ਨੀਰ ਪਖਾਲੀਐ ਚਿਤਿ ਕਠੋਰੁ ਨ ਭਿਜੈ ਗਾਹੀ ।
ਮਨਮੁਖ ਭਰਮ ਨ ਉਤਰੈ ਭੰਭਲਭੂਸੇ ਖਾਇ ਭਵਾਹੀ ।
ਗੁਰੁ ਪੂਰੇ ਵਿਣੁ ਪਾਰ ਨ ਪਾਹੀ ॥ - ੧੫/੧੦.੧-੬

ਸਤਿਗੁਰ ਪਾਰਸੁ ਪਰਹਰੈ ਪਥਰੁ ਪਾਰਸੁ ਢੂੰਢਣ ਜਾਏ ।
ਅਸਟ ਧਾਤੁ ਇਕ ਧਾਤੁ ਕਰਿ ਲੁਕਦਾ ਫਿਰੈ ਨ ਪ੍ਰਗਟੀ ਆਏ ।
ਲੈ ਵਣਵਾਸੁ ਉਦਾਸੁ ਹੋਇ ਮਾਇਆਧਾਰੀ ਭਰਮਿ ਭੁਲਾਏ ।
ਹਥੀ ਕਾਲਖ ਛੁਥਿਆ ਅੰਦਰਿ ਕਾਲਖ ਲੋਭ ਲੁਭਾਏ ।
ਰਾਜ ਡੰਡੁ ਤਿਸੁ ਪਕੜਿਆ ਜਮ ਪੁਰਿ ਭੀ ਜਮ ਡੰਡੁ ਸਹਾਏ ।
ਮਨਮੁਖ ਜਨਮੁ ਅਕਾਰਥਾ ਦੂਜੈ ਭਾਇ ਕੁਦਾਇ ਹਰਾਏ ।
ਗੁਰ ਪੂਰੇ ਵਿਣੁ ਭਰਮੁ ਨ ਜਾਏ ॥ -੧੫/੧੧.੧-੭

ਮਨਮੁਖ ਮਾਂਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ ।
ਹੋਇ ਸੁਚੇਤ ਅਚੇਤ ਹੋਇ ਮਾਣਸੁ ਮਾਣਸ ਦੇ ਵਲਿ ਹੇਰੇ ।
ਪਸੂ ਨ ਮੰਗੈ ਪਸੂ ਤੇ ਪੰਖੇਰੂ ਪੰਖੇਰੂ ਘੇਰੇ ।
ਚਉਰਾਸੀਹ ਲਖ ਜੂਨਿ ਵਿਚਿ ਉਤਮ-ਮਾਣਸ ਜੂਨਿ ਭਲੇਰੇ ।
ਉਤਮ ਮਨ ਬਚ ਕਰਮ ਕਰਿ ਜਨਮੁ ਮਰਣ ਭਵਜਲੁ ਲਖ ਫੇਰੇ ।
ਰਾਜਾ ਪਰਜਾ ਹੋਇ ਕੈ ਸੁਖ ਵਿਚਿ ਦੁਖੁ ਹੋਇ ਭਲੇ ਭਲੇਰੇ ।
ਕੁਤਾ ਰਾਜ ਬਹਾਲੀਐ ਚਕੀ ਚਟਣ ਜਾਇ ਅਨ੍ਹੇਰੇ ।
ਗੁਰ ਪੂਰੇ ਵਿਣੁ ਗਰਭ ਵਸੇਰੇ ॥ - ੧੫/੨੯.੧-੮

ਨਿਰਮਲੁ ਨੀਰੁ ਸੁਹਾਵਣਾ ਸੁਭਰ ਸਰਵਰਿ ਕਵਲ ਫੁਲੰਦੇ ।
ਰੂਪ ਅਨੂਪ ਸਰੂਪ ਅਤਿ ਗੰਧ ਸੁਗੰਧ ਹੋਇ ਮਹਕੰਦੇ ।
ਭਵਰਾਂ ਵਾਸਾ ਵੰਝ ਵਣਿ ਖੋਜਹਿ ਏਕੋ ਖੋਜਿ ਲਹੰਦੇ ।
ਲੋਭ ਲੁਭਤਿ ਮਕਰੰਦ ਰਸਿ ਦੂਰਿ ਦਿਸੰਤਰਿ ਆਇ ਮਿਲੰਦੇ ।
ਸੂਰਜੁ ਗਗਨਿ ਉਦੋਤ ਹੋਇ ਸਰਵਰ ਕਵਲ ਧਿਆਨੁ ਧਰੰਦੇ ।
ਡਡੂ ਚਿਕੜਿ ਵਾਸੁ ਹੈ ਕਵਸ ਸਿਵਾਣਿ ਨ ਮਾਣਿ ਸਕੰਦੇ ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਨ ਰਹਤ ਰਹੰਦੇ ।
ਮਸਤਕਿ ਭਾਗ ਜਿਨ੍ਹਾਂ ਦੇ ਮੰਦੇ ॥ - ੧੭/੨.੧-੮

ਸੂਰਜੁ ਜੋਤਿ ਉਦੋਤਿ ਕਰਿ ਚਾਨਣੁ ਕਰੈ ਅਨੇਰੁ ਗਵਾਏ ।
ਕਿਰਤਿ ਵਿਰਤਿ ਜਗ ਵਰਤਮਾਨ ਸਭਨਾਂ ਬੰਧਨ ਮੁਕਤਿ ਕਰਾਏ ।
ਪਸੁ ਪੰਖੀ ਮਿਰਗਾਵਲੀ ਭਾਖਿਆ ਭਾਉ ਅਲਾਉ ਸੁਣਾਏ ।
ਬਾਂਗਾਂ ਬੁਰਗੂ ਸਿੰਙੀਆਂ ਨਾਦ ਬਾਦ ਨੀਸਾਣ ਵਜਾਏ ।
ਘੁਘੂ ਸੁਝੁ ਨ ਸੁਝਈ ਜਾਇ ਉਜਾੜੀ ਝਥਿ ਵਲਾਏ ।
ਸਾਧਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਮਨਿ ਭਉ ਨ ਵਸਾਏ ।
ਮਨਮੁਖ ਬਿਰਥਾ ਜਨਮੁ ਗਵਾਏ ॥ - ੧੭/੬.੧-੭

ਨਦੀਆ ਨਾਲੇ ਵਾਹੜੇ ਗੰਗ ਸੰਗ ਮਿਲਿ ਗੰਗ ਹੁਵੰਦੇ ।
ਅਠਸਠਿ ਤੀਰਥ ਸੇਵਦੇ ਦੇਵੀ ਦੇਵਾ ਸੇਵ ਕਰੰਦੇ ।
ਲੋਕ ਵੇਦ ਗੁਣ ਗਿਆਨ ਵਿਚਿ ਪਤਿਤ ਉਧਾਰਣ ਨਾਉ ਸੁਣੰਦੇ ।

ਹਸਤੀ ਨੀਰਿ ਨੁਵਾਲੀਅਨਿ ਬਾਹਰਿ ਨਿਕਲਿ ਛਾਰੁ ਛਣੰਦੇ ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸੁ ਨ ਚਿਤਿ ਧਰੰਦੇ ।
ਤੁੰਮੇ ਅੰਮ੍ਰਿਤੁ ਸਿੰਜੀਐ ਬੀਜੈ ਅੰਮ੍ਰਿਤੁ ਫਲ ਨ ਫਲੰਦੇ ।
ਕਪਟ ਸਨੇਹ ਨ ਸੇਹ ਪੁਜੰਦੇ ॥ – ੧੭/੯.੧-੭

ਰਾਜੈ ਦੇ ਸਉ ਰਾਣੀਆ ਸੇਜੈ ਆਵੈ ਵਾਰੋ ਵਾਰੀ ।
ਸਭੇ ਹੀ ਪਟਰਾਣੀਆ ਰਾਜੇ ਇਕ ਦੂ ਇਕ ਪਿਆਰੀ ।
ਸਭਨਾ ਰਾਜਾ ਰਾਵਣਾ ਸੁੰਦਰਿ ਮੰਦਰਿ ਸੇਜ ਸਵਾਰੀ ।
ਸੰਤਤਿ ਸਭਨਾ ਰਾਣੀਆਂ ਇਕ ਅਧਕਾ ਸੰਢਿ ਵਿਚਾਰੀ ।
ਦੋਸੁ ਨ ਰਾਜੇ ਰਾਣੀਐ ਪੂਰਬ ਲਿਖਤੁ ਨ ਮਿਟੈ ਲਿਖਾਰੀ ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰੁ ਉਪਦੇਸੁ ਨ ਮਨਿ ਉਰਧਾਰੀ ।
ਕਰਮ ਹੀਣੁ ਦੁਰਮਤਿ ਹਿਤਕਾਰੀ ॥ – ੧੭/੧੦.੧-੭

ਅਸਟ ਧਾਤੁ ਇਕ ਧਾਤੁ ਹੋਇ ਸਭ ਕੋ ਕੰਚਨੁ ਆਖਿ ਵਖਾਣੈ ।
ਰੂਪ ਅਨੂਪ ਸਰੂਪ ਹੋਇ ਮੁਲਿ ਅਮੁਲੁ ਪੰਚ ਪਰਵਾਣੈ ।
ਪਥਰੁ ਪਾਰਸਿ ਪਰਸੀਐ ਪਾਰਸੁ ਹੋਇ ਨ ਕੁਲ ਅਭਿਮਾਣੈ ।
ਪਾਣੀ ਅੰਦਰਿ ਸਟੀਐ ਤੜ ਭੜ ਡੁਬੈ ਭਾਰ ਭੁਲਾਣੈ ।
ਚਿਤ ਕਠੋਰ ਨ ਭਿਜਈ ਰਹੈ ਨਿਕੋਰੁ ਘੜੈ ਭੰਨਿ ਜਾਣੈ ।
ਅਗੀ ਅੰਦਰਿ ਫੁਟਿ ਜਾਇ ਅਹਰਣਿ ਘਣ ਅੰਦਰਿ ਹੈਰਾਣੈ ।
ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਨ ਅੰਦਰਿ ਆਣੈ ।
ਕਪਟ ਸਨੇਹੁ ਨ ਹੋਇ ਧਿਙਾਣੈ ॥ – ੧੭/੧੧.੧-੮

ਮਾਣਕ ਮੋਤੀ ਮਾਨਸਰਿ ਨਿਰਮਲੁ ਨੀਰੁ ਸਥਾਉ ਸੁਹੰਦਾ ।
ਹੰਸੁ ਵੰਸੁ ਨਿਹਚਲ ਮਤੀ ਸੰਗਤਿ ਪੰਗਤਿ ਸਾਥੁ ਬਣੰਦਾ ।
ਮਾਣਕ ਮੋਤੀ ਚੋਗ ਚੁਗਿ ਮਾਣੁ ਮਹਿਤੁ ਆਨੰਦੁ ਵਧੰਦਾ ।
ਕਾਉ ਨਿਥਾਉ ਨਿਨਾਉ ਹੈ ਹੰਸਾ ਵਿਚਿ ਉਦਾਸੁ ਹੋਵੰਦਾ ।
ਭਖੁ ਅਭਖੁ ਅਭਖੁ ਭਖੁ ਵਣ ਵਣ ਅੰਦਰਿ ਭਰਮਿ ਭਵੰਦਾ ।
ਸਾਧਸੰਗਤਿ ਗੁਰਸਬਦੁ ਸੁਣਿ ਤਨ ਅੰਦਰਿ ਮਨੁ ਥਿਰੁ ਨ ਰਹੰਦਾ ।
ਬਜਰ ਕਪਾਟ ਨ ਖੁਲ੍ਹੈ ਜੰਦਾ ॥ – ੧੭/੧੨.੧-੭

ਰੋਗੀ ਮਾਣਸੁ ਹੋਇ ਕੈ ਫਿਰਦਾ ਬਾਹਲੇ ਵੈਦ ਪੁਛੰਦਾ ।
ਕਚੈ ਵੈਦ ਨ ਜਾਣਨੀ ਵੇਦਨ ਦਾਰੂ ਰੋਗੀ ਸੰਦਾ ।
ਹੋਰੋ ਦਾਰੂ ਰੋਗੁ ਹੋਰ ਹੋਇ ਪਚਾਇੜ ਦੁਖ ਸਹੰਦਾ ।
ਆਵੈ ਵੈਦੁ ਸੁਵੈਦੁ ਘਰਿ ਦਾਰੂ ਦਸੈ ਰੋਗੁ ਲਹੰਦਾ ।
ਸੰਜਮਿ ਰਹੈ ਨ ਖਾਇ ਪਥੁ ਖਟਾ ਮਿਠਾ ਸਾਉ ਚਖੰਦਾ ।
ਦੋਸੁ ਨ ਦਾਰੂ ਵੈਦ ਨੋ ਵਿਣੁ ਸੰਜਮਿ ਨਿਤ ਰੋਗੁ ਵਧੰਦਾ ।
ਕਪਟ ਸਨੇਹੀ ਹੋਇ ਕੈ ਸਾਧਸੰਗਤਿ ਵਿਚਿ ਆਇ ਬਹੰਦਾ ।

ਦੁਰਮਤਿ ਦੂਜੈ ਭਾਇ ਪਚੰਦਾ ॥ – ੧੭/੧੩.੧-੮

ਚੋਆ ਚੰਦਨੁ ਮੇਦੁ ਲੈ ਮੇਲੁ ਕਪੂਰ ਕਥੂਰੀ ਸੰਦਾ ।
ਸਭ ਸੁਗੰਧ ਰਲਾਇ ਕੈ ਗੁਰੁ ਗਾਂਧੀ ਅਰਗਜਾ ਕਰੰਦਾ ।
ਮਜਲਸ ਆਵੈ ਸਾਹਿਬਾਂ ਗੁਣ ਅੰਦਰਿ ਹੋਇ ਗੁਣ ਮਹਕੰਦਾ ।
ਗਦਹਾ ਦੇਹੀ ਖਉਲੀਐ ਸਾਰ ਨ ਜਾਣੈ ਨਰਕ ਭਵੰਦਾ ।
ਸਾਧਸੰਗਤਿ ਗੁਰ ਸਬਦੁ ਸੁਣਿ ਭਾਉ ਭਗਤਿ ਹਿਰਦੈ ਨ ਧਰੰਦਾ ।
ਅੰਨ੍ਹਾਂ ਉਖੀ ਹੋਂਦਈ ਬੋਲਾ ਕੰਨਾਂ ਸੁਣ ਨ ਸੁਣੰਦਾ ।
ਬਧਾ ਚਟੀ ਜਾਇ ਭਰੰਦਾ ॥ – ੧੭/੧੪.੧-੭

ਧੋਤੇ ਹੋਵਨਿ ਉਜਲੇ ਪਾਟ ਪਟੰਬਰ ਖਰੈ ਅਮੋਲੇ ।
ਰੰਗ ਬਿਰੰਗੀ ਰੰਗੀਅਨ ਸਭੇ ਰੰਗ ਸੁਰੰਗੁ ਅਡੋਲੇ ।
ਸਾਹਿਬ ਲੈ ਲੈ ਪੈਨ੍ਹਦੈ ਰੂਪ ਰੰਗ ਰਸ ਵਸਨਿ ਕੋਲੇ ।
ਸੋਭਾਵੰਤੁ ਸੁਹਾਵਣੇ ਚਜ ਅਚਾਰ ਸੀਗਾਰ ਵਿਚੋਲੇ ।
ਕਾਲਾ ਕੰਬਲੁ ਉਜਲਾ ਹੋਇ ਨ ਧੋਤੈ ਰੰਗਿ ਨਿਰੋਲੇ ।
ਸਾਧਸੰਗਤਿ ਗੁਰ ਸਬਦੁ ਸੁਣਿ ਝਾਕੈ ਅੰਦਰਿ ਨੀਰੁ ਵਿਰੋਲੇ ।
ਕਪਟ ਸਨੇਹੀ ਉਜੜ ਖੋਲੇ ॥ – ੧੭/੧੫.੧-੭

ਖੇਤੈ ਅੰਦਰਿ ਜੰਮਿ ਕੈ ਸਭ ਦੂੰ ਉਚਾ ਹੋਇ ਵਿਖਾਲੇ ।
ਬੂਟੁ ਵਡਾ ਕਰਿ ਫੈਲਦਾ ਹੋਇ ਚੁਹਚੁਹਾ ਆਪੁ ਸਮਾਲੇ ।
ਖੇਤਿ ਸਫਲ ਹੋਇ ਲਾਵਣੀ ਛੁਟਨਿ ਤਿਲੁ ਬੂਆੜ ਨਿਰਾਲੇ ।
ਨਿਹਫਲ ਸਾਰੇ ਖੇਤ ਵਿਚਿ ਜਿਉ ਸਰਵਾੜ ਕਮਾਦ ਵਿਚਾਲੇ ।
ਸਾਧਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੁ ਕਰਨਿ ਬੇਤਾਲੇ ।
ਨਿਹਫਲ ਜਨਮੁ ਅਕਾਰਥਾ ਹਲਤਿ ਪਲਤਿ ਹੋਵਨਿ ਮੁਹ ਕਾਲੇ ।
ਜਮ ਪੁਰਿ ਜਮ ਜੰਦਾਰਿ ਹਵਾਲੇ ॥ – ੧੭/੧੬.੧-੭

ਉਜਲ ਕੈਹਾਂ ਚਿਲਕਣਾ ਥਾਲੀ ਜੇਵਣਿ ਜੂਠੀ ਹੋਵੇ ।
ਜੂਠਿ ਸੁਆਹੂ ਮਾਂਜੀਐ ਗੰਗਾ ਜਲ ਅੰਦਰਿ ਲੈ ਧੋਵੈ ।
ਬਾਹਰੁ ਸੁਚਾ ਧੋਤਿਆਂ ਅੰਦਰਿ ਕਾਲਖ ਅੰਤਿ ਵਿਗੋਵੈ ।
ਮਨਿ ਜੂਠੇ ਤਨਿ ਜੂਠਿ ਹੈ ਥੁਕਿ ਪਵੈ ਮੁਹਿ ਵਜੈ ਰੋਵੈ ।
ਸਾਧਸੰਗਤਿ ਗੁਰ ਸਬਦੁ ਸੁਣਿ ਕਪਟ ਸਨੇਹੀ ਗਲਾਂ ਗੋਵੈ ।
ਗਲੀ ਤ੍ਰਿਪਤਿ ਨ ਹੋਵਈ ਖੰਡੁ ਖੰਡੁ ਕਰਿ ਸਾਉ ਨ ਭੋਵੈ ।
ਮਖਨੁ ਖਾਇ ਨ ਨੀਰੁ ਵਿਲੋਵੈ ॥ – ੧੭/੧੭.੧-੭

ਰੁਖਾਂ ਵਿਚਿ ਕੁਰੁਖ ਹਨਿ ਦੋਵੈਂ ਅਰੰਡ ਕਨੇਰ ਦੁਆਲੇ ।
ਅਰੰਡੁ ਫਲੈ ਅਰਡੋਲੀਆਂ ਫਲ ਅੰਦਰਿ ਬੀਅ ਚਿਤਮਿਤਾਲੇ ।
ਨਿਬਹੈ ਨਾਹੀਂ ਨਿਜੜਾ ਹਰਵਰਿ ਆਈ ਹੋਇ ਉਚਾਲੇ ।

ਕਲੀਆਂ ਪਵਨਿ ਕਨੇਰ ਨੋਂ ਦੁਰਮਤਿ ਵਿਚਿ ਦੁਰੰਗ ਦਿਖਾਲੇ ।
ਬਾਹਰੁ ਲਾਲੁ ਗੁਲਾਲੁ ਹੋਇ ਅੰਦਰਿ ਚਿਟਾ ਦੁਬਿਧਾ ਨਾਲੇ ।
ਸਾਧਸੰਗਤਿ ਗੁਰ ਸਬਦੁ ਸੁਣਿ ਗਣਤੀ ਵਿਚਿ ਭਵੈ ਭਰਨਾਲੈ ।
**ਕਪਟ ਸਨੇਹ ਖੇਹ ਮੁਹਿ ਕਾਲੇ ॥ - ੧੭/੧੮.੧-੭**

ਵਣ ਵਿਚਿ ਫਲੈ ਵਣਾਸਪਤਿ ਬਹੁ ਰਸੁ ਗੰਧ ਸੁਗੰਧ ਸੁਹੰਦੇ ।
ਅੰਬ ਸਦਾ ਫਲ ਸੋਹਣੈ ਆੜੂ ਸੇਵ ਅਨਾਰ ਫਲੰਦੇ ।
ਦਾਖ ਬਿਜਉਰੀ ਜਾਮਣੂ ਖਿਰਣੀ ਤੂਤ ਖਜੂਰਿ ਅਨੰਦੇ ।
ਪੀਲੂ ਪੇਝੂ ਬੇਰ ਬਹੁ ਕੇਲੇ ਤੇ ਅਖਨੋਟ ਬਣੰਦੇ ।
ਮੂਲਿ ਨ ਭਾਵਨੀ ਅਕਟਿਡਿ ਅੰਮ੍ਰਿਤ ਫਲ ਤਜਿ ਅਕਿ ਵਸੰਦੇ ।
ਜੇ ਥਣ ਜੋਕ ਲਵਾਈਐ ਦੁਧੁ ਨ ਪੀਐ ਲੋਹੂ ਗੰਦੇ ।
ਸਾਧਸੰਗਤਿ ਗੁਰੁ ਸਬਦੁ ਸੁਣਿ ਗਣਤੀ ਅੰਦਰਿ ਝਾਕ ਝਖੰਦੇ ।
**ਕਪਟ ਸਨੇਹਿ ਨ ਥੇਹਿ ਜੁੜੰਦੇ ॥ - ੧੭/੧੯.੧-੭**

ਘੁਘੂ ਚਾਮਚਿੜਕ ਨੋ ਦੇਹੁੰ ਨ ਸੁਝੈ ਚਾਨਣ ਹੋਂਦੇ ।
ਰਾਤਿ ਅਨ੍ਹੇਰੀ ਦੇਖਦੇ ਬੋਲੁ ਕੁਬੋਲ ਅਬੋਲ ਖਲੋਂਦੇ ।
ਮਨਮੁਖ ਅੰਨ੍ਹੇ ਰਾਤਿ ਦਿਹੁੰ ਸੁਰਤਿ ਵਿਹੂਣੇ ਚਕੀ ਝੋਂਦੇ ।
ਅਉਗੁਣ ਚੁਣਿ ਚੁਣਿ ਛਡਿ ਗੁਣ ਪਰਹਰਿ ਹੀਰੇ ਫਟਕ ਪਰੋਂਦੇ ।
ਨਾਉ ਸੁਜਾਖੇ ਅੰਨ੍ਹਿਆਂ ਮਾਇਆ ਮਦ ਮਤਵਾਲੇ ਰੋਂਦੇ ।
ਕਾਮ ਕਰੋਧ ਵਿਰੋਧ ਵਿਚਿ ਚਾਰੇ ਪਲੇ ਭਰਿ ਭਰਿ ਧੋਂਦੇ ।
ਪਥਰ ਪਾਪ ਨ ਛੁਟਹਿ ਢੋਂਦੇ ॥ - ੩੭/੧੯.੧-੭

ਥਲਾਂ ਅੰਦਰਿ ਅਕੁ ਉਗਵਨਿ ਵੁਠੇ ਮੀਂਹ ਪਵੈ ਮੁਹਿ ਮੋਆ ।
ਪਤਿ ਟੁਟੈ ਦੁਧੁ ਵਹਿ ਚਲੈ ਪੀਤੈ ਕਾਲਕੂਟੁ ਓਹੁ ਹੋਆ ।
ਅਕਹੁੰ ਫਲ ਹੋਇ ਖਖੜੀ ਨਿਹਫਲੁ ਸੋ ਫਲੁ ਅਕਤਿਡੁ ਭੋਆ ।
ਵਿਹੁੰ ਨਸੈ ਅਕ ਦੁਧ ਤੇ ਸਪੁ ਖਾਧਾ ਖਾਇ ਅਕ ਨਰੋਆ ।
ਸੋ ਅਕ ਚਰਿ ਕੈ ਬਕਰੀ ਦੇਇ ਦੁਧੁ ਅੰਮ੍ਰਿਤ ਮੋਹਿ ਚੋਆ ।
ਸਪੈ ਦੁਧੁ ਪੀਆਲੀਐ ਵਿਸੁ ਉਗਾਲੈ ਪਾਸਿ ਖੜੋਆ ।
ਗੁਣ ਕੀਤੇ ਅਵਗੁਣੁ ਕਰਿ ਢੋਆ ॥ - ੩੭/੨੦.੧-੭

ਕੁਹੈ ਕਸਾਈ ਬਕਰੀ ਲਾਇ ਲੂਣ ਸੀਖ ਮਾਸੁ ਪਰੋਆ ।
ਹਸਿ ਹਸਿ ਬੋਲੇ ਕੁਹੀਂਦੀ ਖਾਧੇ ਅਕਿ ਹਾਲੁ ਇਹੁ ਹੋਆ ।
ਮਾਸ ਖਾਨਿ ਗਲਿ ਛੁਰੀ ਦੇ ਹਾਲੁ ਤਿਨਾੜਾ ਕਉਣੁ ਅਲੋਆ ।
ਜੀਭੈ ਹੰਦਾ ਫੇੜਿਆ ਖਉ ਦੰਦਾਂ ਮੁਹੁ ਭੰਨਿ ਵਿਗੋਆ ।
ਪਰ ਤਨ ਪਰ ਧਨ ਨਿੰਦ ਕਰਿ ਹੋਇ ਦੁਜੀਭਾ ਬਿਸੀਅਰੁ ਭੋਆ ।
ਵਸਿ ਆਵੈ ਗੁਰੁਮੰਤ ਸਪੁ ਨਿਗੁਰਾ ਮਨਮੁਖੁ ਸੁਣੈ ਨ ਸੋਆ ।
ਵੇਖਿ ਨ ਚਲੈ ਅਗੈ ਟੋਆ ॥ - ੩੭/੨੧.੧-੭

ਪਾਰਸੁ ਪਰਸਿ ਨ ਪਥਰਹੁ ਕੰਚਨੁ ਹੋਇ ਨ ਅਘੜੁ ਘੜਾਈ ।
ਬਿਸੀਅਰੁ ਵਿਸੁ ਨ ਪਰਹਰੈ ਅਠ ਪਹਰ ਚੰਨਣਿ ਲਪਟਾਈ ।
ਸੰਖ ਸਮੁੰਦਹੁੰ ਸਖਣਾ ਰੋਵੈ ਧਾਹਾਂ ਮਾਰਿ ਸੁਣਾਇ ।
ਘੁਘੂ ਸੁਝ ਨ ਸੁਝਈ ਸੂਰਜੁ ਜੋਤਿ ਨ ਲੁਕੈ ਲੁਕਾਈ ।
ਮਨਮੁਖ ਵਡਾ ਅਕ੍ਰਿਤਘਣੁ ਦੂਜੇ ਭਾਇ ਸੁਆਇ ਲੁਭਾਈ ।
ਸਿਰਜਨਹਾਰ ਨ ਚਿਤਿ ਵਸਾਈ ॥ – ੩੭/੨੩.੧-੬

ਬਰਖਾ ਚਤੁਰਮਾਸ ਭਿਦੋ ਨ ਪਖਾਨ ਸਿਲਾ
ਨਿਪਜੈ ਨ ਧਾਨ ਪਾਨ ਅਨਿਕ ਉਪਾਵ ਕੈ ।
ਉਦਿਤ ਬਸੰਤ ਪਰਫੁਲਿਤ ਬਨਾਸਪਤੀ
ਮਉਲੈ ਨ ਕਰੀਰੁ ਆਦਿ ਬੰਸ ਕੇ ਸੁਭਾਵ ਕੈ ।
ਸਿਹਜਾ ਸੰਜੋਗ ਭੋਗ ਨਿਹਫਲ ਬਾਝ ਬਧੂ
ਹੁਇ ਨ ਆਧਾਨ ਦੁਖੇ ਦੁਬਿਧਾ ਦੁਰਾਵ ਕੈ ।
ਤੈਸੇ ਮਮ ਕਾਗ ਸਾਧਸੰਗਤਿ ਮਰਾਲ ਸਭਾ
ਰਹਿਓ ਨਿਰਾਹਾਰ ਮੁਕਤਾਹਲ ਅਪਿਆਵ ਕੈ ॥੨੩੭॥

ਜੈਸੇ ਲਗ ਮਾਤ੍ਰ ਹੀਨ ਪੜਤ ਅਉਰ ਕਉ ਅਉਰ
ਪਿਤਾ ਪੂਤ ਪੂਤ ਪਿਤਾ ਸਮਸਰਿ ਜਾਨੀਐ ।
ਸੁਰਤਿ ਬਿਹੂਨ ਜੈਸੇ ਬਾਵਰੋ ਬਖਾਨੀਅਤ
ਅਉਰ ਕਹੇ ਅਉਰ ਕਛੇ ਹਿਰਦੈ ਮੈ ਆਨੀਐ ।
ਜੈਸੇ ਗੁੰਗ ਸਭਾ ਮਧਿ ਕਹਿ ਨ ਸਕਤ ਬਾਤ
ਬੋਲਤ ਹਸਾਇ ਹੋਇਬਚਨ ਬਿਧਾਨੀਐ ।
ਗੁਰਮੁਖਿ ਮਾਰਗ ਮੈ ਮਨਮੁਖ ਥਕਤ ਹੁਇ
ਲਗਨ ਸਗਨ ਮਾਨੇ ਕੈਸੇ ਮਾਨੀਐ ॥੨੬੪॥

ਜੈਸੇ ਪਰਦਾਰਾ ਕੋ ਦਰਸੁ ਦ੍ਰਿਗ ਦੇਖਿਓ ਚਾਹੈ
ਤੈਸੇ ਗੁਰ ਦਰਸਨ ਦੇਖਤ ਹੈ ਨ ਚਾਹ ਕੈ ।
ਜੈਸੇ ਪਰਨਿੰਦਾ ਸੁਨੈ ਸਾਵਧਾਨ ਸੁਰਤਿ ਕੈ
ਤੈਸੋ ਗੁਰ ਸਬਦੁਸੁਨੈ ਨ ਉਤਸਾਹ ਕੈ ।
ਜੈਸੇ ਪਰ ਦਰਬ ਹਰਨ ਕਉ ਚਰਨ ਧਾਵੈ
ਤੈਸੇ ਕੀਰਤਨ ਸਾਧਸੰਗਤਿ ਨ ਉਮਾਹ ਕੈ ।
ਉਲੂ ਕਾਗ ਨਾਗਿ ਧਿਆਨ ਖਾਨ ਪਾਨ ਕਉ ਨ ਜਾਨੈ
ਊਚ ਪਦੁ ਪਾਵੈ ਨਹੀ ਨੀਚ ਪਦੁ ਗਾਹ ਕੈ ॥੫੦੮॥

## ਮਨਮੁਖਿ ਤੇ ਗੁਰਮੁਖਿ (ਤੁਲਨਾ)

ਵੇਖੋ : 'ਗੁਰਮੁਖਿ ਤੇ ਮਨਮੁਖਿ'

## ਮਨੁਖ (ਜੀਵ)

ਰਕਤਿ ਬਿੰਦ ਕੀ ਦੇਹਿ ਰਚਿ ਪੰਚਿ ਤਤ ਕੀ ਜੜਿਤ ਜੜਾਈ ।
ਪਉਣ ਪਾਣੀ ਬੈਸੰਤਰੋ ਚਉਥੀ ਧਰਤੀ ਸੰਗਿ ਮਿਲਾਈ ।
ਪੰਚਮਿ ਵਿਚਿ ਆਕਾਸੁ ਕਰਿ ਕਰਤਾ ਛਟਮੁ ਅਦਿਸਟੁ ਸਮਾਈ ।
ਪੰਚ ਤਤ ਪੰਚੀਸਿ ਗੁਨਿ ਸਤ੍ਰੂ ਮਿਤ੍ਰੂ ਮਿਲਿ ਦੇਹਿ ਬਣਾਈ ।
ਖਾਣੀ ਬਾਣੀ ਚਲਿਤੁ ਕਰਿ ਆਵਾ ਗਉਣੁ ਚਰਿਤ ਦਿਖਾਈ ।
ਚਉਰਾਸੀਹ ਲਖ ਜੋਨਿ ਉਪਾਈ ॥ - ੨/੨.੭

ਖਾਣੀ ਚਾਰਿ ਬੰਧਾਨ ਕਰਿ ਲਖ ਚਉਰਾਸੀਹ ਜੂਨਿ ਦੁਆਰੇ ।
ਇਕਸ ਇਕਸ ਜੂਨਿ ਵਿਚਿ ਜੀਅ ਜੰਤੁ ਅਣਗਣਤ ਅਪਾਰੇ ।
ਮਾਣਸ ਜਨਮੁ ਦੁਲੰਭੁ ਹੈ ਸਫਲ ਜਨਮੁ ਗੁਰ ਸਰਣਿ ਉਧਾਰੇ । - ੪/੩.੧-੫

ਮਾਣਸ ਦੇਹ ਸੁ ਖੇਹ ਹੈ ਤਿਸੁ ਵਿਚਿ ਜੀਭੈ ਲਈ ਨਕੀਬੀ ।
ਅਖੀ ਦੇਖਨਿ ਰੂਪ ਰੰਗ ਰਾਗ ਨਾਦ ਕੰਨ ਕਰਨਿ ਰਕੀਬੀ ।
ਨਕਿ ਸੁਵਾਸੁ ਨਿਵਾਸੁ ਹੈ ਪੰਜੇ ਦੂਤ ਬੁਰੀ ਤਰਤੀਬੀ ।
ਸਭ ਦੂੰ ਨੀਵੇ ਚਰਣ ਹੋਇ ਆਪੁ ਗਵਾਇ ਨਸੀਬੁ ਨਸੀਬੀ ।
ਹਉਮੈ ਰੋਗੁ ਮਿਟਾਇਦਾ ਸਤਿਗੁਰ ਪੂਰਾ ਕਰੈ ਤਬੀਬੀ । - ੪/੩.੧-੫

ਸੁਧਿ ਨ ਹੋਵੈ ਬਾਲ ਬੁਧਿ ਬਾਲਕ ਲੀਲਾ ਵਿਚਿ ਵਿਹਾਵੈ ।
ਭਰ ਜੋਬਨਿ ਭਰਮਾਈਐ ਪਰ ਤਨ ਧਨ ਪਰ ਨਿੰਦ ਲੁਭਾਵੈ ।
ਬਿਰਧਿ ਹੋਆ ਜੰਜਾਲ ਵਿਚਿ ਮਹਾ ਜਾਲੁ ਪਰਵਾਰੁ ਫਹਾਵੈ ।
ਬਲ ਹੀਣਾ ਮਤਿ ਹੀਣੁ ਹੋਇ ਨਾਉ ਬਹਤਰਿਆ ਬਰੜਾਵੈ ।
ਅੰਨ੍ਹਾ ਬੋਲਾ ਪਿੰਗਲਾ ਤਨੁ ਥਕਾ ਮਨੁ ਦਹ ਦਿਸੁ ਧਾਵੈ ।
ਸਾਧਸੰਗਤਿ ਗੁਰਸਬਦ ਵਿਣੁ ਲਖ ਚਉਰਾਸੀਹ ਜੂਨਿ ਭਵਾਵੈ ।
ਅਉਸਰੁ ਚੁਕਾ ਹਥਿ ਨ ਆਵੈ ॥ - ੫/੧੯.੧-੭

ਗਜ ਮ੍ਰਿਗ ਮੀਨ ਪਤੰਗ ਅਲਿ ਇਕਤੁ ਇਕਤੁ ਰੋਗਿ ਪਚੰਦੇ ।
ਮਾਣਸ ਦੇਹੀ ਪੰਜਿ ਰੋਗ ਪੰਜੇ ਦੂਤ ਕੁਸੂਤ ਕਰੰਦੇ ।
ਆਸਾ ਮਨਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ ।
ਮਨਮੁਖ ਦੂਜੇ ਭਾਇ ਲਗਿ ਭੰਭਲਭੂਸੇ ਖਾਇ ਭਵੰਦੇ ।
ਸਤਿਗੁਰ ਸਚਾ ਪਾਤਸਾਹ ਗੁਰਮੁਖਿ ਗਾਡੀ ਰਾਹੁ ਚਲੰਦੇ ।
ਸਾਧ ਸੰਗਤਿ ਮਿਲਿ ਚਲਣਾ ਭਜਿ ਗਏ ਠਗ ਚੋਰ ਡਰੰਦੇ ।
ਲੈ ਲਾਹਾ ਨਿਜਿ ਘਰਿ ਨਿਬਹੰਦੇ ॥ - ੫/੨੦.੧-੭

ਲਖ ਚਉਰਾਸੀਹ ਜੂਨਿ ਵਿਚਿ ਮਾਣਸ ਜਨਮੁ ਦੁਲੰਭੁ ਉਪਾਇਆ । -੮/੬.੧

ਲਖ ਚਉਰਾਸੀਹ ਜੂਨਿ ਵਿਚਿ ਉਤਮੁ ਜੂਨਿ ਸੁ ਮਾਣਸ ਦੇਹੀ ।
ਅਖੀ ਦੇਖੈ ਨਦਰਿ ਕਰਿ ਜਿਹਬਾ ਬੋਲੇ ਬਚਨ ਬਿਦੇਹੀ ।
ਕੰਨੀ ਸੁਣਦਾ ਸੁਰਤਿ ਕਰਿ ਵਾਸ ਲਏ ਨਕਿ ਸਾਸ ਸਨੇਹੀ ।
ਹਥੀ ਕਿਰਤਿ ਕਮਾਵਣੀ ਪੈਰੀ ਚਲਣੁ ਜੋਤਿ ਇਵੇਹੀ ।
ਗੁਰਮੁਖਿ ਜਨਮੁ ਸਕਾਰਥਾ ਮਨਮੁਖ ਮੂਰਤਿ ਮਤਿ ਕਿਨੇਹੀ ।
ਕਰਤਾ ਪੁਰਖੁ ਵਿਸਾਰਿ ਕੈ ਮਾਣਸ ਦੀ ਮਨਿ ਆਸ ਧਰੇਹੀ ।
ਪਸੂ ਪਰੇਤਹੁ ਬੁਰੀ ਹੁਰੇਹੀ ॥ – ੧੫/੩.੧-੭

ਮਾਣਸ ਜਨਮੁ ਅਮੋਲੁ ਹੈ ਹੋਇ ਅਮੋਲੁ ਸਾਧਸੰਗੁ ਪਾਏ ।
ਅਖੀ ਦੁਇ ਨਿਰਮੋਲਕਾ ਸਤਿਗੁਰੁ ਦਰਸ ਧਿਆਨ ਲਿਵ ਲਾਏ ।
ਮਸਤਕੁ ਸੀਸੁ ਅਮੋਲੁ ਹੈ ਚਰਣ ਸਰਣਿ ਗੁਰੁ ਧੂੜਿ ਸੁਹਾਏ ।
ਜਿਹਬਾ ਸ੍ਰਵਣ ਅਮੋਲਕਾ ਸਬਦ ਸੁਰਤਿ ਸੁਣਿ ਸਮਝਿ ਸੁਣਾਏ ।
ਹਸਤ ਚਰਣ ਨਿਰਮੋਲਕਾ ਗੁਰਮੁਖ ਮਾਰਗਿ ਸੇਵ ਕਮਾਏ । – ੧੫/੧੭.੧-੫

ਰਕਤੁ ਬਿੰਦੁ ਕਰਿ ਨਿਮਿਆ ਚਿਤ੍ਰੁ ਚਲਿਤ੍ਰੁ ਬਚਿਤ੍ਰੁ ਬਣਾਇਆ ।
ਗਰਭ ਕੁੰਡ ਵਿਚਿ ਰਖਿਆ ਜੀਉ ਪਾਇ ਤਨੁ ਸਾਜਿ ਸੁਹਾਇਆ ।
ਮੁਹੁ ਅਖੀ ਦੇ ਨਕੁ ਕੰਨ ਹਥ ਪੈਰ ਦੰਦ ਵਾਲ ਗਣਾਇਆ ।
ਦਿਸਟਿ ਸਬਦ ਗਤਿ ਸੁਰਤਿ ਲਿਵੈ ਰਾਗ ਰੰਗ ਰਸ ਪਰਸ ਲੁਭਾਇਆ ।
ਉਤਮੁ ਕੁਲੁ ਉਤਮੁ ਜਨਮੁ ਰੋਮ ਰੋਮ ਗਣਿ ਅੰਗ ਸਬਾਇਆ ।
ਬਾਲਬੁਧਿ ਮੁਹਿ ਦੁਧਿ ਦੇ ਕਰਿ ਮਲ ਮੂਤ੍ਰੁ ਸੂਤ੍ਰੁ ਵਿਚਿ ਆਇਆ ।
ਹੋਇ ਸਿਆਣਾ ਸਮਝਿਆ ਕਰਤਾ ਛਡਿ ਕੀਤੇ ਲਪਟਾਇਆ ।
ਗੁਰ ਪੂਰੇ ਵਿਣੁ ਮੋਹਿਆ ਮਾਇਆ ॥ – ੧੫/੧੮.੧-੮

ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸੁ ਨ ਰਿਦੈ ਵਸਾਏ ।
ਨਿਹਫਲੁ ਅਹਿਲਾ ਜਨਮੁ ਗਵਾਏ ॥ – ੧੭/੧.੭-੮

ਜੀਉ ਪਾਇ ਤਨੁ ਸਾਜਿਆ ਮੁਹੁ ਅਖੀ ਨਕੁ ਕੰਨ ਸਵਾਰੇ ।
ਹਥ ਪੈਰ ਦੇ ਦਾਤਿ ਕਰਿ ਸਬਦ ਸੁਰਤਿ ਸੁਭ ਦਿਸਟਿ ਦੁਆਰੇ ।
ਕਿਰਤਿ ਵਿਰਤਿ ਪਰ ਕਿਰਤਿ ਬਹੁ ਸਾਸਿ ਗਿਰਾਸਿ ਨਿਵਾਸੁ ਸੰਜਾਰੇ ।
ਰਾਗ ਰੰਗ ਰਸ ਪਰਸਦੇ ਗੰਧ ਸੁਗੰਧ ਸੰਧਿ ਪਰਕਾਰੇ ।
ਛਾਦਨ ਭੋਜਨ ਬੁਧਿ ਬਲੁ ਟੇਕ ਬਿਬੇਕ ਵੀਚਾਰ ਵੀਚਾਰੇ ।
ਦਾਨੇ ਕੀਮਤਿ ਨਾ ਪਵੈ ਬੇਸੁਮਾਰ ਦਾਤਾਰ ਪਿਆਰੇ ।
ਲੇਖ ਅਲੇਖ ਅਸੰਖ ਅਪਾਰੇ ॥ – ੧੮/੩.੧-੭

ਲਖ ਚਉਰਾਸੀਹ ਜੂਨਿ ਫੇਰਿ ਫਿਰਾਇਆ ।
ਮਾਣਸ ਜਨਮੁ ਦੁਲੰਭੁ ਕਰਮੀ ਪਾਇਆ । – ੧੯/੨.੧-੨

ਗੁਰਮੁਖਿ ਸਫਲ ਜਨੰਮੁ ਜਗਿ ਵਿਚਿ ਆਇਆ । - ੧੯/੧੦.੧

ਸਭ ਸਰੀਰ ਸਕਾਰਥੇ ਅਤਿ ਅਪਵਿਤ੍ਰ ਸੁ ਮਾਣਸ ਦੇਹੀ ।
ਬਹੁ ਬਿੰਜਨ ਮਿਸਟਾਨ ਪਾਨ ਹੁਇ ਮਲ ਮੂਤ੍ਰ ਕੁਸੂਤ੍ਰ ਇਵੇਹੀ ।
ਪਾਟ ਪਟੰਬਰ ਵਿਗੜਦੇ ਪਾਨ ਕਪੂਰ ਕੁਸੰਗ ਸਨੇਹੀ ।
ਚੋਆ ਚੰਦਨੁ ਅਰਗਜਾ ਹੁਇ ਦੁਰਗੰਧ ਸੁਗੰਧ ਹੁਰੇਹੀ ।
ਰਾਜੇ ਰਾਜ ਕਮਾਂਵਦੇ ਪਾਤਿਸਾਹ ਖਹਿ ਮੁਏ ਸਭੇ ਹੀ ।
ਸਾਧਸੰਗਤਿ ਗੁਰੂ ਸਰਣਿ ਵਿਣੁ ਨਿਹਫਲੁ ਮਾਣਸ ਦੇਹ ਇਵੇਹੀ ।
ਚਰਨ ਸਰਣਿ ਮਸਕੀਨੀ ਜੇਹੀ ॥ - ੨੩/੧੪.੧-੭

ਮਾਣਸ ਜਨਮੁ ਦੁਲੰਭੁ ਹੈ ਸਫਲੁ ਜਨਮੁ ਗੁਰੁ ਪੂਰਾ ਪਾਇਆ ।
ਸਾਧਸੰਗਤਿ ਮਿਲਿ ਸਹਜਿ ਸਮਾਇਆ ॥ - ੨੬/੩.੫-੬

ਸਤਿਗੁਰੁ ਸਚੁ ਦਾਤਾਰੁ ਹੈ ਮਾਣਸ ਜਨਮੁ ਅਮੋਲੁ ਦਿਵਾਇਆ ।
ਮੂਹੁ ਅਖੀ ਨਕੁ ਕੰਨੁ ਕਰਿ ਹਥ ਪੈਰ ਦੇ ਚਲੈ ਚਲਾਇਆ । - ੨੬/੪.੧-੨

ਕੂੜ ਅਹੀਰਾਂ ਪਿੰਡੁ ਹੈ ਪੰਜ ਦੂਤ ਵਸਨਿ ਬੁਰਿਆਰਾ ।
ਕਾਮ ਕਰੋਧੁ ਵਿਰੋਧੁ ਨਿਤ ਲੋਭ ਮੋਹ ਧ੍ਰੋਹ ਅਹੰਕਾਰਾ ।
ਖਿੰਜੋਤਾਣੁ ਅਸਾਧੁ ਸੰਗੁ ਵਰਤੈ ਪਾਪੈ ਦਾ ਵਰਤਾਰਾ ।
ਪਰ ਧਨ ਪਰ ਨਿੰਦਾ ਪਿਆਰੁ ਪਰ ਨਾਰੀ ਸਿਉ ਵਡੇ ਵਿਕਾਰਾ ।
ਖਲੁਹਲੁ ਮੂਲਿ ਨ ਚੁਕਈ ਰਾਜ ਡੰਡੁ ਜਮ ਡੰਡੁ ਕਰਾਰਾ ।
ਦੁਹੀ ਸਰਾਈ ਜਰਦਰੂ ਜੰਮਣ ਮਰਣ ਨਰਕਿ ਅਵਤਾਰਾ ।
ਅਗੀ ਫਲ ਹੋਵਨਿ ਅੰਗਿਆਰਾ ॥ - ੩੦/੧੬.੧-੭

ਸਤ ਸਮੁੰਦ ਅਥਾਹ ਕਰਿ ਰਤਨ ਪਦਾਰਥ ਭਰੇ ਭੰਡਾਰਾ ।
ਮਹੀਅਲ ਖੇਤੀ ਅਉਖਧੀ ਛਾਦਨ ਭੋਜਨ ਬਹੁ ਬਿਸਥਾਰਾ ।
ਤਰੁਵਰ ਛਾਇਆ ਫੁਲ ਫਲ ਸਾਖਾ ਪਤ ਮੂਲ ਬਹੁ ਭਾਰਾ ।
ਪਰਬਤ ਅੰਦਰਿ ਅਸਟ ਧਾਤੁ ਲਾਲੁ ਜਵਾਹਰੁ ਪਾਰਸਿ ਪਾਰਾ ।
ਚਉਰਾਸੀਹ ਲਖ ਜੋਨਿ ਵਿਚਿ ਮਿਲਿ ਮਿਲਿ ਵਿਛੁੜੇ ਵਡ ਪਰਵਾਰਾ ।
ਜੰਮਣੁ ਜੀਵਣੁ ਮਰਣ ਵਿਚਿ ਭਵਜਲ ਪੂਰ ਭਰਾਇ ਹਜਾਰਾ ।
ਮਾਣਸ ਦੇਹੀ ਪਾਰਿ ਉਤਾਰਾ ॥ - ੩੭/੫.੧-੭

ਮਾਣਸ ਜਨਮ ਦੁਲੰਭੁ ਹੈ ਛਿਣ ਭੰਗਰੁ ਛਲ ਦੇਹੀ ਛਾਰਾ ।
ਪਾਣੀ ਦਾ ਕਰਿ ਪੁਤਲਾ ਉਡੈ ਨ ਪਉਣੁ ਖੁਲੇ ਨਉਂ ਦੁਆਰਾ ।
ਅਗਨਿ ਕੁੰਡ ਵਿਚਿ ਰਖੀਅਨਿ ਨਰਕ ਘੋਰ ਮਹਿੰ ਉਦਰੁ ਮਝਾਰਾ ।
ਕਰੈ ਉਰਧ ਤਪੁ ਗਰਭ ਵਿਚਿ ਚਸਾ ਨ ਵਿਸਰੈ ਸਿਰਜਣਹਾਰਾ ।
ਦਸੀ ਮਹੀਨੀਂ ਜੰਮਿਆਂ ਸਿਮਰਣ ਕਰੀ ਕਰੇ ਨਿਸਤਾਰਾ ।

ਜੰਮਦੋ ਮਾਇਆ ਮੋਹਿਆ ਨਦਰਿ ਨ ਆਵੈ ਰਖਣਹਾਰਾ ।
ਸਾਹੋਂ ਵਿਛੁੜਿਆ ਵਣਜਾਰਾ ॥ – ੩੭/੬.੧-੭

ਰੋਵੈ ਰਤਨੁ ਗਵਾਇ ਕੈ ਮਾਇਆ ਮੋਹੁ ਅਨੇਰੁ ਗੁਬਾਰਾ ।
ਓਹੁ ਰੋਵੈ ਦੁਖੁ ਆਪਣਾ ਹਸਿ ਹਸਿ ਗਾਵੈ ਸਭ ਪਰਵਾਰਾ ।
ਸਭਨਾਂ ਮਨਿ ਵਾਧਾਈਆਂ ਰੁਣ ਝੁਣਨੜਾ ਰੁਣ ਝੁਣਕਾਰਾ ।
ਨਾਨਕੁ ਦਾਦਕੁ ਸੋਹਲੇ ਦੇਨਿ ਅਸੀਸਾਂ ਬਾਲੁ ਪਿਆਰਾ ।
ਚੁਖਹੁੰ ਬਿੰਦਕ ਬਿੰਦੁ ਕਰਿ ਬਿੰਦਹੁੰ ਕੀਤਾ ਪਰਬਤ ਭਾਰਾ ।
ਸਤਿ ਸੰਤੋਖ ਦਇਆ ਧਰਮੁ ਅਰਥੁ ਸੁਗਰਥ ਵਿਸਾਰਿ ਵਿਸਾਰਾ ।
ਕਾਮ ਕਰੋਧੁ ਵਿਰੋਧੁ ਵਿਚਿ ਲੋਭੁ ਮੋਹੁ ਧਰੋਹ ਅਹੰਕਾਰਾ ।
ਮਹਾਂ ਜਾਲ ਫਾਥਾ ਵੇਚਾਰਾ ॥ – ੩੭/੭.੧-੮

ਹੋਇ ਸੁਚੇਤ ਅਚੇਤ ਇਵ ਅਖੀਂ ਹੋਂਦੀ ਅੰਨ੍ਹਾ ਹੋਆ ।
ਵੈਰੀ ਮਿਤੁ ਨ ਜਾਣਦਾ ਡਾਇਣੁ ਮਾਉ ਸੁਭਾਉ ਸਮੋਆ ।
ਬੋਲਾ ਕੰਨੀਂ ਹੋਂਵਦੀ ਜਸੁ ਅਪਜਸੁ ਮੋਹੁ ਧੋਹੁ ਨ ਸੋਆ ।
ਗੁੰਗਾ ਜੀਭੈ ਹੁੰਦੀਐ ਦੁਧੁ ਵਿਚਿ ਵਿਸੁ ਘੋਲਿ ਮੁਹਿ ਚੋਆ ।
ਵਿਹੁ ਅੰਮ੍ਰਿਤ ਸਮਸਰ ਪੀਐ ਮਰਨ ਜੀਵਨ ਆਸ ਤ੍ਰਾਸ ਨ ਢੋਆ ।
ਸਰਪੁ ਅਗਨਿ ਵਲਿ ਹਥੁ ਪਾਇ ਕਰੈ ਮਨੋਰਥ ਪਕੜਿ ਖਲੋਆ ।
ਸਮਝੈ ਨਾਹੀ ਟਿਬਾ ਟੋਆ ॥ – ੩੭/੮.੧-੭

ਲੂਲਾ ਪੈਰੀ ਹੋਂਵਦੀ ਟੰਗਾਂ ਮਾਰਿ ਨ ਉਠਿ ਖਲੋਆ ।
ਹਥੋ ਹਥੁ ਨਚਾਈਐ ਆਸਾ ਬੰਧੀ ਹਾਰੁ ਪਰੋਆ ।
ਉਦਮ ਉਕਤਿ ਨ ਆਵਈ ਦੇਹਿ ਬਿਦੇਹਿ ਨ ਨਵਾਂ ਨਿਰੋਆ ।
ਹਗਣ ਮੁਤਣ ਛਡਣਾ ਰੋਗੁ ਸੋਗੁ ਵਿਚਿ ਦੁਖੀਆ ਰੋਆ ।
ਘੁਟੀ ਪੀਐ ਨ ਖੁਸੀ ਹੋਇ ਸਪਹੁੰ ਰਖਿਆੜਾ ਅਣਖੋਆ ।
ਗੁਣੁ ਅਵਗੁਣ ਨ ਵਿਚਾਰਦਾ ਨ ਉਪਕਾਰੁ ਵਿਕਾਰੁ ਅਲੋਆ ।
ਸਮਸਰਿ ਤਿਸੁ ਹਥੀਆਰੁ ਸੰਜੋਆ ॥ – ੩੭/੯.੧-੭

ਮਾਤ ਪਿਤਾ ਮਿਲਿ ਨਿੰਮਿਆ ਆਸਾਵੰਤੀ ਉਦਰੁ ਮਝਾਰੇ ।
ਰਸ ਕਸ ਖਾਇ ਨਿਲਜ ਹੋਇ ਛੁਹ ਛੁਹ ਧਰਣਿ ਧਰੈ ਪਗ ਧਾਰੇ ।
ਪੇਟ ਵਿਚਿ ਦਸ ਮਾਹ ਰਖਿ ਪੀੜਾ ਖਾਇ ਜਣੈ ਪੁਤੁ ਪਿਆਰੇ ।
ਜਣ ਕੈ ਪਾਲੈ ਕਸਟ ਕਰਿ ਖਾਨ ਪਾਨ ਵਿਚਿ ਸੰਜਮ ਸਾਰੇ ।
ਗੁੜ੍ਹਤੀ ਦੇਇ ਪਿਆਲਿ ਦੁਧੁ ਘੁਟੀ ਵਟੀ ਦੇਇ ਨਿਹਾਰੇ ।
ਛਾਦਨੁ ਭੋਜਨੁ ਪੋਖਿਆ ਭਦਣਿ ਮੰਗਣਿ ਪੜ੍ਹਨਿ ਚਿਤਾਰੇ ।
ਪਾਂਧੇ ਪਾਸਿ ਪੜ੍ਹਾਇਆ ਖਟਿ ਲੁਟਾਇ ਹੋਇ ਸੁਚਿਆਰੇ ।
ਉਰਿਣਤ ਹੋਇ ਭਾਰੁ ਉਤਾਰੇ ॥ -੩੭/੧੦.੧-੮

ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ ।
ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ ।
ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ ।
ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ ।
ਨੁਹੁ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹੁ ਸਸੁ ਵਿਗੋਈ ।
ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ ।
ਹੋਵੈ ਸਰਵਣ ਵਿਰਲਾ ਕੋਈ ॥ - ੩੭/੧੧.੧-੭

ਕਾਮਣਿ ਕਾਮਣਿਆਰੀਐ ਕੀਤੋ ਕਾਮਣੁ ਕੰਤ ਪਿਆਰੇ ।
ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾਂ ਪਿਅ ਵਿਸਾਰੇ ।
ਸੁਖਾਂ ਸੁਖਿ ਵਿਵਾਹਿਆ ਸਉਣੁ ਸੰਜੋਗੁ ਵਿਚਾਰਿ ਵਿਚਾਰੇ ।
ਪੁਤ ਨੂਹੈਂ ਦਾ ਮੇਲੁ ਵੇਖਿ ਅੰਗ ਨਾ ਮਾਵਨਿ ਮਾਂ ਪਿਉ ਵਾਰੇ ।
ਨੂੰਹ ਨਿਤ ਮੰਤ ਕੁਮੰਤ ਦੇਇ ਮਾਂ ਪਿਉ ਛਡਿ ਵਡੇ ਹਤਿਆਰੇ ।
ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ ।
ਲੋਕਾਚਾਰਿ ਹੋਇ ਵਡੇ ਕੁਚਾਰੇ ॥ - ੩੭/੧੨.੧-੭

ਦੇਹੀ ਵਿਚਿ ਨ ਜਾਪਈ ਨੀਂਦ ਭੁਖੁ ਤੇਹ ਕਿਥੈ ਵਸੈ ।
ਹਸਣੁ ਰੋਵਣੁ ਗਾਵਣਾ ਛਿਕ ਡਿਕਾਰੁ ਖੰਗੂਰਣੁ ਦਸੈ ।
ਆਲਕ ਤੇ ਅੰਗਵਾੜੀਆਂ ਹਿਡਕੀ ਖੁਰਕਣੁ ਪਰਸ ਪਰਸੈ ।
ਉਭੇ ਸਾਹ ਉਬਾਸੀਆਂ ਚੁਟਕਾਰੀ ਤਾੜੀ ਸੁਣਿ ਕਿਸੈ ।
ਆਸਾ ਮਨਸਾ ਹਰਖੁ ਸੋਗੁ ਜੋਗੁ ਭੋਗੁ ਦੁਖੁ ਸੁਖੁ ਨ ਵਿਣਸੈ ।
ਜਾਗਦਿਆਂ ਲਖੁ ਚਿਤਵਣੀ ਸੁਤਾ ਸੁਹਣੇ ਅੰਦਰਿ ਧਸੈ ।
ਸੁਤਾ ਹੀ ਬਰੜਾਂਵਦਾ ਕਿਰਤਿ ਵਿਰਤਿ ਵਿਚਿ ਜਸ ਅਪਜਸੈ ।
ਤਿਸਨਾ ਅੰਦਰਿ ਘਣਾ ਤਰਸੈ ॥ - ੩੭/੧੫.੧-੮

ਮਾਣਸ ਦੇਹਿ ਦੁਲੰਭੁ ਹੈ ਜੁਗਹ ਜੁਗੰਤਰਿ ਆਵੈ ਵਾਰੀ ।
ਉਤਮੁ ਜਨਮੁ ਦੁਲੰਭੁ ਹੈ ਇਕ ਵਾਕੀ ਕੋੜਮਾ ਵੀਚਾਰੀ ।
ਦੇਹਿ ਅਰੋਗ ਦੁਲੰਭੁ ਹੈ ਭਾਗਠੁ ਮਾਤ ਪਿਤਾ ਹਿਤਕਾਰੀ ।
ਸਾਧੁ ਸੰਗਿ ਦੁਲੰਭੁ ਹੈ ਗੁਰਮੁਖਿ ਸੁਖ ਫਲੁ ਭਗਤਿ ਪਿਆਰੀ ।
ਫਾਥਾ ਮਾਇਆ ਮਹਾਂ ਜਾਲਿ ਪੰਜਿ ਦੂਤ ਜਮਕਾਲੁ ਸੁ ਭਾਰੀ ।
ਜਿਉ ਕਰਿ ਸਹਾ ਵਹੀਰ ਵਿਚਿ ਪਰ ਹਥਿ ਪਾਸਾ ਪਉਛਕਿ ਸਾਰੀ ।
ਦੂਜੇ ਭਾਇ ਕੁਦਾਇਅੜਿ ਜਮ ਜੰਦਾਰੁ ਸਾਰ ਸਿਰਿ ਮਾਰੀ ।
ਆਵੈ ਜਾਇ ਭਵਾਈਐ ਭਵਜਲੁ ਅੰਦਰਿ ਹੋਇ ਖੁਆਰੀ ।
ਹਾਰੈ ਜਨਮੁ ਅਮੋਲੁ ਜੁਆਰੀ ॥ - ੩੭/੨੬.੧-੯

ਖਾਣੀ ਬਾਣੀ ਜੁਗਿ ਚਾਰਿ ਲਖ ਚਉਰਾਸੀਹ ਜੂਨਿ ਉਪਾਈ ।
ਉਤਮ ਜੂਨਿ ਵਖਾਣੀਐ ਮਾਣਸਿ ਜੂਨਿ ਦੁਲੰਭ ਦਿਖਾਈ ।

ਸਭਿ ਜੂਨਿ ਕਰਿ ਵਸਿ ਤਿਸੁ ਮਾਣਸਿ ਨੋ ਦਿਤੀ ਵਡਿਆਈ ।
ਬਹੁਤੇ ਮਾਣਸ ਜਗਤ ਵਿਚਿ ਪਰਾਧੀਨ ਕਿਛੁ ਸਮਝਿ ਨ ਪਾਈ ।
ਤਿਨ ਮੈ ਸੋ ਆਧੀਨ ਕੋ ਮੰਦੀ ਕੰਮੀਂ ਜਨਮੁ ਗਵਾਈ ।
ਸਾਧਸੰਗਤਿ ਦੇ ਵੁਠਿਆਂ ਲਖ ਚਉਰਾਸੀਹ ਫੇਰਿ ਮਿਟਾਈ ।
ਗੁਰੁ ਸਬਦੀ ਵਡੀ ਵਡਿਆਈ ॥ - ੪੦/੧੦.੧-੭

ਪ੍ਰੇਮਰਸ ਬਸਿ ਹੁਇ ਪਤੰਗ ਸੰਗਮ ਨ ਜਾਨੈ
ਬਿਰਹ ਬਿਛੋਹ ਮੀਨ ਹੁਇ ਨ ਮਰਿ ਜਾਨੇ ਹੈ ।
ਦਰਸ ਧਿਆਨ ਜੋਤਿ ਮੈ ਨ ਹੁਇ ਜੋਤੀ ਸਰੂਪ
ਚਰਨ ਬਿਮੁਖ ਹੋਇ ਪ੍ਰਾਨ ਠਹਰਾਨੇ ਹੈ ।
ਮਿਲਿ ਬਿਛਰਤ ਗਤਿ ਪ੍ਰੇਮ ਨ ਬਿਰਹ ਜਾਨੀ
ਮੀਨ ਅਉ ਪਤੰਗ ਮੋਹਿ ਦੇਖਤ ਲਜਾਨੇ ਹੈ ।
ਮਾਨਸ ਜਨਮ ਧ੍ਰਿਗੁ ਧੰਨਿ ਹੈ ਤ੍ਰਿਗਦ ਜੋਨਿ
ਕਪਟ ਸਨੇਹ ਦੇਹ ਨਰਕ ਨ ਮਾਨੇ ਹੈ ॥੧੪॥

ਚਿਰੰਕਾਲ ਮਾਨਸ ਜਨਮ ਨਿਰਮੋਲ ਪਾਏ
ਸਫਲ ਜਨਮ ਗੁਰ ਚਰਨ ਸਰਨ ਕੈ ।
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੇ
ਸ੍ਰਵਨ ਅਮੋਲ ਗੁਰ ਬਚਨ ਧਰਨ ਕੈ ।
ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ
ਰਸਨਾ ਅਮੋਲ ਗੁਰਮੰਤ੍ਰ ਸਿਮਰਨ ਕੈ ॥
ਹਸਨ ਅਮੋਲ ਗੁਰਦੇਵ ਸੇਵ ਕੈ ਸਫਲ
ਚਰਨ ਅਮੋਲ ਪਰਦਛਨਾ ਕਰਨ ਕੈ ॥੧੭॥

ਦਰਸ ਧਿਆਨ ਦਿਬਿ ਦ੍ਰਿਸਟਿ ਪ੍ਰਗਾਸ ਭਈ
ਕਰੁਨਾ ਕਟਾਛ ਦਿਬਿ ਦੇਹ ਪਰਵਾਨ ਹੈ ।
ਸਬਦ ਸੁਰਤਿ ਲਿਵ ਬਜਰ ਕਪਾਟ ਖੁਲੇ
ਪ੍ਰੇਮ ਰਸ ਰਸਨਾ ਕੈ ਅੰਮ੍ਰਿਤ ਨਿਧਾਨ ਹੈ ।
ਚਰਨ ਕਮਲ ਮਕਰੰਦ ਬਾਸਨਾ ਸੁਬਾਸ ਹਸਤ
ਪੂਜਾ ਪ੍ਰਨਾਮ ਸਫਲ ਸੁ ਗਿਆਨ ਹੈ ।
ਅੰਗ ਅੰਗ ਬਿਸਮ ਸ੍ਰਬੰਗ ਮੈ ਸਮਾਇ ਭਏ
ਮਨ ਮਨਸਾ ਥਕਤ ਬ੍ਰਹਮ ਧਿਆਨ ਹੈ ॥੧੮॥

ਸਫਲ ਜਨਮ ਗੁਰਮੁਖਿ ਹੁਇ ਜਨਮ ਜੀਤਿਓ
ਚਰਨ ਸਫਲ ਗੁਰ ਮਾਰਗ ਰਵਨ ਕੈ ।
ਲੋਚਨ ਸਫਲ ਗੁਰ ਦਰਸਾ ਵਲੋਕਨ ਕੈ
ਮਸਤਕ ਸਫਲ ਰਜ ਪਦ ਗਵਨ ਕੈ ।
ਹਸਤ ਸਫਲ ਨਮ ਸਤਗੁਰ ਬਾਣੀ ਲਿਖੇ
ਸੁਰਤਿ ਸਫਲ ਗੁਰ ਸਬਦ ਸ੍ਰਵਨ ਕੈ ।
ਸੰਗਤਿ ਸਫਲ ਗੁਰਸਿਖ ਸਾਧ ਸੰਗਮ ਕੈ

ਪ੍ਰੇਮ ਨੇਮ ਗੰਮਿਤਾ ਤ੍ਰਿਕਾਲ ਤ੍ਰਿਭਵਨ ਕੈ ॥੯੧॥

ਨੈਹਰ ਕੁਆਰਿ ਕੰਨਿਆ ਲਾਡਿਲੀ ਕੈ ਮਾਨੀਅਤਿ
ਬਿਆਹੇ ਸਸੁਰਾਰ ਜਾਇ ਗੁਨਨੁ ਕੈ ਮਾਨੀਐ ।
ਬਨਜ ਬਿਉਹਾਰ ਲਗਿ ਜਾਤ ਹੈ ਬਿਦੇਸਿ ਪ੍ਰਾਨੀ
ਕਹੀਏ ਸਪੂਤ ਲਾਭ ਲਭਤ ਕੈ ਆਨੀਐ ।
ਜੈਸੇ ਤਉ ਸੰਗ੍ਰਾਮ ਸਮੈ ਪਰਦਲ ਮੈ ਅਕੇਲੋ ਜਾਇ
ਜੀਤਿ ਆਵੈ ਸੋਈ ਸੂਰੋ ਸੁਭਟੁ ਬਖਾਨੀਐ ।
ਮਾਨਸ ਜਨਮੁ ਪਾਇ ਚਰਨਿ ਸਰਨਿ ਗੁਰ
ਸਾਧਸੰਗਤਿ ਮਿਲੈ ਗੁਰਦੁਆਰਿ ਪਹਿਚਾਨੀਐ ॥੧੧੮॥

ਖੁਲੇ ਸੇ ਬੰਧਨ ਬਿਖੇ ਭਲੋ ਹੀ ਸੀਚਾਨੋ ਜਾਤੇ
ਜੀਵ ਘਾਤ ਕਰੈ ਨ ਬਿਕਾਰੁ ਹੋਇ ਆਵਈ ।
ਖੁਲੇ ਸੇ ਬੰਧਨ ਬਿਖੇ ਚਕਈ ਭਲੀ ਜਾਤੇ
ਰਾਮ ਰੇਖ ਮੇਟਿ ਨਿਸਿ ਪ੍ਰਿਅ ਸੰਗੁ ਪਾਵਈ ।
ਖੁਲੇ ਸੇ ਬੰਧਨ ਬਿਖੇ ਭਲੋ ਹੈ ਸੂਆ ਪ੍ਰਸਿਧ
ਸੁਨਿ ਉਪਦੇਸੁ ਰਾਮ ਨਾਮ ਲਿਵ ਲਾਵਈ ।
ਮੋਖ ਪਦਵੀ ਸੈ ਤੈਸੇ ਮਾਨਸ ਜਨਮ ਭਲੋ
ਗੁਰਮੁਖਿ ਹੋਇ ਸਾਧਸੰਗਿ ਪ੍ਰਭ ਧਿਆਵਈ ॥੧੫੪॥

ਖੜ ਖਾਏ ਅੰਮ੍ਰਿਤ ਪ੍ਰਵਾਹ ਕੋ ਸੁਆਉ ਹੈ ।
ਗੋਬਰ ਗੋਮੂਤ੍ਰ ਸੂਤ੍ਰ ਪਰਮ ਪਵਿਤ੍ਰ ਭਏ
ਮਾਨਸ ਦੇਹੀ ਨਿਖਿਧ ਅੰਮ੍ਰਿਤ ਅਪਿਆਉ ਹੈ ।
ਬਚਨ ਬਿਬੇਕ ਟੇਕ ਸਾਧਨ ਕੈ ਸਾਧ ਭਏ
ਅਧਮ ਅਸਾਧ ਖਲ ਬਚਨ ਦੁਰਾਉ ਹੈ ।
ਰਸਨਾ ਅੰਮ੍ਰਿਤ ਰਸ ਰਸਿਕ ਰਸਾਇਨ ਹੁਇ
ਮਾਨਸ ਬਿਖੇ ਧਰ ਬਿਖਮ ਬਿਖੁ ਤਾਉ ਹੈ ॥੨੦੧॥

ਪਸੂ ਖੜਿ ਖਾਤ ਖਲ ਸਬਦ ਸੁਰਤਿ ਹੀਨ
ਮੋਨਿ ਕੋ ਮਹਾਤਮੁ ਪੈ ਅੰਮ੍ਰਿਤ ਪ੍ਰਵਾਹ ਜੀ ।
ਨਾਨਾ ਮਿਸਟਾਨ ਖਾਨ ਪਾਨ ਮਾਨਸ ਮੁਖ
ਰਸਨਾ ਰਸੀਲੀ ਹੋਇ ਸੋਈ ਭਲੀ ਤਾਹਿ ਜੀ ।
ਬਚਨ ਬਿਬੇਕ ਟੇਕ ਮਾਨਸ ਜਨਮ ਫਲ
ਬਚਨ ਬਿਹੂਨ ਪਸੁ ਪਰਮਿਤਿ ਆਹਿ ਜੀ ।
ਮਾਨਸ ਜਨਮ ਗਤਿ ਬਚਨ ਬਿਬੇਕ ਹੀਨ
ਬਿਖਧਰ ਬਿਖਮ ਚਕਤ ਚਿਤੁ ਚਾਹਿ ਜੀ ॥੨੦੨॥

ਦਰਸ ਧਿਆਨ ਬਿਰਹਾ ਬਿਆਪੈ ਦ੍ਰਿਗਨ ਹੁਇ
ਸ੍ਰਵਨ ਬਿਰਹੁ ਬਿਆਪੈ ਮਧੁਰ ਬਚਨ ਕੈ ।
ਸੰਗਮ ਸਮਾਗਮ ਬਿਰਹੁ ਬਿਆਪੈ ਜਿਹਬਾ ਕੈ

ਪਾਰਸ ਪਰਸ ਅੰਕਮਾਲ ਕੀ ਰਚਨ ਕੈ ।
ਸਿਹਜਾ ਗਵਨ ਬਿਰਹਾ ਬਿਆਪੈ ਚਰਨ ਹੁਇ
ਪ੍ਰੇਮਰਸ ਬਿਰਹ ਸ੍ਰਬੰਗ ਹੁਇ ਸਚਨ ਕੈ ।
ਰੋਮ ਰੋਮ ਬਿਰਹ ਬ੍ਰਿਥਾ ਕੈ ਬਿਹਬਲ ਭਈ
ਸਸਾ ਜਿਉ ਬਹੀਰ ਪੀਰ ਪ੍ਰਬਲ ਤਚਨ ਕੈ ॥੨੦੩॥

ਜੈਸੇ ਮਨੁ ਲਾਗਤ ਹੈ ਲੇਖਕ ਕੋ ਲੇਖੈ ਬਿਖੈ
ਹਰਿ ਜਸੁ ਲਿਖਤ ਨ ਤੈਸੋ ਠਹਿਰਾਵਈ ।
ਜੈਸੇ ਮਨ ਬਨਜੁ ਬਿਉਹਾਰ ਕੇ ਬਿਥਾਰ ਬਿਖੈ
ਸਬਦ ਸੁਰਤਿ ਅਵਗਾਹਨੁ ਨ ਭਾਵਈ ।
ਜੈਸੇ ਮਨੁ ਕਨਿਕ ਅਉ ਕਾਮਨੀ ਸਨੇਹ ਬਿਖੈ
ਸਾਧਸੰਗ ਤੈਸੇ ਨੇਹੁ ਪਲ ਨ ਲਗਾਵਈ ।
ਮਾਇਆ ਬੰਧ ਧੰਧ ਬਿਖੈ ਆਵਧ ਬਿਹਾਇ ਜਾਇ
ਗੁਰਉਪਦੇਸ ਹੀਨ ਪਾਛੈ ਪਛੁਤਾਵਈ ॥੨੩੪॥

ਆਦਿ ਹੀ ਅਧਾਨ ਬਿਖੈ ਹੋਇ ਨਿਰਮਾਨ ਪ੍ਰਾਨੀ
ਮਾਸ ਦਸ ਗਨਤ ਹੀ ਗਨਤ ਬਿਹਾਤ ਹੈ ।
ਜਨਮਤ ਸੁਤ ਸ੍ਰਬ ਕੁਟੰਬ ਅਨੰਦਮਈ
ਬਾਲਬੁਧਿ ਗਨਤ ਬਿਤੀਤ ਨਿਸਿ ਪ੍ਰਾਤ ਹੈ ।
ਪਢਤ ਬਿਹਾਵੀਅਤ ਜੋਬਨ ਮੈ ਭੋਗ ਬਿਖੈ
ਬਨਜ ਬਿਉਹਾਰ ਕੇ ਬਿਥਾਰ ਲਪਟਾਤ ਹੈ ।
ਬਢਤਾ ਬਿਆਜ ਕਾਜ ਗਨਤ ਅਵਧ ਬੀਤੀ
ਗੁਰਉਪਦੇਸ ਬਿਨੁ ਜਮਪੁਰ ਜਾਤ ਹੈ ॥੨੪੧॥

ਪੁਨਿ ਕਤ ਪੰਚਤਤ ਮੇਲੁ ਖੇਲੁ ਹੋਇ ਕੈਸੇ
ਭ੍ਰਮਤ ਅਨੇਕ ਜੋਨਿ ਕੁਟੰਬ ਸੰਜੋਗ ਹੈ ।
ਪੁਨਿ ਕਤ ਮਾਨਸ ਜਨੰਮ ਨਿਰਮੋਲਕ ਹੁਇ
ਦ੍ਰਿਸਟਿ ਸਬਦ ਸੁਰਤਿ ਰਸਕਸ ਭੋਗ ਹੈ ।
ਪੁਨਿ ਕਤ ਸਾਧਸੰਗੁ ਚਰਨ ਸਰਨਿ ਗੁਰ
ਗਿਆਨ ਧਿਆਨ ਸਿਮਰਨ ਪ੍ਰੇਮ ਮਧੁ ਪ੍ਰਜੋਗ ਹੈ ।
ਸਫਲੁ ਜਨਮੁ ਗੁਰਮੁਖ ਸੁਖਫਲ ਚਾਖ
ਜੀਵਨਮੁਕਤਿ ਹੋਇ ਲੋਗ ਮੈ ਅਲੋਗ ਹੈ ॥੨੪੩॥

ਸੰਗਮ ਸੰਜੋਗ ਪ੍ਰੇਮ ਨੇਮ ਕਉ ਪਤੰਗੁ ਜਾਨੈ
ਬਿਰਹ ਬਿਓਗ ਸੋਗ ਮੀਨ ਭਲ ਜਾਨਈ ।
ਇਕ ਟਕ ਦੀਪਕ ਧਿਆਨ ਪ੍ਰਾਨ ਪਰਹਰੈ
ਸਲਿਲ ਬਿਓਗ ਮੀਨ ਜੀਵਨ ਨ ਮਾਨਈ ।
ਚਰਨਕਮਲ ਮਿਲਿ ਬਿਛੁਰੈ ਮਧੁਪ ਮਨੁ
ਕਪਟ ਸਨੇਹ ਧ੍ਰਿਗੁ ਜਨਮੁ ਅਗਿਆਨਈ ।
ਨਿਹਫਲ ਜੀਵਨ ਮਰਨ ਗੁਰ ਬਿਮੁਖ ਹੁਇ

ਪ੍ਰੇਮ ਅਰੁ ਬਿਰਹ ਨ ਦੋਊ ਉਰ ਆਨਈ ॥੩੦੦॥

ਦੀਪਕ ਪਤੰਗ ਅਲਿ ਕਮਲ ਸਲਿਲ ਮੀਨ
ਚਕਈ ਚਕੋਰ ਮ੍ਰਿਗ ਰਵਿ ਸਸਿ ਨਾਦ ਹੈ ।
ਪ੍ਰੀਤਿ ਇਕਅੰਗੀ ਬਹੁਰੰਗੀ ਨਹੀ ਸੰਗੀ ਕੋਊ
ਸਬੈ ਦੁਖਦਾਈ ਨ ਸਹਾਈ ਅੰਤਿ ਆਦਿ ਹੈ ।
ਜੀਵਤ ਨ ਸਾਧਸੰਗ ਮੂਏ ਨ ਪਰਮਗਤਿ
ਗਿਆਨ ਧਿਆਨ ਪ੍ਰੇਮਰਸ ਪ੍ਰੀਤਮ ਪ੍ਰਸਾਦਿ ਹੈ ।
ਮਾਨਸ ਜਨਮੁ ਪਾਇ ਸ੍ਰੀਗੁਰ ਦਇਆ ਨਿਧਾਨ
ਚਰਨ ਸਰਨਿ ਸੁਖਫਲ ਬਿਸਮਾਦ ਹੈ ॥੩੨੧॥

ਦ੍ਰਿਗਨ ਕਉ ਜਿਹਬਾ ਸ੍ਰਵਨ ਜਉ ਮਿਲਹਿ
ਜੈਸੇ ਦੇਖੈ ਤੈਸੋ ਕਹਿ ਸੁਨਿ ਗਾਵਹੀ ।
ਸ੍ਰਵਨ ਜਿਹਬਾ ਅਉ ਲੋਚਨ ਮਿਲੈ ਦਿਆਲ
ਜੈਸੋ ਸੁਨੈ ਤੈਸੋ ਦੇਖਿ ਕਹਿ ਸਮਝਾਵਹੀ ।
ਜਿਹਬਾ ਕਉ ਲੋਚਨ ਸ੍ਰਵਨ ਜਉ ਮਿਲਹਿ ਦੇਵ
ਜੈਸੋ ਕਹੈ ਤੈਸੋ ਸੁਨਿ ਦੇਖਿ ਅਉ ਦਿਖਾਵਹੀ ।
ਨੈਨ ਜੀਹ ਸ੍ਰਵਨ ਸ੍ਰਵਨ ਲੋਚਨ ਜੀਹ
ਜਿਹਬਾ ਨ ਸ੍ਰਵਨ ਲੋਚਨ ਲਲਚਾਵਹੀ ॥੩੯੭॥

ਜੈਸੇ ਏਕ ਚੀਟੀ ਪਾਛੈ ਕੋਟ ਚੀਟੀ ਚਲੀ ਜਾਤਿ
ਇਕ ਟਗ ਪਗ ਡਗ ਮਗਿ ਸਾਵਧਾਨ ਹੈ ।
ਜੈਸੇ ਕੂੰਜ ਪਾਤਿ ਭਲੀਭਾਂਤਿ ਸਾਂਤਿ ਸਹਜ ਮੈ
ਉਡਤ ਆਕਾਸਚਾਰੀ ਆਗੈ ਅਗਵਾਨ ਹੈ ।
ਜੈਸੇ ਮ੍ਰਿਗਮਾਲ ਚਾਲ ਚਲਤ ਟਲਤ ਨਾਹਿ
ਜਤ੍ਰਤਤ੍ਰ ਅਗ੍ਰਭਾਗੀ ਰਮਤ ਤਤ ਧਿਆਨ ਹੈ ।
ਕੀਟੀ ਖਗ ਮ੍ਰਿਗ ਸਨਮੁਖ ਪਾਛੈ ਲਾਗੇ ਜਾਹਿ
ਪ੍ਰਾਨੀ ਗੁਰ ਪੰਥ ਛਾਡ ਚਲਤ ਅਗਿਆਨ ਹੈ ॥੪੧੩॥

ਜੈਸੇ ਕਾਛੀ ਫਲ ਹੇਤ ਬਿਬਿਧਿ ਬਿਰਖ ਰੋਪੈ
ਨਿਹਫਲ ਰਹੈ ਬਿਰਖੈ ਨ ਕਾਹੂ ਕਾਜ ਹੈ ।
ਸੰਤਤਿ ਨਮਿਤਿ ਨ੍ਰਿਪ ਅਨਿਕ ਬਿਵਾਹ ਕਰੈ
ਸੰਤਤਿ ਬਿਹੂਨ ਬਨਿਤਾ ਨ ਗ੍ਰਿਹ ਛਾਜਿ ਹੈ ।
ਬਿਦਿਆ ਦਾਨ ਜਾਨ ਜੈਸੇ ਪਾਧਾ ਚਟਸਾਰ ਜੋਰੈ
ਬਿਦਿਆ ਹੀਨ ਦੀਨ ਖਲ ਨਾਮ ਉਪਰਾਜਿ ਹੈ ।
ਸਤਿਗੁਰ ਸਿਖ ਸਾਖਾ ਸੰਗ੍ਰਹੈ ਸੁਗਿਆਨ ਨਮਿਤਿ
ਬਿਨ ਗੁਰ ਗਿਆਨ ਧ੍ਰਿਗ ਜਨਮ ਕਉ ਲਾਜਿ ਹੈ ॥੪੧੫॥

ਦੇਖਿ ਦੇਖਿ ਦ੍ਰਿਗਨ ਦਰਸ ਮਹਿਮਾ ਨ ਜਾਨੀ
ਸੁਨ ਸੁਨ ਸਬਦੁ ਮਹਾਤਮ ਨ ਜਾਨਿਓ ਹੈ ।

ਗਾਇ ਗਾਇ ਗੰਮਿਤਾ ਗੁਨ ਗਨ ਗੁਨ ਨਿਧਾਨ
ਹਸਿ ਹਸਿ ਪ੍ਰੇਮ ਕੋ ਪ੍ਰਤਾਪੁ ਨ ਪਛਾਨਿਓ ਹੈ ।
ਰੋਇ ਰੋਇ ਬਿਰਹਾ ਬਿਓਗ ਕੋ ਨ ਸੋਗ ਜਾਨਿਓ
ਮਨ ਗਹਿ ਗਹਿ ਮਨੁ ਮੁਘਦੁ ਨ ਮਾਨਿਓ ਹੈ ।
ਲੋਗ ਬੇਦ ਗਿਆਨ ਉਨਮਾਨ ਕੈ ਨ ਜਾਨਿ ਸਕਿਓ
ਜਨਮ ਜੀਵਨੇ ਧ੍ਰਿਗੁ ਬਿਮੁਖ ਬਿਹਾਨਿਓ ਹੈ ॥੪੨੦॥

ਬਨਜ ਬਿਉਹਾਰ ਬਿਖੈ ਰਤਨ ਪਾਰਖ ਹੋਇ
ਰਤਨ ਜਨਮ ਕੀ ਪਰੀਖਿਆ ਨਹੀ ਪਾਈ ਹੈ ।
ਲੇਖੇ ਚਿਤ੍ਰਗੁਪਤ ਸੇ ਲੇਖਕਿ ਲਿਖਾਰੀ ਭਏ
ਜਨਮ ਮਰਨ ਕੀ ਅਸੰਕਾ ਨ ਮਿਟਾਈ ਹੈ ।
ਬੀਰ ਬਿਦਿਆ ਮਹਾਬਲੀ ਭਏ ਹੈ ਧਨਖਧਾਰੀ
ਹਉਮੈ ਮਾਰਿ ਸਕੀ ਨ ਸਹਜਿ ਲਿਵ ਲਾਈ ਹੈ ।
ਪੂਰਨ ਬ੍ਰਹਮ ਗੁਰਦੇਵ ਸੇਵ ਕਲੀ ਕਾਲ
ਮਾਇਆ ਮੈ ਉਦਾਸੀ ਗੁਰਸਿਖਨ ਜਤਾਈ ਹੈ ॥੪੫੫॥

ਜੈਸੇ ਪਤਿਬ੍ਰਤਾਕਉ ਪਵਿਤ੍ਰ ਘਰਿ ਵਾਤ ਨਾਤ
ਅਸਨ ਬਸਨ ਧਨ ਧਾਮ ਲੋਗਚਾਰ ਹੈ ।
ਤਾਤ ਮਾਤ ਭ੍ਰਾਤ ਸੁਤ ਸੁਜਨ ਕੁਟੰਬ ਸਖਾ
ਸੇਵਾ ਗੁਰਜਨ ਸੁਖ ਅਭਰਨ ਸਿੰਗਾਰ ਹੈ ।
ਕਿਰਤ ਬਿਰਤ ਪਰਸੂਤ ਮਲ਼ ਮੂਤ੍ਰਧਾਰੀ
ਸਕਲ ਪਵਿਤ੍ਰ ਜੋਈ ਬਿਬਿਧਿ ਅਚਾਰ ਹੈ ।
ਤੈਸੇ ਗੁਰਸਿਖਨ ਕਉ ਲੇਪੁ ਨ ਗ੍ਰਿਹਸਤ ਮੈ
ਆਨ ਦੇਵ ਸੇਵ ਧ੍ਰਿਗੁ ਜਨਮੁ ਸੰਸਾਰ ਹੈ ॥੪੯੩॥

ਜਉ ਕੋਊ ਬੁਲਾਵੈ ਕਹਿ ਸ੍ਵਾਨ ਮ੍ਰਿਗ ਸਰਪ ਕੈ
ਸੁਨਤ ਰਿਜਾਇ ਧਾਇ ਗਾਰਿ ਮਾਰਿ ਦੀਜੀਐ ।
ਸ੍ਵਾਨ ਸ੍ਵਾਮ ਕਾਮ ਲਾਗਿ ਜਾਮਨੀ ਜਾਗ੍ਰਤ ਰਹੈ
ਨਾਦਹਿ ਸੁਨਾਇ ਮ੍ਰਿਗ ਪ੍ਰਾਨ ਹਾਨਿ ਕੀਜੀਐ ।
ਧੁੰਨ ਮੰਤ੍ਰ ਪੜੇ ਸਰਪ ਅਰਪ ਦੇਤ ਤਨ ਮਨ
ਦੰਤ ਹੰਤ ਹੋਤ ਗੋਤ ਲਾਜਿ ਗਹਿ ਲੀਜੀਐ ।
ਮੋਹ ਨ ਭਗਤ ਭਾਵ ਸਬਦ ਸੁਰਤਿ ਹੀਨਿ
ਗੁਰ ਉਪਦੇਸ ਬਿਨੁ ਧ੍ਰਿਗੁ ਜਗੁ ਜੀਜੀਐ ॥੪੯੪॥

ਜੈਸੇ ਏਕ ਸਮੈ ਦ੍ਰੁਮ ਸਫਲ ਸਪਤ੍ਰ ਪੁਨ
ਏਕ ਸਮੈ ਫੂਲ ਫਲ ਪਤ੍ਰ ਗਿਰਜਾਤ ਹੈ ।
ਸਰਿਤਾ ਸਲਿਲਿ ਜੈਸੇ ਕਬਹੂੰ ਸਮਾਨ ਬਹੈ
ਕਬਹੂੰ ਅਥਾਹ ਅਤ ਪ੍ਰਬਲਿ ਦਿਖਾਤ ਹੈ ।
ਏਕ ਸਮੈ ਜੈਸੇ ਹੀਰਾ ਹੋਤ ਜੀਰਨਾਂਬਰ ਮੈ
ਏਕ ਸਮੈ ਕੰਚਨ ਜੜੇ ਜਗਮਗਾਤ ਹੈ ।

ਤੈਸੇ ਗੁਰਸਿਖ ਰਾਜਕੁਮਾਰ ਜੋਗੀਸੁਰ ਹੈ
ਮਾਇਆਧਾਰੀ ਭਾਰੀ ਜੋਗ ਜੁਗਤ ਜੁਗਾਤ ਹੈ ॥੪੯੭॥

ਅਸਨ ਬਸਨ ਸੰਗ ਲੀਨੇ ਅਉ ਬਚਨ ਕੀਨੇ
ਜਨਮ ਲੈ ਸਾਧਸੰਗਿ ਸ੍ਰੀਗੁਰ ਅਰਾਧਿ ਹੈ ।
ਈਹਾਂ ਆਏ ਦਾਤਾ ਬਿਸਰਾਏ ਦਾਸੀ ਲਪਟਾਏ
ਪੰਚ ਦੂਤ ਭੂਤ ਭ੍ਰਮ ਭ੍ਰਮਤ ਅਸਾਧਿ ਹੈ ।
ਸਾਚੁ ਮਰਨੋ ਬਿਸਾਰ ਜੀਵਨ ਮਿਥਿਆ ਸੰਸਾਰ
ਸਮਝੈ ਨ ਜੀਤੁ ਹਾਰੁ ਸੁਪਨ ਸਮਾਧਿ ਹੈ ।
ਅਉਸਰ ਹੁਇ ਹੈ ਬਿਤੀਤਿ ਲੀਜੀਐ ਜਨਮੁ ਜੀਤਿ
ਕੀਜੀਏ ਸਾਧਸੰਗਿ ਪ੍ਰੀਤਿ ਅਗਮ ਅਗਾਧਿ ਹੈ ॥੪੯੮॥

ਸਫਲ ਜਨੰਮੁ ਗੁਰ ਚਰਨ ਸਰਨਿ ਲਿਵ
ਸਫਲ ਦ੍ਰਿਸਟ ਗੁਰ ਦਰਸ ਅਲੋਈਐ ।
ਸਫਲ ਸੁਰਤਿ ਗੁਰ ਸਬਦ ਸੁਨਤ ਨਿਤ
ਜਿਹਬਾ ਸਫਲ ਗੁਨਨਿਧਿ ਗੁਨ ਗੋਈਐ ।
ਸਫਲ ਹਸਤ ਗੁਰ ਚਰਨ ਪੂਜਾ ਪ੍ਰਨਾਮ
ਸਫਲ ਚਰਨ ਪਰਦਛਨਾ ਕੈ ਪੋਈਐ ।
ਸੰਗਮ ਸਫਲ ਸਾਧਸੰਗਤਿ ਸਹਜ ਘਰ
ਹਿਰਦਾ ਸਫਲ ਗੁਰਮਤਿ ਕੈ ਸਮੋਈਐ ॥੪੯੯॥

ਕਤ ਪੁਨ ਮਾਨਸ ਜਨਮ ਕਤ ਸਾਧਸੰਗੁ
ਨਿਸ ਦਿਨ ਕੀਰਤਨ ਸਮੈ ਚਲਿ ਜਾਈਐ ।
ਕਤ ਪੁਨ ਦ੍ਰਿਸਟਿ ਦਰਸ ਹੁਇ ਪਰਸਪਰ
ਭਾਵਨੀ ਭਗਤਿ ਭਾਇ ਸੇਵਾ ਲਿਵਲਾਈਐ ।
ਕਤ ਪੁਨ ਰਾਗ ਨਾਦ ਬਾਦ ਸੰਗੀਤ ਰੀਤ
ਸ੍ਰੀਗੁਰ ਸਬਦ ਲਿਖਿ ਨਿਜਪਦੁ ਪਾਈਐ ।
ਕਤ ਪੁਨਿ ਕਰਿ ਕਿਰਤਾਸ ਲੇਖ ਪਸਵਾਨੀ
ਸ੍ਰੀ ਗੁਰ ਸਬਦ ਲਿਖਿ ਨਿਜਪਦੁ ਪਾਵੀਐ॥੫੦੦॥

ਜੈਸੇ ਬੈਲ ਤੇਲੀ ਕੋ ਜਾਨਤ ਕਈ ਕੋਸ ਚਲਜੋ
ਨੈਨ ਉਘਰਤ ਵਾਹੀ ਠੋਰ ਹੀ ਠਿਕਾਨੋ ਹੈ ।
ਜੈਸੇ ਜੇਵਰੀ ਬਟਤ ਆਂਧਰੋ ਅਚਿੰਤ ਚਿੰਤ
ਖਾਤ ਜਾਤ ਬਛੁਰੋ ਟਟੇਰੋ ਪਛੁਤਾਨੋ ਹੈ ।
ਜੈਸੇ ਮ੍ਰਿਗ ਤ੍ਰਿਸਨਾ ਲੌ ਧਾਵੈ ਮ੍ਰਿਗ ਤ੍ਰਿਖਾਵੰਤ ।
ਆਵਤ ਨ ਸਾਂਤਿ ਭ੍ਰਮ ਭ੍ਰਮਤ ਹਿਰਾਨੋ ਹੈ ।
ਤੈਸੇ ਸ੍ਰਪਨੰਤਰੁ ਦਿਸੰਤਰ ਬਿਹਾਯ ਗਈ
ਪਹੁੰਚ ਨ ਸਕਜੋ ਤਹਾਂ ਜਹਾਂ ਮੋਹਿ ਜਾਨੋ ਹੈ ॥੫੨੮॥

ਤਰੁਵਰੁ ਗਿਰੇ ਪਾਤ ਬਹੁਰੋ ਨ ਜੋਰੇ ਜਾਤ
ਐਸੋ ਤਾਤ ਮਾਤ ਸੁਤ ਭ੍ਰਾਤ ਮੋਹ ਮਾਯਾ ਕੋ ।
ਜੈਸੇ ਬੁਦਬੁਦਾ ਓਰਾ ਪੇਖਤ ਬਿਲਾਇ ਜਾਇ
ਐਸੋ ਜਾਨ ਤਜਾਗਹੁ ਭਰੋਸੋ ਭ੍ਰਮ ਕਾਯਾ ਕੋ ।
ਤ੍ਰਿਣ ਕੀ ਅਗਨਿ ਜਰਿ ਬੁਝਤ ਨਬਾਰ ਲਾਗੈ ।
ਐਸੀ ਆਵਾ ਔਧਿ ਜੈਸੇ ਨੇਹੁ ਦ੍ਰੁਮ ਛਾਯਾ ਕੋ ।
ਜਨਮ ਜੀਵਨ ਅੰਤਕਾਲ ਕੇ ਸੰਗਾਤੀ ਰਾਚਹੁ ।
ਸਫਲ ਔਸਰ ਜਗ ਤਬ ਹੀ ਤੋ ਆਯਾ ਕੋ ॥੫੯੨॥

ਸੀਸ ਗੁਰ, ਚਰਨ ਕਰਨ ਉਪਦੇਸ ਦੀਖਯਾ
ਲੋਚਨ ਦਰਸ ਅਵਲੋਕ ਸੁਖ ਪਾਈਐ ।
ਰਸਨਾ ਸਬਦ ਗੁਰ ਹਸਤ ਸੇਵਾ ਡੰਡੌਤ ।
ਰਿਦੈ ਗੁਰ ਗਯਾਨ ਉਨਮਨ ਲਿਵ ਲਾਈਐ ।
ਚਰਨ ਗਵਨ ਸਾਧਸੰਗਤਿ ਪਰਕ੍ਰਮਾ ਲਉ ।
ਦਾਸਨ ਦਾਸਾਨ ਮਤਿ ਨਿੰਮ੍ਰਤਾ ਸਮਾਈਐ ।
ਸੰਤ ਰੇਨ ਮਜਨ, ਭਗਤਿ ਭਾਉ ਭੋਜਨ ਦੈ
ਸ੍ਰੀਗੁਰ ਕ੍ਰਿਪਾ ਕੈ ਪ੍ਰੇਮ ਪੈਜ ਪ੍ਰਗਟਾਈਐ ॥੬੨੮॥

ਮਾਨਨ ਨ ਕੀਜੈ ਮਾਨ, ਬਦੋ ਨ ਤੇਰੋ ਸਿਆਨ
ਮੇਰੋ ਕਹਜੋ ਮਾਨ ਜਾਨ ਔਸੁਰ ਅਭੀਚ ਕੋ ।
ਪ੍ਰਿਯਾ ਕੀ ਅਨੇਕ ਪਯਾਰੀ ਚਿਰੰਕਾਲ ਆਈ ਬਾਰੀ
ਲੇਹੁ ਨ ਸੁਹਾਗ, ਸੰਗ ਛਾਡਿ ਹਠ ਨੀਚ ਕੋ ।
ਰਜਨੀ ਬਿਹਾਤ ਜਾਤ ਜੋਬਨ ਸਿੰਗਾਰ ਗਾਤ
ਖੇਲਹੁ ਨ ਪ੍ਰੇਮਰਸ ਮੋਹ ਸੁਖ ਬੀਚ ਕੋ ।
ਅਬਕੈ ਨ ਭੇਟੇ ਨਾਥ, ਬਹੁਰਿਯੋ ਨ ਆਵੈ ਹਾਥ
ਬਿਰਹਾ ਬਿਹਾਵੈ ਬਲਿ ਬਡੋ ਭਾਈ ਮੀਚ ਕੋ ॥੬੬੦॥

## ਮਨੁਖ ਤੇ ਪਸ਼ੂ (ਤੁਲਨਾ)

ਪਸੂਆ ਮਾਨੁਖ ਦੇਹ ਅੰਤਰਿ ਅੰਤਰੁ ਇਹੈ
ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ ।
ਪਸੁ ਹਰਿਹਾਉ ਕਹਿਓ ਸੁਨਿਓ ਅਨਸੁਨਿਓ ਕਰੈ
ਮਾਨਸ ਜਨਮ ਉਪਦੇਸ ਰਿਦੈ ਟੇਕ ਹੈ ।
ਪਸੂਆ ਸਬਦ ਹੀਨ ਜਿਹਬਾ ਨ ਬੋਲਿ ਸਕੈ
ਮਾਨਸ ਜਨਮ ਬੋਲੈ ਬਚਨ ਅਨੇਕ ਹੈ ।
ਸਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ
ਨਾਤੁਰ ਅਚੇਤ ਪਸੁ ਪ੍ਰੇਤ ਹੁ ਮੈ ਏਕ ਹੈ ॥੨੦੦॥

ਚਾਰਿ ਵਰਨ ਛਿਅ ਦਰਸਨਾਂ ਸਾਸਤ੍ਰ ਬੇਦ ਪੁਰਾਣੁ ਸੁਣਾਇਆ ।
ਦੇਵੀ ਦੇਵ ਸਰੇਵਦੇ ਦੇਵ ਸਥਲ ਤੀਰਥ ਭਰਮਾਇਆ ।
ਗਣ ਗੰਧਰਬ ਅਪਛਰਾਂ ਸੁਰਪਤਿ ਇੰਦ੍ਰ ਇੰਦ੍ਰਾਸਣ ਛਾਇਆ ।
ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਗਣਾਇਆ ।
ਜਪ ਤਪ ਸੰਜਮ ਹੋਮ ਜਗ ਵਰਤ ਨੇਮ ਨਈਵੇਦ ਪੁਜਾਇਆ ।
ਸਿਖਾ ਸੂਤ੍ਰਿ ਮਾਲਾ ਤਿਲਕ ਪਿਤਰ ਕਰਮ ਦੇਵ ਕਰਮ ਕਮਾਇਆ ॥
ਪੁੰਨ ਦਾਨ ਉਪਦੇਸੁ ਦਿੜਾਇਆ॥ - ੮/੭.੧-੭

ਪੀਰ ਪਿਕੰਬਰ ਅਉਲੀਏ ਗਉਸ ਕੁਤਬ ਵਲੀਉਲਹ ਜਾਣੇ ।
ਸੇਖ ਮਸਾਇਕ ਆਖੀਅਨਿ ਲਖ ਲਖ ਦਰਿ ਦਰਿਵੇਸ ਵਖਾਣੇ ।
ਸੁਹਦੇ ਲਖ ਸਹੀਦ ਹੋਇ ਲਖ ਅਬਦਾਲ ਮਲੰਗ ਮਿਲਾਣੇ ।
ਸਿੰਧੀ ਰੁਕਨ ਕਲੰਦਰਾਂ ਲਖ ਉਲਮਾਉ ਮੁਲਾ ਮਉਲਾਣੇ ।
ਸਰੈ ਸਰੀਅਤਿ ਆਖੀਐ ਤਰਕ ਤਰੀਕਤਿ ਰਾਹ ਸਿਵਾਣੇ ।
ਮਾਰਫਤੀ ਮਾਰੂਫ ਲਖ ਹਕ ਹਕੀਕਤਿ ਹੁਕਮਿ ਸਮਾਣੇ ।
ਬੁਜਰਕਵਾਰ ਹਜਾਰ ਮੁਹਾਣੇ ॥ - ੮/੮.੧-੭

ਕਿਤੜੇ ਬਾਹਮਣ ਸਾਰਸੁਤ ਵਿਰਤੀਸਰ ਲਾਗਾਇਤ ਲੋਏ ।
ਕਿਤੜੇ ਗਉੜ ਕਨਉਜੀਏ ਤੀਰਥ ਵਾਸੀ ਕਰਦੇ ਢੋਏ ।
ਕਿਤੜੇ ਲਖ ਸਨਉਢੀਏ ਪਾਂਧੇ ਪੰਡਿਤ ਵੈਦ ਖਲੋਏ ।
ਕੇਤੜਿਆਂ ਲਖ ਜੋਤਕੀ ਵੇਦ ਵੇਦੁਏ ਲੱਖ ਪਲੋਏ ।
ਕਿਤੜੇ ਲਖ ਕਵੀਸਰਾਂ ਬ੍ਰਹਮ ਭਾਟ ਬ੍ਰਹਮਾਉ ਬਖੋਏ ।
ਕੇਤੜਿਆਂ ਅਭਿਆਗਤਾਂ ਘਰਿ ਘਰਿ ਮੰਗਦੇ ਲੈ ਕਨਸੋਏ ।
ਕਿਤੜੇ ਸਉਣ ਸਵਾਣੀ ਹੋਏ ॥ - ੮/੯.੧-੭

ਕਿਤੜੇ ਖਤ੍ਰੀ ਬਾਰਹੀ ਕੇਤੜਿਆਂ ਹੀ ਬਾਵੰਜਾਹੀ ।
ਪਾਵਾਧੇ ਪਾਚਾਧਿਆ ਫਲੀਆਂ ਖੋਖਰਾਇਣੁ ਅਵਗਾਹੀ ।
ਕੇਤੜਿਆਂ ਚਉੜੋਤਰੀ ਕੇਤੜਿਆਂ ਸੇਰੀਣ ਵਿਲਾਹੀ ।
ਕੇਤੜਿਆਂ ਅਵਤਾਰ ਹੋਇ ਚਕ੍ਰਵਰਤਿ ਰਾਜੇ ਦਰਗਾਹੀ ।
ਸੂਰਜਵੰਸੀ ਆਖੀਅਨਿ ਸੋਮਵੰਸ ਸੂਰਵੀਰ ਸਿਪਾਹੀ ।
ਧਰਮ ਰਾਇ ਧਰਮਾਤਮਾ ਧਰਮੁ ਵੀਚਾਰੁ ਨ ਬੇਪਰਵਾਹੀ ।
ਦਾਨੁ ਖੜਗੁ ਮੰਤ੍ਰ ਭਗਤਿ ਸਲਾਹੀ ॥ - ੮/੧੦.੧-੭

ਕਿਤੜੇ ਵੈਸ ਵਖਾਣੀਅਨਿ ਰਾਜਪੂਤ ਰਾਵਤ ਵੀਚਾਰੀ ।
ਤੂਅਰ ਗਉੜ ਪਵਾਰ ਲਖ ਮਲਣ ਹਾਸ ਚਉਹਾਣ ਚਿਤਾਰੀ ।
ਕਛਵਾਹੇ ਰਾਠਉੜ ਲਖ ਰਾਣੇ ਰਾਏ ਭੂਮੀਏ ਭਾਰੀ ।

ਬਾਘ ਬਘੇਲੇ ਕੇਤੜੇ ਬਲਵੰਡ ਲਖ ਬੁੰਦੇਲੇ ਕਾਰੀ ।
ਕੇਤੜਿਆਂ ਹੀ ਭੁਰਟੀਏ ਦਰਬਾਰਾਂ ਅੰਦਰਿ ਦਰਬਾਰੀ ।
ਕਿਤੜੇ ਗਣੀ ਭਦਉੜੀਏ ਦੇਸਿ ਦੇਸਿ ਵਡੇ ਇਤਬਾਰੀ ।
ਹਉਮੈ ਮੁਏ ਨ ਹਉਮੈ ਮਾਰੀ ॥ – ੮/੧੧.੧-੭

ਕਿਤੜੇ ਸੂਦ ਸਦਾਇਏ ਕਿਤੜੇ ਕਾਇਥ ਲਿਖਣਹਾਰੇ ।
ਕੇਤੜਿਆਂ ਹੀ ਬਾਣੀਏ ਕਿਤੜੇ ਭਾਭੜਿਆਂ ਸੁਨਿਆਰੇ ।
ਕੇਤੜਿਆਂ ਲਖ ਜਟ ਹੋਇ ਕੇਤੜਿਆਂ ਛੀਂਬੈ ਸੈਸਾਰੇ ।
ਕੇਤੜਿਆ ਠਾਠੇਰਿਆ ਕੇਤੜਿਆਂ ਲੋਹਾਰ ਵਿਚਾਰੇ ।
ਕਿਤੜੇ ਤੇਲੀ ਆਖੀਅਨਿ ਕਿਤੜੇ ਹਲਵਾਈ ਬਾਜਾਰੇ ।
ਕੇਤੜਿਆਂ ਲਖ ਪੰਖੀਏ ਕਿਤੜੇ ਨਾਈ ਤੈ ਵਣਜਾਰੇ ।
ਚਹੁ ਵਰਨਾਂ ਦੇ ਗੋਤ ਅਪਾਰੇ ॥ – ੮/੧੨.੧-੭

ਕਿਤੜੇ ਗਿਰਹੀ ਆਖੀਅਨਿ ਕੇਤੜਿਆਂ ਲਖ ਫਿਰਨਿ ਉਦਾਸੀ ।
ਕੇਤੜਿਆਂ ਜੋਗੀਸੁਰਾਂ ਕੇਤੜਿਆਂ ਹੋਏ ਸੰਨਿਆਸੀ ।
ਸੰਨਿਆਸੀ ਦਸ ਨਾਮ ਧਰਿ ਜੋਗੀ ਬਾਰਹ ਪੰਥ ਨਿਵਾਸੀ ।
ਕੇਤੜਿਆਂ ਲਖ ਪਰਮ ਹੰਸ ਕਿਤੜੇ ਬਾਨਪ੍ਰਸਤ ਬਨਵਾਸੀ ।
ਕੇਤੜਿਆਂ ਹੀ ਡੰਡ ਧਾਰ ਕਿਤੜੇ ਜੈਨੀ ਜੀਅ ਦੈਆਸੀ ।
ਛਿਅ ਘਰਿ ਛਿਅ ਗੁਰਿ ਆਖੀਅਨਿ ਛਿਅ ਉਪਦੇਸ ਭੇਸ ਅਭਿਆਸੀ ।
ਛਿਅ ਰੁਤਿ ਬਾਰਹ ਮਾਹ ਕਰਿ ਸੂਰਜੁ ਇਕੋ ਬਾਰਹ ਰਾਸੀ ।
ਗੁਰਾ ਗੁਰੂ ਸਤਿਗੁਰੁ ਅਬਿਨਾਸੀ ॥ – ੮/੧੩.੧-੭

ਕਿਤੜੇ ਸਾਧ ਵਖਾਣੀਅਨਿ ਸਾਧਸੰਗਤਿ ਵਿਚਿ ਪਰਉਪਕਾਰੀ ।
ਕੇਤੜਿਆਂ ਲਖ ਸੰਤ ਜਨ ਕੇਤੜਿਆਂ ਨਿਜ ਭਗਤਿ ਭੰਡਾਰੀ ।
ਕੇਤੜਿਆਂ ਜੀਵਨ ਮੁਕਤਿ ਬ੍ਰਹਮ ਗਿਆਨੀ ਬ੍ਰਹਮ ਵੀਚਾਰੀ ।
ਕੇਤੜਿਆਂ ਸਮਦਰਸੀਆਂ ਕੇਤੜਿਆਂ ਨਿਰਮਲ ਨਿਰੰਕਾਰੀ ।
ਕਿਤੜੇ ਲਖ ਬਿਬੇਕੀਆਂ ਕਿਤੜੇ ਦੇਹ ਬਿਦੇਹ ਅਕਾਰੀ ।
ਭਾਇ ਭਗਤਿ ਭੈ ਵਰਤਣਾ ਸਹਜਿ ਸਮਾਧਿ ਬੈਰਾਗ ਸਵਾਰੀ ।
ਗੁਰਮੁਖਿ ਸੁਖ ਫਲੁ ਗਰਬੁ ਨਿਵਾਰੀ ॥ – ੮/੧੪.੧-੭

ਕਿਤੜੇ ਲਖ ਅਸਾਧ ਜਗ ਵਿਚਿ ਕਿਤੜੇ ਚੋਰ ਜਾਰ ਜੁਆਰੀ ।
ਵਟਵਾੜੇ ਠਗਿ ਕੇਤੜੇ ਕੇਤੜਿਆਂ ਨਿੰਦਕ ਅਵਿਚਾਰੀ ।
ਕੇਤੜਿਆਂ ਅਕਿਰਤਘਣ ਕਿਤੜੇ ਬੇਮੁਖ ਤੇ ਅਣਚਾਰੀ ।
ਸ੍ਵਾਮਿ ਧ੍ਰੋਹੀ ਵਿਸਵਾਸਿ ਘਾਤ ਲੂਣ ਹਰਾਮੀ ਮੂਰਖ ਭਾਰੀ ।
ਬਿਖਲੀਪਤਿ ਵੇਸੁਆ ਰਵਤ ਮਦ ਮਤਵਾਲੇ ਵਡੇ ਵਿਕਾਰੀ ।
ਵਿਸਟ ਵਿਰੋਧੀ ਕੇਤੜੇ ਕੇਤੜਿਆਂ ਕੂੜੇ ਕੂੜਿਆਰੀ ।
ਗੁਰ ਪੂਰੇ ਬਿਨੁ ਅੰਤਿ ਖੁਆਰੀ ॥ – ੮/੧੫.੧-੭

ਕਿਤੜੇ ਸੁੰਨੀ ਆਖੀਅਨਿ ਕਿਤੜੇ ਈਸਾਈ ਮੂਸਾਈ ।
ਕੇਤੜਿਆ ਹੀ ਰਾਫਜੀ ਕਿਤੜੇ ਮੁਲਹਿਦ ਗਣਤ ਨ ਆਈ ।
ਲਖ ਫਿਰੰਗੀ ਇਰਮਨੀ ਰੂਮੀ ਜੰਗੀ ਦੁਸਮਨ ਦਾਈ ।
ਕਿਤੜੇ ਸਈਯਦ ਆਖੀਅਨਿ ਕਿਤੜੇ ਤੁਰਕਮਾਨ ਦੁਨਿਆਈ ।
ਕਿਤੜੇ ਮੁਗਲ ਪਠਾਣ ਹਨਿ ਹਬਸੀ ਤੈ ਕਿਲਮਾਕ ਅਵਾਈ ।
ਕੇਤੜਿਆਂ ਈਮਾਨ ਵਿਚਿ ਕਿਤੜੇ ਬੇਈਮਾਨ ਬਲਾਈ ।
ਨੇਕੀ ਬਦੀ ਨ ਲੁਕੈ ਲੁਕਾਈ ॥ - ੮/੧੬.੧-੭

ਕਿਤੜੇ ਦਾਤੇ ਮੰਗਤੇ ਕਿਤੜੇ ਵੈਦ ਕੇਤੜੇ ਰੋਗੀ ।
ਕਿਤੜੇ ਸਹਜਿ ਸੰਜੋਗ ਵਿਚਿ ਕਿਤੜੇ ਵਿਛੁੜਿ ਹੋਇ ਵਿਜੋਗੀ ।
ਕੇਤੜਿਆਂ ਭੁਖੇ ਮਰਨਿ ਕੇਤੜਿਆਂ ਰਾਜੇ ਰਸ ਭੋਗੀ ।
ਕੇਤੜਿਆਂ ਦੇ ਸੋਹਿਲੇ ਕੇਤੜਿਆਂ ਦੁਖੁ ਰੋਵਨਿ ਸੋਗੀ ।
ਦੁਨੀਆਂ ਆਵਣ ਜਾਵਣੀ ਕਿਤੜੀ ਹੋਈ ਕਿਤੜੀ ਹੋਗੀ ।
ਕੇਤੜਿਆਂ ਹੀ ਸਚਿਆਰ ਕੇਤੜਿਆਂ ਦਗਾਬਾਜ ਦਰੋਗੀ ।
ਗੁਰਮੁਖਿ ਕੋ ਜੋਗੀਸੁਰ ਜੋਗੀ ॥ - ੮/੧੭.੧-੭

ਕਿਤੜੇ ਅੰਨ੍ਹੇ ਆਖੀਅਨਿ ਕੇਤੜਿਆਂ ਹੀ ਦਿਸਨਿ ਕਾਣੇ ।
ਕੇਤੜਿਆਂ ਚੁੱਨ੍ਹੇ ਫਿਰਨਿ ਕਿਤੜੇ ਰਤੀਆਨੇ ਉਕਤਾਣੇ ।
ਕਿਤੜੇ ਨਕਟੇ ਗੁਣਗੁਣੇ ਕਿਤੜੇ ਬੋਲੇ ਬੁਚੇ ਲਾਣੇ ।
ਕੇਤੜਿਆਂ ਗਿਲ੍ਹੜ ਗਲੀ ਅੰਗਿ ਰਸਉਲੀ ਵੇਣਿ ਵਿਹਾਣੇ ।
ਟੁੰਡੇ ਬਾਂਡੇ ਕੇਤੜੇ ਗੰਜੇ ਲੁੰਜੇ ਕੋੜ੍ਹੀ ਜਾਣੇ ।
ਕਿਤੜੇ ਲੂਲੇ ਪਿੰਗੁਲੇ ਕਿਤੜੇ ਕੁੱਬੇ ਹੋਇ ਕੁੜਾਣੇ ।
ਕਿਤੜੇ ਖੁਸਰੇ ਹੀਜੜੇ ਕੇਤੜਿਆ ਗੁੰਗੇ ਤੁਤਲਾਣੇ ।
ਗੁਰ ਪੂਰੇ ਵਿਣੁ ਆਵਣ ਜਾਣੇ ॥ - ੮/੧੮.੧-੮

ਕੇਤੜਿਆਂ ਪਤਿਸਾਹ ਜਗਿ ਕਿਤੜੇ ਮਸਲਤਿ ਕਰਨਿ ਵਜੀਰਾ ।
ਕੇਤੜਿਆਂ ਉਮਰਾਉ ਲਖ ਮਨਸਬਦਾਰ ਹਜਾਰ ਵਡੀਰਾ ।
ਹਿਕਮਤਿ ਵਿਚਿ ਹਕੀਮ ਲਖ ਕਿਤੜੇ ਤਰਕਸ ਬੰਦ ਅਮੀਰਾ ।
ਕਿਤੜੇ ਚਾਕਰ ਚਾਕਰੀ ਭੋਈ ਮੇਠ ਮਹਾਵਤ ਮੀਰਾ ।
ਲਖ ਫਰਾਸ ਲਖ ਸਾਰਵਾਨ ਮੀਰਾਖੋਰ ਸਈਸ ਵਹੀਰਾ ।
ਕਿਤੜੇ ਲਖ ਜਲੇਬਦਾਰ ਗਾਡੀਵਾਨ ਚਲਾਇ ਗਡੀਰਾ ।
ਛੜੀਦਾਰ ਦਰਵਾਨ ਖਲੀਰਾ ॥ - ੮/੧੯.੧-੭

ਕਿਤੜੇ ਲਖ ਨਗਾਰਚੀ ਕੇਤੜਿਆਂ ਢੋਲੀ ਸਹਨਾਈ ।
ਕੇਤੜਿਆਂ ਹੀ ਤਾਇਫੇ ਢਾਢੀ ਬਚੇ ਕਲਾਵਤ ਗਾਈ ।
ਕੇਤੜਿਆਂ ਹੀ ਬਹੁਰੂਪੀਏ ਬਾਜੀਗਰ ਲਖ ਭੰਡ ਅਤਾਈ ।
ਕਿਤੜੇ ਲਖ ਮਸਾਲਚੀ ਸਮਾ ਚਰਾਗ ਕਰਨਿ ਰੁਸਨਾਈ ।

ਕੇਤੜਿਆਂ ਹੀ ਕੋਰਚੀ ਆਮਲੁ ਪੋਸ ਸਿਲਹ ਸੁਖਦਾਈ ।
ਕੇਤੜਿਆਂ ਹੀ ਆਬਦਾਰ ਕਿਤੜੇ ਬਾਵਰਚੀ ਨਾਨਵਾਈ ।
ਤੰਬੋਲੀ ਤੋਸਕਚੀ ਸੁਹਾਈ ॥ - ੮/੨੦.੧-੭

ਕੇਤੜਿਆ ਖੁਸਬੋਇਦਾਰ ਕੇਤੜਿਆ ਰੰਗਰੇਜ ਰੰਗੋਲੀ ।
ਕਿਤੜੇ ਮੇਵੇਦਾਰ ਹਨਿ ਹੁਡਕ ਹੁਡਕੀਏ ਲੋਲਣਿ ਲੋਲੀ ।
ਖਿਜਮਤਿਗਾਰ ਖਵਾਸ ਲਖ ਗੋਲੰਦਾਜ ਤੋਪਕੀ ਤੋਲੀ ।
ਕੇਤੜਿਆਂ ਤਹਵੀਲਦਾਰ ਮੁਸਰਫਦਾਰ ਦਰੋਗੇ ਓਲੀ ।
ਕੇਤੜਿਆਂ ਕਿਰਸਾਣ ਹੋਇ ਕਰਿ ਕਿਰਸਾਣੀ ਅਤੁਲੁ ਅਤੋਲੀ ।
ਮੁਸਤੌਫੀ ਬੁਤਾਤ ਲਖ ਮੀਰਸਾਮੇ ਬਖਸੀ ਲੈ ਕੋਲੀ ।
ਕੇਤੜਿਆਂ ਦੀਵਾਨ ਹੋਇ ਕਰਨਿ ਕਰੋੜੀ ਮੁਲਕ ਢੰਢੋਲੀ ।
ਰਤਨ ਪਦਾਰਥ ਮੋਲ ਅਮੋਲੀ ॥ - ੮/੨੧.੧-੭

ਕੇਤੜਿਆਂ ਹੀ ਜਉਹਰੀ ਲਖ ਸਰਾਫ ਬਜਾਜ ਵਪਾਰੀ ।
ਸਉਦਾਗਰ ਸਉਦਾਗਰੀ ਗਾਂਧੀ ਕਾਸੇਰੇ ਪਾਸਾਰੀ ।
ਕੇਤੜਿਆਂ ਪਰਚੂਨੀਏ ਕੇਤੜਿਆਂ ਦਲਾਲ ਬਜਾਰੀ ।
ਕੇਤੜਿਆਂ ਸਿਕਲੀਗਰਾਂ ਕਿਤੜੇ ਲਖ ਕਮਗਰ ਕਾਰੀ ।
ਕੇਤੜਿਆਂ ਕੁਮ੍ਰਿਆਰ ਲਖ ਕਾਗਦ ਕੁਟ ਘਣੇ ਲੂਣਾਰੀ ।
ਕਿਤੜੇ ਦਰਜੀ ਧੋਬੀਆਂ ਕਿਤੜੇ ਜਰ ਲੋਹੇ ਸਿਰ ਹਾਰੀ ।
ਕਿਤੜੇ ਭੜਭੂੰਜੇ ਭਠਿਆਰੀ ॥ - ੮/੨੨.੧-੭

ਕੇਤੜਿਆ ਕਾਰੂੰਜੜੇ ਕੇਤੜਿਆ ਦਬਗਰ ਕਾਸਾਈ ।
ਕੇਤੜਿਆ ਮੁਨਿਆਰ ਲਖ ਕੇਤੜਿਆ ਚਮਿਆਰੁ ਅਰਾਈ ।
ਭੰਗਹੇਰੇ ਹੋਇ ਕੇਤੜੇ ਬਗਨੀਗਰਾਂ ਕਲਾਲ ਹਵਾਈ ।
ਕਿਤੜੇ ਭੰਗੀ ਪੋਸਤੀ ਅਮਲੀ ਸੋਫੀ ਘਣੀ ਲੁਕਾਈ ।
ਕੇਤੜਿਆ ਕਹਾਰ ਲਖ ਗੁਜਰ ਲਖ ਅਹੀਰ ਗਣਾਈ ।
ਕਿਤੜੇ ਹੀ ਲਖ ਚੂਹੜੇ ਜਾਤਿ ਅਜਾਤਿ ਸਨਾਤਿ ਅਲਾਈ ।
ਨਾਵ ਥਾਵ ਲਖ ਕੀਮ ਨ ਪਾਈ ॥ - ੮/੨੩.੧-੭

## ਮਮ-ਹਾਲ (ਸ੍ਵੈ-ਸੰਬੋਧਨ)

ਦੇਖਬੇ ਕਉ ਦ੍ਰਿਸਟਿ ਨ ਦਰਸ ਦਿਖਾਇਬੇ ਕਉ
ਕੈਸੇ ਪ੍ਰਿਅ ਦਰਸਨੁ ਦੇਖੀਐ ਦਿਖਾਈਐ ।
ਕਹਿਬੇ ਕਉ ਸੁਰਤਿ ਹੈ ਨ ਸ੍ਰਵਨ ਸੁਨਬੇ ਕਉ
ਕੈਸੇ ਗੁਨਨਿਧਿ ਗੁਨ ਸੁਨੀਐ ਸੁਨਾਈਐ ।
ਮਨ ਮੈ ਨ ਗੁਰਮਤਿ ਗੁਰਮਤਿ ਮੈ ਨ ਮਨ
ਨਿਹਚਲ ਹੁਇ ਨ ਉਨਮਨ ਲਿਵ ਲਾਈਐ ।
ਅੰਗ ਅੰਗ ਭੰਗ ਰੰਗ ਰੂਪ ਕੁਲਹੀਨ ਦੀਨ

ਕੈਸੇ ਬਹਨਾਇਕ ਕੀ ਨਾਇਕਾ ਕਹਾਈਐ ॥੨੦੬॥

ਸਰਵਰ ਮੈ ਨ ਜਾਨੀ ਦਾਦਰ ਕਮਲ ਗਤਿ
ਮ੍ਰਿਗ ਮ੍ਰਿਗਮਦ ਗਤਿ ਅੰਤਰ ਨ ਜਾਨੀ ਹੈ ।
ਮਨਿ ਮਹਿਮਾ ਨ ਜਾਨੀ ਅਹਿ ਬਿਖੁ ਬਿਖਮ ਕੈ
ਸਾਗਰ ਮੈ ਸੰਖ ਨਿਧਿ ਹੀਨ ਬਕ ਬਾਨੀ ਹੈ ।
ਚੰਦਨ ਸਮੀਪ ਜੈਸੇ ਬਾਂਸ ਨਿਰਗੰਧ ਕੰਧ
ਉਲੂਐ ਅਲਖ ਦਿਨ ਦਿਨਕਰ ਧਿਆਨੀ ਹੈ ।
ਤੈਸੇ ਬਾਂਝ ਬਧੂ ਮਮ ਸ੍ਰੀਗੁਰ ਪੁਰਖ ਭੇਟ
ਨਿਹਚਲ ਸੇਬਲ ਜਿਉ ਹਉਮੈ ਅਭਿਮਾਨੀ ਹੈ ॥੨੩੬॥

ਬਰਖਾ ਚਤੁਰਮਾਸ ਭਿਦੋ ਨ ਪਖਾਨ ਸਿਲਾ
ਨਿਪਜੈ ਨ ਧਾਨ ਪਾਨ ਅਨਿਕ ਉਪਾਵ ਕੈ ।
ਉਦਿਤ ਬਸੰਤ ਪਰਫੁਲਿਤ ਬਨਾਸਪਤੀ
ਮਉਲੈ ਨ ਕਰੀਰੁ ਆਦਿ ਬੰਸ ਕੇ ਸੁਭਾਵ ਕੈ ।
ਸਿਹਜਾ ਸੰਜੋਗ ਭੋਗ ਨਿਹਫਲ ਬਾਝ ਬਧੂ
ਹੁਇ ਨ ਆਧਾਨ ਦੁਖੋ ਦੁਬਿਧਾ ਦੁਰਾਵ ਕੈ ।
ਤੈਸੇ ਮਮ ਕਾਗ ਸਾਧਸੰਗਤਿ ਮਰਾਲ ਸਭਾ
ਰਹਿਓ ਨਿਰਾਹਾਰ ਮੁਕਤਾਹਲ ਅਪਿਆਵ ਕੈ ॥੨੩੭॥

ਭਗਤਵਛਲ ਸੁਨਿ ਹੋਤ ਹੋ ਨਿਰਾਸ ਰਿਦੈ
ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ ।
ਅੰਤਰਜਾਮੀ ਸੁਨਿ ਕੰਪਤ ਹੌ ਅੰਤਰਗਤਿ
ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰ ਹੌਂ
ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰਮ
ਚੰਦਨ ਸੁਗੰਧ ਸਨਬੰਧ ਮੈਲਗਾਰ ਹੌਂ ।
ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ
ਤੁਮਰੇ ਬਿਰਦੁ ਕਰਿ ਆਸਰੋ ਸਮਾਰ ਹੌਂ ॥੫੦੩॥

ਚਲਨੀ ਮੈ ਜੈਸੇ ਦੇਖੀਅਤ ਹੈ ਅਨੇਕ ਛਿਦ੍ਰ
ਕਰੈ ਕਰਵਾ ਕੀ ਨਿੰਦਾ ਕੈਸੇ ਬਨਿ ਆਵੈ ਜੀ ।
ਬਿਰਖ ਬਿਥੂਰ ਭਰਪੂਰ ਬਹੁ ਸੂਰਨ ਸੈ
ਕਮਲੈ ਕਟੀਲੋ ਕਹੈ ਕਹੂ ਨ ਸੁਹਾਵੈ ਜੀ ।
ਜੈਸੇ ਉਪਹਾਸੁ ਕਰੈ ਬਾਇਸੁ ਮਰਾਲ ਪ੍ਰਤਿ
ਛਾਡਿ ਮੁਕਤਾਹਲ ਦ੍ਰਗੰਧ ਲਿਵ ਲਾਵੈ ਜੀ ।
ਤੈਸੇ ਹਉ ਮਹਾ ਅਪਰਾਧੀ ਅਪਰਾਧਿ ਭਰਿਓ
ਸਕਲ ਸੰਸਾਰ ਕੋ ਬਿਕਾਰ ਮੋਹਿ ਭਾਵੈ ਜੀ ॥੫੧੨॥

ਜੈਸੇ ਚੋਰ ਚਾਹੀਐ ਚੜਾਇਓ ਸੂਰੀ ਚਉਬਟਾ ਮੈ
ਚੁਹਟੀ ਲਗਾਇ ਛਾਡੀਐ ਤਉ ਕਹਾ ਮਾਰ ਹੈ ।

ਖੋਟਸਾਰੀਓ ਨਿਕਾਰਿਓ ਚਾਹੀਐ ਨਗਰ ਹੂੰ ਸੈ
ਤਾਕੀ ਓਰ ਮੋਰ ਮੁਖ ਬੈਠੇ ਕਹਾ ਆਰ ਹੈ ।
ਮਹਾਂ ਬਜ੍ਰ ਭਾਰੁ ਡਾਰਿਓ ਚਾਹੀਐ ਜਉ ਹਾਥੀ ਪਰ
ਤਾਹਿ ਸਿਰ ਛਾਰ ਕੇ ਉਡਾਏ ਕਹਾਂ ਭਾਰ ਹੈ ।
ਤੈਸੇ ਹੀ ਪਤਤਿ ਪਤਿ ਕੋਟ ਨ ਪਾਸੰਗ ਭਰਿ
ਮੋਹਿ ਜਮਡੰਡ ਅਉ ਨਰਕ ਉਪਕਾਰ ਹੈ ॥੫੨੩॥

ਜਾਤ ਹੈ ਜਗਤ੍ਰ ਜੈਸੇ ਤੀਰਥ ਜਾਤ੍ਰਾ ਨਮਿਤ
ਮਾਝ ਹੀ ਬਸਤ ਬਗ ਮਹਿਮਾ ਨ ਜਾਨੀ ਹੈ ।
ਪੂਰਨ ਪ੍ਰਗਾਸ ਭਾਸਕਰਿ ਜਗਮਗ ਜੋਤ
ਉਲੂ ਅੰਧ ਕੰਧ ਬੁਰੀ ਕਰਨੀ ਕਮਾਨੀ ਹੈ ।
ਜੈਸੇ ਤਉ ਬਸੰਤ ਸਮੈ ਸਫਲ ਬਨਾਸਪਤੀ
ਨਿਹਫਲ ਸੈਂਬਲ ਬਡਾਈ ਉਰ ਆਨੀ ਹੈ ।
ਮੋਹ ਗੁਰ ਸਾਗਰ ਮੈ ਚਾਖਿਓ ਨਹੀ ਪ੍ਰੇਮਰਸੁ
ਤ੍ਰਿਖਾਵੰਤ ਚਾਤ੍ਰਿਕਜੁਗਤ ਬਕਬਾਨੀ ਹੈ ॥੫੨੫॥

ਜੈਸੇ ਖਰ ਬੋਲ ਸੁਨ ਸਗੁਨੀਆ ਮਾਨ ਲੇਤ
ਗੁਨ ਅਵਗੁਨ ਤਾਂਕੋ ਕਛੂ ਨ ਬਿਚਾਰਈ ।
ਜੈਸੇ ਮ੍ਰਿਗ ਨਾਦ ਸੁਨਿ ਸਹੈ ਸਨਮੁਖ ਬਾਨ
ਪ੍ਰਾਨ ਦੇਤ ਬਧਿਕ ਬਿਰਦੁ ਨ ਸਮਾਰਹੀ ।
ਸੁਨਤ ਜੁਝਾਊ ਜੈਸੇ ਜੂਝੇ ਜੋਧਾ ਜੁਧ ਸਮੈ
ਢਾਡੀ ਕੋ ਨ ਬਰਨ ਚਿਹਨ ਉਰ ਧਾਰਹੀ ।
ਤੈਸੇ ਗੁਰਸਬਦ ਸੁਨਾਇ ਗਾਇ ਦਿਖ ਠਗੋ
ਭੇਖਧਾਰੀ ਜਾਨਿ ਮੋਹਿ ਮਾਰਿ ਨ ਬਿਡਾਰਹੀ ॥੬੧੧॥

ਦ੍ਰਿਗਨ ਮੈ ਦੇਖਤ ਹੌ ਦ੍ਰਿਗ ਹੂ ਜੋ ਦੇਖਯੋ ਚਾਹੈ
ਪਰਮ ਅਨੂਪ ਰੂਪ ਸੁੰਦਰ ਦਿਖਾਈਐ ।
ਸ੍ਰਵਨ ਮੈ ਸੁਨਤ ਜੁ ਸ੍ਰਵਨ ਹੂੰ ਸੁਨਯੋ ਚਾਹੈ
ਅਨਹਦਸਬਦ ਪ੍ਰਸੰਨ ਹੁਇ ਸੁਨਾਈਐ ।
ਰਸਨਾ ਮੈ ਰਟਤ ਜੁ ਰਸਨਾ ਹੂੰ ਰਸੇ ਚਾਹੈ
ਪ੍ਰੇਮਰਸ ਅੰਮ੍ਰਿਤ ਚੁਆਇਕੈ ਚਖਾਈਐ ।
ਮਨ ਮਹਿ ਬਸਹੁ ਮਲਿ ਮਯਾ ਕੀਜੈ ਮਹਾਰਾਜ
ਧਾਵਤ ਬਰਜ ਉਨਮਨ ਲਿਵ ਲਾਈਐ ॥੬੨੨॥

ਨਿੰਦ੍ਰਾ ਮੈ ਕਹਾਧਉ ਜਾਇ ਖੁਧਯਾ ਮੈ ਕਹਾਧਉ ਖਾਇ
ਤ੍ਰਿਖਾ ਮੈ ਕਹਾ ਜਰਾਇ ਕਹਾ ਜਲ ਪਾਨ ਹੈ ।
ਹਸਨ ਰੋਵਨ ਕਹਾ ਕਹਾ ਪੁਨ ਚਿੰਤਾ ਚਾਉ
ਕਹਾਂ ਭਯ ਭਾਉ ਭੀਰ ਕਹਾਧਉ ਭਯਾਨ ਹੈ ।
ਹਿਚਕੀ ਡਕਾਰ ਔ ਖੰਘਾਰ ਜੰਮਹਾਈ ਛੀਕ
ਅਪਸਰ ਗਾਤ ਖੁਜਲਾਤ ਕਹਾ ਆਨ ਹੈ ।

ਕਾਮ ਕ੍ਰੋਧ ਲੋਭ ਮੋਹ ਅਹੌਮੇਵ ਟੇਵ ਕਹਾਂ
ਸਤ ਔ ਸੰਤੋਖ ਦਯਾ ਧਰਮ ਨ ਜਾਨ ਹੈ ॥੬੨੩॥

ਗਵਰਿ ਮਹੇਸ ਔ ਗਨੇਸ ਸੈ ਸਹਸਰਸੁ ।
ਪੂਜਾ ਕਰ ਬੇਨਤੀ ਬਖਾਨਜੋ ਹਿਤ ਚੀਤ ਹ੍ਵੈ ।
ਪੰਡਿਤ ਜੋਤਿਕ ਸੋਧਿ ਸਗੁਨ ਲਗਨ ਗ੍ਰਹ ।
ਸੁਭਾ ਦਿਨ ਸਾਹਾ ਲਿਖ ਦੇਹੁ ਬੇਦ ਨੀਤ ਹ੍ਵੈ ।
ਸਗਲ ਕੁਟੰਬ ਸਖੀ ਮੰਗਲ ਗਾਵਹੁ ਮਿਲ
ਚਾੜਹੁ ਤਿਲਕ ਤੇਲ ਮਾਥੇ ਰਸ ਰੀਤਿ ਹ੍ਵੈ ।
ਬੇਦੀ ਰਚਿ ਗਾਂਠ ਜੋਰ ਦੀਜੀਐ ਅਸੀਸ ਮੋਹਿ
ਸਿਹਜਾ ਸੰਜੋਗ ਮੈ ਪ੍ਰਤੀਤ ਪ੍ਰੀਤ ਰੀਤ ਹ੍ਵੈ ॥੬੨੭॥

ਚੰਦਨ ਸਮੀਪ ਬਸਿ ਬਾਂਸ ਮਹਿਮਾਂ ਨ ਜਾਨੀ
ਆਨ ਦ੍ਰੁਮ ਦੂਰ ਭਏ ਬਾਸਨਾ ਕੈ ਬੋਹੇ ਹੈ ।
ਦਾਦਰ ਸਰੋਵਰ ਮੈਂ ਜਾਨੈ ਨ ਕਮਲ ਗਤਿ
ਮਕਰੰਦ ਕਰਿ ਮਧਕਰ ਹੀ ਬਿਮੋਹੇ ਹੈ ।
ਸੁਰਸਰੀ ਬਿਖੈ ਬਗ ਜਾਨਜੋ ਨ ਮਰਮ ਕਛੂ
ਆਵਤ ਹੈ ਜਾਤ੍ਰੀ ਜੰਤ੍ਰ ਜਾਤ੍ਰਾ ਹੇਤ ਸੋਹੇ ਹੈ ।
ਨਿਕਟ ਬਸਤ ਮਮ ਗੁਰਉਪਦੇਸ ਹੀਨ
ਦੂਰ ਹੀ ਦਿਸੰਤਰ ਉਰ ਅੰਤਰ ਲੈ ਪੋਹੇ ਹੈ ॥੬੩੯॥

ਨਾਹਿਨ ਅਨੂਪ ਰੂਪ ਚਿਤਵੈ ਕਿਉ ਚਿੰਤਾਮਣਿ
ਲੋਨੇ ਹੈ ਨ ਲੋਇਨ ਜੋ ਲਾਲਨ ਬਿਲੋਕੀਐ ।
ਰਸਨਾ ਰਸੀਲੀ ਨਾਹਿ ਬੇਨਤੀ ਬਖਾਨਉ ਕੈਸੇ ।
ਸੁਰਤਿ ਨ ਸ੍ਰਵਨਨ ਬਚਨ ਮਧੋਕੀਐ ।
ਅੰਗ ਅੰਗਹੀਨ ਦੀਨ ਕੈਸੇ ਬਰ ਮਾਲ ਕਰਉ
ਮਸਤਕ ਨਾਹਿ ਭਾਗ ਪ੍ਰਿਯ ਪਗ ਧੋਕੀਐ ।
ਸੇਵਕ ਸ੍ਵਭਾਵ ਨਾਹਿ , ਪਹੁਚ ਨ ਸਕਉ ਸੇਵ
ਨਾਹਿਨ ਪ੍ਰਤੀਤ ਪ੍ਰਭ ਪ੍ਰਭਤਾ ਸਮੋਕੀਐ ॥੬੪੦॥

ਬੇਸ੍ਵਾ ਕੇ ਸਿੰਗਾਰ ਬਿਭਚਾਰ ਕੋ ਨ ਪਾਰਾਵਾਰ ।
ਬਿਨ ਭਰਤਾਰ ਨਾਰਿ ਕਾਕੀ ਕੈ ਬੁਲਾਈਐ ।
ਬਗ ਸੇਤ ਗਾਤ ਜੀਵ ਘਾਤ ਕਰਿ ਖਾਤ ਕੇਤੇ ।
ਮੋਨ ਗਹੇ ਪਜਾਨਾ ਧਰੇ ਜੁਗਤ ਨ ਪਾਈਐ ।
ਡਾਂਡ ਕੀ ਡੰਡਾਈ ਬੁਰਵਾਈ ਨ ਕਹਿਤ ਆਵੈ ।
ਅਤਿ ਹੀ ਢਿਠਾਈ ਸੁਕੁਚਤ ਨ ਲਜਾਈਐ ।
ਤੈਸੇ ਪਰ ਤਨ ਧਨ ਦੂਖਨਾ ਤ੍ਰਿਦੇਖ ਮਮ ।
ਪਤਿਤ ਅਨੇਕ ਏਕ ਰੋਮ ਨ ਪੁਜਾਈਐ ॥੬੪੧॥

ਜਾਕੈ ਨਾਇਕਾ ਅਨੇਕ ਏਕ ਸੇ ਅਧਿਕ ਏਕ ।
ਪੂਰਨ ਸੁਹਾਗ ਭਾਗ ਸਉਤੈ ਸਮ ਧਾਮ ਹੈ ।
ਮਾਨਨ ਹੁਇ ਮਾਨ ਭੰਗ ਬਿਛੁਰ ਬਿਦੇਸ ਰਹੀ ।
ਬਿਰਹ ਬਿਯੋਗ ਲਗ ਬਿਰਹਨੀ ਭਾਮ ਹੈ ।
ਸਿਥਲ ਸਮਾਨ ਤ੍ਰੀਯਾ ਸਕੇ ਨ ਰਿਝਾਇ ਪ੍ਰਿਯ
ਦਯੋ ਹੈ ਦੁਹਾਗ ਵੈ ਦੁਹਾਗਨ ਸਕਾਮ ਹੈ ।
ਲੋਚਨ ਸ੍ਰਵਨ ਜੀਹ ਕਰ ਅੰਗ ਅੰਗਹੀਨ ।
ਪਰਿਸਯੋ ਨ ਪੇਖਯੋ ਸੁਨਯੋ ਮੇਰੋ ਕਹਾ ਨਾਮ ਹੈ ॥੬੪੨॥

ਮਾਇਆ

ਓਅੰਕਾਰਿ ਆਕਾਰੁ ਕਰਿ ਮਖੀ ਇਕ ਉਪਾਈ ਮਾਇਆ । – ੧੮/੧੧.੧

ਗੁਰਸਿਖ ਏਕ ਮੇਕ ਰੋਮ ਨ ਪੁਜਸਿ ਕੋਟਿ
ਹੋਮ ਜਗਿ ਭੋਗ ਨਈਬੇਦ ਪੂਜਾਚਾਰ ਹੈ ।
ਜੋਗ ਧਿਆਨ ਗਿਆਨ ਅਧਿਆਤਮ ਰਿਧਿ ਸਿਧਿ ਨਿਧ
ਜਲ ਤਲ ਸੰਜਮਾਦਿ ਅਨਿਕ ਪ੍ਰਕਾਰ ਹੈ ।
ਸਿੰਮ੍ਰਿਤਿ ਪੁਰਾਨ ਬੇਦ ਸਾਸਤ੍ਰ ਅਉ ਸਾਅੰਗੀਤ
ਸੁਰਸਰ ਦੇਵ ਸਬਲ ਮਾਇਆ ਬਿਸਥਾਰ ਹੈ ।
ਕੋਟਨਿ ਕੋਟਾਨਿ ਸਿਖ ਸੰਗਤਿ ਅਸੰਖ ਜਾਕੈ
ਸ੍ਰੀਗੁਰ ਚਰਨ ਨੇਤ ਨੇਤ ਨਮਸਕਾਰ ਹੈ ॥੧੯੨॥

ਗੁਰਮੁਖਿ ਸਬਦ ਸੁਰਤਿ ਹਉਮੈ ਮਾਰਿ ਮਰੈ
ਜੀਵਨਮੁਕਤਿ ਜਗਜੀਵਨ ਕੈ ਜਾਨੀਐ ।
ਅੰਤਰਿ ਨਿਰੰਤਰਿ ਅੰਤਰ ਪਟ ਘਟਿ ਗਏ
ਅੰਤਰਜਾਮੀ ਅੰਤਰਿ ਗਤਿ ਉਨਮਾਨੀਐ ।
ਬ੍ਰਹਮਮਈ ਹੈ ਮਾਇਆ ਮਾਇਆਮਈ ਹੈ ਬ੍ਰਹਮ
ਬ੍ਰਹਮ ਬਿਬੇਕ ਟੇਕ ਏਕੈ ਪਹਿਚਾਨੀਐ ।
ਪਿੰਡ ਬ੍ਰਹਮੰਡ ਬ੍ਰਹਮੰਡ ਪਿੰਡ ਓਤਪੋਤਿ
ਜੋਤੀ ਮਿਲਿ ਜੋਤਿ ਗੋਤ ਬ੍ਰਹਮ ਗਿਆਨੀਐ ॥੨੮੦॥

ਜੈਸੇ ਕੁਲਾਬਧੂ ਅੰਗ ਰਚਤਿ ਸੀਗਾਰ ਖੋੜਿ
ਤਈ ਗਨਿਕਾ ਰਚਤ ਸਕਲ ਸਿੰਗਾਰ ਜੀ ।
ਕੁਲਾਬਧੂ ਸਿਹਜਾ ਸਮੈ ਰਮੈ ਭਤਾਰ ਏਕ
ਬੇਸ੍ਵਾ ਤਉ ਅਨੇਕ ਸੈ ਕਰਤ ਬਿਬਚਾਰ ਜੀ ।
ਕੁਲਾਬਧੂ ਸੰਗਮੁ ਸੁਜਮ ਨਿਰਦੋਖ ਮੋਖ
ਬੇਸ੍ਵਾ ਪਰਸਤ ਅਪਜਦਸ ਹੁਇ ਬਿਕਾਰ ਜੀ ।
ਤੈਸੇ ਗੁਰਸਿਖਨ ਕਉ ਪਰਮ ਪਵਿਤ੍ਰ ਮਾਇਆ
ਸੋਈ ਦੁਖਦਾਇਕ ਹੁਇ ਦਹਤਿ ਸੰਸਾਰ ਜੀ ॥੩੮੪॥

ਕਹਿਯੋ ਕਹਾਕੁ ਰਮਾ ਰੰਮ ਪੂਰਬ ਜਨਮ ਬਿਖੈ ।
ਐਸੀ ਕੌਨ ਤਪਸਿਆ ਕਠਨ ਤੋਹਿ ਕੀਨੀ ਹੈ ।
ਜਾਤੇ ਗੁਨ ਰੂਪ ਔ ਕਰਮ ਕੈ ਸਕਲ ਕਲਾ ।
ਸ੍ਰੇਸਟ ਹ੍ਵੈ ਸਰਬ ਨਾਇਕਾ ਕੀ ਛਬਿ ਛੀਨੀ ਹੈ ।
ਜਗਤ ਕੀ ਜੀਵਨ ਜਗਤ ਪਤ ਚਿੰਤਾਮਨ ।
ਮੁਖ ਮੁਸਕਾਇ ਚਿਤਵਤ ਹਿਰ ਲੀਨੀ ਹੈ ।
ਕੋਟ ਬ੍ਰਹਮੰਡ ਕੇ ਨਾਯਕ ਕੀ ਨਾਯਕਾ ਭਈ ।
ਸਕਲ ਭਵਨ ਕੀ ਸ੍ਰਿਯਾ ਤੁਮਹਿ ਦੀਨੀ ਹੈ ॥੬੪੯॥

## ਮਾਇਆਧਾਰੀ

ਲੈ ਵਣਵਾਸੁ ਉਦਾਸੁ ਹੋਇ ਮਾਇਆਧਾਰੀ ਭਰਮਿ ਭੁਲਾਏ । – ੧੫/੧੧.੩

ਉਚੇ ਮਹਲ ਉਸਾਰਿ ਵਿਛਾਇ ਵਿਛਾਵਣੇ ।
ਵਡੇ ਦੁਨੀਆਦਾਰ ਨਾਉ ਗਣਾਵਣੇ ।
ਕਰਿ ਗੜ ਕੋਟ ਹਜਾਰ ਰਾਜ ਕਮਾਵਣੇ ।
ਲਖ ਲਖ ਮਨਸਬਦਾਰ ਵਜਹ ਵਧਾਵਣੇ ।
ਪੂਰ ਭਰੇ ਅਹੰਕਾਰ ਆਵਨ ਜਾਵਣੇ ।
ਤਿਤੁ ਸਚੇ ਦਰਬਾਰ ਖਰੇ ਡਰਾਵਣੇ ॥ – ੨੧/੧੪.੧-੬

ਮਾਇਆਧਾਰੀ ਭਾਰੀ ਜੋਗ ਜੁਗਤ ਜੁਗਾਤ ਹੈ॥੪੯੭.੪॥

## ਮਾਨਸਰ ਤੇ ਆਨਸਰ (ਤੁਲਨਾ)

ਚਕਈ ਚਕੋਰ ਅਹਿਨਿਸਿ ਸਸਿ ਭਾਨ ਧਿਆਨ
ਜਾਹੀ ਜਾਹੀ ਰੰਗ ਰਚਿਓ ਤਾਹੀ ਤਾਹੀ ਚਾਹੈ ਜੀ ।
ਮੀਨ ਅਉ ਪਤੰਗ ਜਲ ਪਾਵਕ ਪ੍ਰਸੰਗਿ ਹੇਤ
ਟਾਰੀ ਨ ਟਰਤ ਟੇਵ ਓਰ ਨਿਰਬਾਹੈ ਜੀ ।
ਮਾਨਸਰ ਆਨਸਰ ਹੰਸੁ ਬਗੁ ਪ੍ਰੀਤਿ ਰੀਤਿ
ਉਤਮ ਅਉ ਨੀਚ ਨ ਸਮਾਨ ਸਮਤਾ ਹੈ ਜੀ ।
ਤੈਸੇ ਗੁਰਦੇਵ ਆਨ ਦੇਵ ਸੇਵਕ ਨ ਭੇਦ
ਸਮਸਰ ਹੋਤ ਨ ਸਮੁੰਦ੍ਰ ਸਰਤਾ ਹੈ ਜੀ ॥੪੯੨॥

## ਮੀਣਾ

ਤੀਰਥ ਮੰਝਿ ਨਿਵਾਸੁ ਹੈ ਬਗੁਲਾ ਅਪਤੀਣਾ ।
ਲਵੈ ਬਬੀਹਾ ਵਰਸਦੈ ਜਲ ਜਾਇ ਨ ਪੀਣਾ ।
ਵਾਂਸੁ ਸੁਗੰਧਿ ਨ ਹੋਵਈ ਪਰਮਲ ਸੰਗਿ ਲੀਣਾ ।
ਘੁਘੂ ਸੁਝੁ ਨ ਸੁਝਈ ਕਰਮਾ ਦਾ ਹੀਣਾ ।

ਨਾਭਿ ਕਥੂਰੀ ਮਿਰਗ ਦੇ ਵਤੈ ਓਡੀਨਾ ।
ਸਤਿਗੁਰ ਸਚਾ ਪਾਤਸਿਾਹੁ ਮੁਹੁ ਕਾਲੈ ਮੀਣਾ ॥ – ੩੬/੧.੧-੬

ਨੀਲਾਰੀ ਦੇ ਮਟ ਵਿਚਿ ਪੈ ਗਿਦੜੁ ਰਤਾ ।
ਜੰਗਲ ਅੰਦਰਿ ਜਾਇ ਕੈ ਪਾਖੰਡੁ ਕਮਤਾ ।
ਦਰਿ ਸੇਵੈ ਮਿਰਗਾਵਲੀ ਹੋਇ ਬਹੈ ਅਵਤਾ ।
ਕਰੈ ਹਕੂਮਤਿ ਅਗਲੀ ਕੂੜੈ ਮਦਿ ਮਤਾ ।
ਬੋਲਣਿ ਪਾਜ ਉਘਾੜਿਆ ਜਿਉ ਮੂਲੀ ਪਤਾ ।
ਤਿਉ ਦਰਗਹਿ ਮੀਣਾ ਮਾਰੀਐ ਕਰਿ ਕੂੜੁ ਕੁਪਤਾ ॥ – ੩੬/੨.੧-੬

ਚੋਰੁ ਕਰੈ ਨਿਤ ਚੋਰੀਆਂ ਓੜਕਿ ਦੁਖ ਭਾਰੀ ।
ਨਕੁ ਕੰਨੁ ਫੜਿ ਵਢੀਐ ਰਾਵੈ ਪਰ ਨਾਰੀ ।
ਅਉਘਟ ਰੁਧੇ ਮਿਰਗ ਜਿਉ ਵਿਤੁ ਹਾਰਿ ਜੁਆਰੀ ।
ਲੰਙੀ ਕੁਹਲਿ ਨ ਆਵਈ ਪਰ ਵੇਲਿ ਪਿਆਰੀ ।
ਵਗ ਨ ਹੋਵਨਿ ਕੁਤੀਆ ਮੀਣੇ ਮੁਰਦਾਰੀ ।
ਪਾਪਹੁ ਮੂਲਿ ਨ ਤਗੀਐ ਹੋਇ ਅੰਤਿ ਖੁਆਰੀ ॥ – ੩੬/੩.੧-੬

ਚਾਨਣਿ ਚੰਦ ਨ ਪੁਜਈ ਚਮਕੈ ਟਾਨਾਣਾ ।
ਸਾਇਰ ਬੂੰਦ ਬਰਾਬਰੀ ਕਿਉ ਆਖਿ ਵਖਾਣਾ ।
ਕੀੜੀ ਇਭ ਨ ਅਪੜੈ ਕੂੜਾ ਤਿਸੁ ਮਾਣਾ ।
ਨਾਨੇਹਾਲੁ ਵਖਾਣਦਾ ਮਾ ਪਾਸਿ ਇਆਣਾ ।
ਜਿਨਿ ਤੂੰ ਸਾਜਿ ਨਿਵਾਜਿਆ ਦੇ ਪਿੰਡ ਪੁਰਾਣਾ ।
ਮੁਢਹੁ ਘੁਥਹੁ ਮੀਣਿਆ ਤੁਧੁ ਜਮ ਪੁਰਿ ਜਾਣਾ ॥ – ੩੬/੪.੧-੬

ਕੈਹਾ ਦਿਸੈ ਉਜਲਾ ਮਸੁ ਅੰਦਰਿ ਚਿਤੈ ।
ਹਰਿਆ ਤਿਲੁ ਬੂਆੜ ਜਿਉ ਫਲੁ ਕੰਮ ਨ ਕਿਤੈ ।
ਜੇਹੀ ਕਲੀ ਕਨੇਰ ਦੀ ਮਨਿ ਤਨਿ ਦੁਹੁ ਭਿਤੈ ।
ਪੇਂਝੂ ਦਿਸਨਿ ਰੰਗੁਲੇ ਮਰੀਐ ਅਗਲਿਤੈ ।
ਖਰੀ ਸੁਆਲਿਓ ਵੇਸੁਆ ਜੀਅ ਬਝਾ ਇਤੈ ।
ਖੋਟੀ ਸੰਗਤਿ ਮੀਣਿਆ ਦੁਖ ਦੇਂਦੀ ਮਿਤੈ ॥ – ੩੬/੫.੧-੬

ਬਧਿਕੁ ਨਾਦੁ ਸੁਣਾਇ ਕੈ ਜਿਉ ਮਿਰਗੁ ਵਿਣਾਹੈ ।
ਝੀਵਰੁ ਕੁੰਡੀ ਮਾਸੁ ਲਾਇ ਜਿਉ ਮਛੀ ਫਾਹੈ ।
ਕਵਲੁ ਦਿਖਾਲੈ ਮੁਹੁ ਖਿੜਾਇ ਭਵਰੈ ਵੇਸਾਹੈ ।
ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉ ਦਾਹੈ ।
ਕਲਾ ਰੂਪ ਹੋਇ ਹਸਤਨੀ ਮੈਗਲੁ ਓਮਾਹੈ ।
ਤਿਉ ਨਕਟ ਪੰਥੁ ਹੈ ਮੀਣਿਆਮਿਲਿ ਨਰਕਿ ਨਿਬਾਹੈ ॥ – ੩੬/੬.੧-੬

ਹਰਿ ਚੰਦਉਰੀ ਦੇਖਿ ਕੈ ਕਰਦੇ ਭਰਵਾਸਾ ।
ਥਲ ਵਿਚ ਤਪਨਿ ਭਠੀਆ ਕਿਉ ਲਹੈ ਪਿਆਸਾ ।
ਸੁਹਣੇ ਰਾਜੁ ਕਮਾਈਐ ਕਰਿ ਭੋਗ ਬਿਲਾਸਾ ।
ਛਾਇਆ ਬਿਰਖੁ ਨ ਰਹੈ ਥਿਰੁ ਪੁਜੈ ਕਿਉ ਆਸਾ ।
ਬਾਜੀਗਰ ਦੀ ਖੇਡ ਜਿਉ ਸਭੁ ਕੂੜੁ ਤਮਾਸਾ ।
ਰਲੈ ਜੁ ਸੰਗਤਿ ਮੀਣਿਆ ਉਠਿ ਚਲੈ ਨਿਰਾਸਾ ॥ – ੩੬/੭.੧-੬

ਕੋਇਲ ਕਾਂਉ ਰਲਾਈਅਨਿ ਕਿਉ ਹੋਵਨਿ ਇਕੈ ।
ਤਿਉ ਨਿੰਦਕ ਜਗ ਜਾਣੀਅਨਿ ਬੋਲਿ ਬੋਲਣਿ ਫਿਕੈ ।
ਬਗੁਲੇ ਹੰਸੁ ਬਰਾਬਰੀ ਕਿਉ ਮਿਕਨਿ ਮਿਕੈ ।
ਤਿਉ ਬੇਮੁਖ ਚੁਣਿ ਕਢੀਅਨਿ ਮੁਹਿ ਕਾਲੇ ਟਿਕੈ ।
ਕਿਆ ਨੀਸਾਣੀ ਮੀਣਿਆ ਖੋਟੁ ਸਾਲੀ ਸਿਕੈ ।
ਸਿਰਿ ਸਿਰਿ ਪਾਹਣੀ ਮਾਰੀਅਨਿ ਓਇ ਪੀਰ ਫਿਟਿਕੈ ॥ – ੩੬/੮.੧-੬

## ਮੁਸਲਮਾਨ/ਹਿੰਦੂ (ਗੁਰੂ ਨਾਨਕ ਸਾਹਿਬ ਸਮੇਂ)

ਵੇਖੋ : 'ਯੁਗ-ਗਰਦੀ'

## ਮੁਸਲਮਾਨ (ਗੁਰੂ ਨਾਨਕ ਸਾਹਿਬ ਸਮੇਂ)

ਵੇਖੋ : 'ਯੁਗ-ਗਰਦੀ'

## ਮੁਰੀਦ

ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ ।
ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ ।
ਗੋਲਾ ਮੁਲ ਖਰੀਦੁ ਕਾਰੇ ਜੋਵਣਾ ।
ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ ।
ਪੀਹਣਿ ਹੋਇ ਜਦੀਦ ਪਾਣੀ ਢੋਵਣਾ ।
ਪਖੇ ਦੀ ਤਾਗੀਦ ਪਗ ਮਲਿ ਧੋਵਣਾ ।
ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ ।
ਦਰ ਦਰਵੇਸ ਰਸੀਦੁ ਪਿਰਮ ਰਸੁ ਭੋਵਣਾ ।
ਚੰਦ ਮੁਮਾਰਖਿ ਈਦ ਪੁਗਿ ਖਲੋਵਣਾ ॥ – ੩/੧੮.੧-੯

ਪੈਰੀ ਪੈ ਪਾ ਖਾਕੁ ਮੁਰੀਦੈ ਥੀਵਣਾ ।
ਗੁਰ ਮੂਰਤਿ ਮੁਸਤਾਕੁ ਮਰਿ ਮਰਿ ਜੀਵਣਾ ।
ਪਰਹਰਿ ਸਭੇ ਸਾਕ ਸੁਰੰਗ ਰੰਗੀਵਣਾ ।

ਹੋਰ ਨ ਝਖਣੁ ਝਾਕ ਸਰਣਿ ਮਨੁ ਸੀਵਣਾ ।
ਪਿਰਮ ਪਿਆਲਾ ਪਾਕ ਅਮਿਅ ਰਸੁ ਪੀਵਣਾ ।
ਮਸਕੀਨੀ ਅਉਤਾਕ ਅਸਥਿਰੁ ਥੀਵਣਾ ।
ਦਸ ਅਉਰਾਤਿ ਤਲਾਕ ਸਹਜਿ ਅਲੀਵਣਾ ।
ਸਾਵਧਾਨ ਗੁਰ ਵਾਕ ਨ ਮਨ ਭਰਮੀਵਣਾ ।
ਸਬਦ ਸੁਰਤਿ ਹੁਸਨਾਕ ਪਾਰਿ ਪਰੀਵਣਾ ॥ – ੩/੧੯.੧-੯

ਪੈਰੀ ਪੈ ਰਹਰਾਸਿ ਕਰਿ ਗੁਰ ਸਿਖ ਸੁਣਿ ਗੁਰ ਸਿਖ ਮਨੀਬੀ ।
ਮੁਰਦਾ ਹੋਇ ਮੁਰੀਦ ਗਰੀਬੀ ॥ – ੪/੩.੬-੭

ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ । – ੨੭/੧੯.੪

ਮੁਰਦੇ ਵਾਂਗ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ । – ੨੮/੬.੬

## ਮੂਰਖ

ਗੁਰਮੁਖਿ ਰੰਗੁ ਨ ਦਿਸਈ ਹੋਂਦੀ ਅਖੀਂ ਅੰਨ੍ਹਾ ਸੋਈ ।
ਗੁਰਮੁਖਿ ਸਮਝਿ ਨ ਸਕਈ ਹੋਂਦੀ ਕੰਨੀਂ ਬੋਲਾ ਹੋਈ ।
ਗੁਰਮੁਖਿ ਸਬਦੁ ਨ ਗਾਵਈ ਹੋਂਦੀ ਜੀਭੈ ਗੁੰਗਾ ਗੋਈ ।
ਚਰਣ ਕਵਲ ਦੀ ਵਾਸ ਵਿਣੁ ਨਕਟਾ ਹੋਂਦੇ ਨਕਿ ਅਲੋਈ ।
ਗੁਰਮੁਖਿ ਕਾਰ ਵਿਹੂਣਿਆਂ ਹੋਂਦੀ ਕਰੀਂ ਲੁੰਜਾ ਦੁਖ ਰੋਈ ।
ਗੁਰਮਤਿ ਚਿਤਿ ਨ ਵਸਈ ਸੋ ਮਤਿ ਹੀਣੁ ਲਹਦਾ ਢੋਈ ।
ਮੂਰਖ ਨਾਲਿ ਨ ਕੋਇ ਸਥੋਈ ॥ – ੩੨/੩.੧-੭

ਘੁਘੂ ਸੁਝੁ ਨ ਸੁਝਈ ਵਸਦੀ ਛਡਿ ਰਹੈ ਓਜਾੜੀ ।
ਇਲਿ ਪੜ੍ਹਾਈ ਨ ਪੜ੍ਹੈ ਚੂਹੇ ਖਾਇ ਉਡੇ ਦੇਹਾੜੀ ।
ਵਾਸੁ ਨ ਆਵੈ ਵਾਂਸ ਨੋ ਹਉਮੈ ਅੰਗਿ ਨ ਚੰਨਣ ਵਾੜੀ ।
ਸੰਖੁ ਸਮੁੰਦਹੁ ਸਖਣਾ ਗੁਰਮਤਿ ਹੀਣਾ ਦੇਹ ਵਿਗਾੜੀ ।
ਸਿੰਮਲੁ ਬਿਰਖੁ ਨ ਸਫਲੁ ਹੋਇ ਆਪੁ ਗਣਾਏ ਵਡਾ ਅਨਾੜੀ ।
ਮੂਰਖੁ ਫਕੜਿ ਪਵੈ ਰਿਹਾੜੀ ॥ – ੩੨/੪.੧-੬

ਅੰਨ੍ਹੇ ਅਗੈ ਆਰਸੀ ਨਾਈ ਧਰਿ ਨ ਵਧਾਈ ਪਾਵੈ ।
ਬੋਲੈ ਅਗੈ ਗਾਵੀਐ ਸੂਮੁ ਨ ਡੂਮੁ ਕਵਾਇ ਪੈਨ੍ਹਾਵੈ ।
ਪੁਛੈ ਮਸਲਤਿ ਗੁੰਗਿਅਹੁ ਵਿਗੜੈ ਕੰਮੁ ਜਵਾਬੁ ਨ ਆਵੈ ।
ਫੁਲਵਾੜੀ ਵੜਿ ਗੁਣਗੁਣਾ ਮਾਲੀ ਨੋ ਨ ਇਨਾਮੁ ਦਿਵਾਵੈ ।
ਲੂਲੇ ਨਾਲਿ ਵਿਆਹੀਐ ਕਿਵ ਗਲਿ ਮਿਲਿ ਕਾਮਣਿ ਗਲਿ ਲਾਵੈ ।
ਸਭਨਾ ਚਾਲ ਸੁਹਾਵਣੀ ਲੰਗੜਾ ਕਰੇ ਲਖਾਉ ਲੰਗਾਵੈ ।

ਲੁਕੈ ਨ ਮੂਰਖੁ ਆਪੁ ਲਖਾਵੈ ॥ - ੩੨/੫.੧-੭

ਪਥਰੁ ਮੂਲਿ ਨ ਭਿਜਈ ਸਉ ਵਰ੍ਹਿਆ ਜਲਿ ਅੰਦਰਿ ਵਸੈ ।
ਪਥਰ ਖੇਤੁ ਨ ਜੰਮਈ ਚਾਰਿ ਮਹੀਨੇ ਇੰਦਰੁ ਵਰਸੈ ।
ਪਥਰਿ ਚੰਨਣੁ ਰਗੜੀਐ ਚੰਨਣ ਵਾਂਗਿ ਨ ਪਥਰੁ ਘਸੈ ।
ਸਿਲ ਵਟੇ ਨਿਤ ਪੀਸਦੇ ਰਸ ਕਸ ਜਾਣੇ ਵਾਸੁ ਨ ਰਸੈ ।
ਚਕੀ ਫਿਰੈ ਸਹੰਸ ਵਾਰ ਖਾਇ ਨ ਪੀਐ ਭੁਖ ਨ ਤਸੈ ।
ਪਥਰ ਘੜੈ ਵਰਤਣਾ ਹੇਠਿ ਉਤੇ ਹੋਇ ਘੜਾ ਵਿਣਸੈ ।
ਮੂਰਖ ਸੁਰਤਿ ਨ ਜਸ ਅਪਜਸੈ ॥ - ੩੨/੬.੧-੭

ਪਾਰਸ ਪਥਰ ਸੰਗੁ ਹੈ ਪਾਰਸ ਪਰਸਿ ਨ ਕੰਚਨੁ ਹੋਵੈ ।
ਹੀਰੇ ਮਾਣਕ ਪਥਰਹੁ ਪਥਰ ਕੋਇ ਨ ਹਾਰਿ ਪਰੋਵੈ ।
ਵਟਿ ਜਵਾਹਰੁ ਤੋਲੀਐ ਮੁਲਿ ਨ ਤੁਲਿ ਵਿਕਾਇ ਸਮੋਵੈ ।
ਪਥਰ ਅੰਦਰਿ ਅਸਟ ਧਾਤੁ ਪਾਰਸੁ ਪਰਸਿ ਸੁਵੰਨੁ ਅਲੋਵੈ ।
ਪਥਰੁ ਫਟਕ ਝਲਕਣਾ ਬਹੁ ਰੰਗੀ ਹੋਇ ਰੰਗੁ ਨ ਗੋਵੈ ।
ਪਥਰ ਵਾਸੁ ਨ ਸਾਉ ਹੈ ਮਨ ਕਠੋਰੁ ਹੋਇ ਆਪੁ ਵਿਗੋਵੈ ।
ਕਰਿ ਮੂਰਖਾਈ ਮੂਰਖੁ ਰੋਵੈ ॥ - ੩੨/੭.੧-੭

ਜਿਉਂ ਮਣਿ ਕਾਲੇ ਸਪ ਸਿਰਿ ਸਾਰ ਨ ਜਾਣੈ ਵਿਸੁ ਭਰਿਆ ।
ਜਾਣੁ ਕਥੂਰੀ ਮਿਰਗ ਤਨਿ ਝਾੜਾਂ ਸਿੰਙਦਾ ਫਿਰੈ ਅਫਰਿਆ ।
ਜਿਉਂ ਕਰਿ ਮੋਤੀ ਸਿਪ ਵਿਚਿ ਮਰਮੁ ਨ ਜਾਣੈ ਅੰਦਰਿ ਧਰਿਆ ।
ਜਿਉਂ ਗਾਈਂ ਥਣਿ ਚਿਚੁੜੀ ਦੁਧੁ ਨ ਪੀਐ ਲੋਹੂ ਜਰਿਆ ।
ਬਗਲਾ ਤਰਣਿ ਨ ਸਿਖਿਓ ਤੀਰਥਿ ਨ੍ਹਾਇ ਨ ਪਥਰੁ ਤਰਿਆ ।
ਨਾਲਿ ਸਿਆਣੇ ਭਲੀ ਭਿਖ ਮੂਰਖ ਰਾਜਹੁ ਕਾਜੁ ਨ ਸਰਿਆ ।
ਮੇਖੀ ਹੋਇ ਵਿਗਾੜੈ ਖਰਿਆ ॥ - ੩੨/੮.੧-੭

ਕਟਣੁ ਚਟਣੁ ਕੁਤਿਆਂ ਕੁਤੈ ਹਲਕ ਤੈ ਮਨੁ ਸੂਗਾਵੈ ।
ਠੰਢਾ ਤਤਾ ਕੋਇਲਾ ਕਾਲਾ ਕਰਿ ਕੈ ਹਥੁ ਜਲਾਵੈ ।
ਜਿਉ ਚਕਚੂੰਧਰ ਸਪ ਦੀ ਅੰਨ੍ਹਾ ਕੋੜ੍ਹੀ ਕਰਿ ਦਿਖਲਾਵੈ ।
ਜਾਣੁ ਰਸਉਲੀ ਦੇਹ ਵਿਚਿ ਵਢੀ ਪੀੜ ਰਖੀ ਸਰਮਾਵੈ ।
ਵੰਸਿ ਕਪੂਤੁ ਕੁਲਛਣਾ ਛਡੈ ਬਣੈ ਨ ਵਿਚਿ ਸਮਾਵੈ ।
ਮੂਰਖ ਹੇਤੁ ਨ ਲਾਈਐ ਪਰਹਰਿ ਵੈਰੁ ਅਲਿਪਤੁ ਵਲਾਵੈ ।
ਦੂਹੀਂ ਪਵਾੜੀਂ ਦੁਖਿ ਵਿਹਾਵੈ ॥ - ੩੨/੯.੧-੭

ਜਿਉ ਹਾਥੀ ਦਾ ਨ੍ਹਾਵਣਾ ਬਾਹਰਿ ਨਿਕਲਿ ਖੇਹ ਉਡਾਵੈ ।
ਜਿਉ ਊਠੈ ਦਾ ਖਾਵਣਾ ਪਰਹਰਿ ਕਣਕ ਜਵਾਹਾਂ ਖਾਵੈ ।
ਕਮਲੇ ਦਾ ਕਛੋਟੜਾ ਕਦੇ ਲਕ ਕਦੇ ਸੀਸਿ ਵਲਾਵੈ ।

ਜਿਉਂ ਕਰਿ ਟੁੰਡੇ ਹਥੜਾ ਸੋ ਚੁਤੀਂ ਸੋ ਵਾਤਿ ਵਤਾਵੈ ।
ਸੰਨ੍ਹੀ ਜਾਣੁ ਲੁਹਾਰ ਦੀ ਖਿਣੁ ਜਲਿ ਵਿਚਿ ਖਿਨ ਅਗਨਿ ਸਮਾਵੈ ।
ਮਖੀ ਬਾਣੁ ਕੁਬਾਣੁ ਹੈ ਲੈ ਦੁਰਗੰਧ ਸੁਗੰਧ ਨ ਭਾਵੈ ।
ਮੂਰਖ ਦਾ ਕਿਹੁ ਹਥਿ ਨ ਆਵੈ ॥ - ੩੨/੧੦.੧-੭

ਤੋਤਾ ਨਲੀ ਨ ਛਡਈ ਆਪਣ ਹਥੀਂ ਫਾਥਾ ਚੀਕੈ ।
ਬਾਂਦਰੁ ਮੁਠਿ ਨ ਛਡਈ ਘਰਿ ਘਰਿ ਨਚੈ ਝੀਕਣੁ ਝੀਕੈ ।
ਗਦਹੁ ਅੜੀ ਨ ਛਡਈ ਰੀਘੀ ਪਉਦੀ ਹੀਕਣਿ ਹੀਕੈ ।
ਕੁਤੇ ਚਕੀ ਨ ਚਟਣੀ ਪੂਛ ਨ ਸਿਧੀ ਧ੍ਰੀਕਣਿ ਧ੍ਰੀਕੈ ।
ਕਰਨਿ ਕੁਫਕੜ ਮੂਰਖਾਂ ਸਪ ਗਏ ਫੜਿ ਫਾਟਨਿ ਲੀਕੈ ।
ਪਗ ਲਹਾਇ ਗਣਾਇ ਸਰੀਕੈ ॥ - ੩੨/੧੧.੧-੭

ਅੰਨ੍ਹਾ ਆਖੇ ਲੜਿ ਮਰੈ ਖੁਸੀ ਹੋਵੈ ਸੁਣਿ ਨਾਉ ਸੁਜਾਖਾ ।
ਭੋਲਾ ਆਖੇ ਭਲਾ ਮੰਨਿ ਅਹਮਕੁ ਜਾਣਿ ਅਜਾਣਿ ਨ ਭਾਖਾ ।
ਧੋਰੀਂ ਆਖੈ ਹਸਿ ਦੇ ਬਲਦ ਵਖਾਣਿ ਕਰੈ ਮਨਿ ਮਾਖਾ ।
ਕਾਉਂ ਸਿਆਣਪ ਜਾਣਦਾ ਵਿਸਟਾ ਖਾਇ ਨ ਭਾਖ ਸੁਭਾਖਾ ।
ਨਾਉ ਸੁਰੀਤ ਕੁਰੀਤ ਦਾ ਮੁਸਕ ਬਿਲਾਈ ਗਾਂਡੀ ਸਾਖਾ ।
ਹੇਠਿ ਖੜਾ ਥੂ ਥੂ ਕਰੈ ਗਿਦੜ ਹਥਿ ਨ ਆਵੈ ਦਾਖਾ ।
ਬੋਲਵਿਗਾੜੁ ਮੂਰਖੁ ਭੇਡਾਖਾ ॥ - ੩੨/੧੨.੧-੭

ਰੁਖਾਂ ਵਿਚਿ ਕੁਰੁਖੁ ਹੈ ਅਰੰਡੁ ਅਵਾਈ ਆਪੁ ਗਣਾਏ ।
ਪਿਦਾ ਜਿਉ ਪੰਖੇਰੂਆਂ ਬਹਿ ਬਹਿ ਡਾਲੀ ਬਹੁਤੁ ਬਫਾਏ ।
ਭੇਡ ਭਿਵਿੰਗਾ ਮੁਹੁ ਕਰੈ ਤਰਣਾਪੈ ਦਿਹਿ ਚਾਰਿ ਵਲਾਏ ।
ਮੁਹੁ ਅਖੀ ਨਕੁ ਕਨ ਜਿਉਂ ਇੰਦ੍ਰੀਆਂ ਵਿਚਿ ਗਾਂਡਿ ਸਦਾਏ ।
ਮੀਆ ਘਰਹੁ ਨਿਕਾਲੀਐ ਤਰਕਸੁ ਦਰਵਾਜੇ ਟੰਗਵਾਏ ।
ਮੂਰਖ ਅੰਦਰਿ ਮਾਣਸਾਂ ਵਿਣੁ ਗੁਣ ਗਰਬੁ ਕਰੈ ਆਖਾਏ ।
ਮਜਲਸ ਬੈਠਾ ਆਪੁ ਲਖਾਏ ॥ - ੩੨/੧੩.੧-੭

ਮੂਰਖ ਤਿਸ ਨੋ ਆਖੀਐ ਬੋਲੁ ਨ ਸਮਝੈ ਬੋਲਿ ਨ ਜਾਣੈ ।
ਹੋਰੋ ਕਿਹੁ ਕਰਿ ਪੁਛੀਐ ਹੋਰੋ ਕਿਹੁ ਕਰਿ ਆਖਿ ਵਖਾਣੈ ।
ਸਿਖ ਦੇਇ ਸਮਝਾਈਐ ਅਰਥੁ ਅਨਰਥੁ ਮਨੈ ਵਿਚਿ ਆਣੈ ।
ਵਡਾ ਅਸਮਝੁ ਨ ਸਮਝਈ ਸੁਰਤਿ ਵਿਹੂਣਾ ਹੋਇ ਹੈਰਾਣੈ ।
ਗੁਰਮਤਿ ਚਿਤਿ ਨ ਆਣਈ ਦੁਰਮਤਿ ਮਿਤ੍ਰੁ ਸਤ੍ਰੁ ਪਰਵਾਣੈ ।
ਅਗਨੀ ਸਪਹੁੰ ਵਰਜੀਐ ਗੁਣ ਵਿਚਿ ਅਵਗੁਣ ਕਰੈ ਧਿਙਾਣੈ ।
ਮੂਤੈ ਰੋਵੈ ਮਾ ਨ ਸਿਵਾਣੈ ॥ - ੩੨/੧੪.੧-੭

ਰਾਹੁ ਛਡਿ ਉਝੜਿ ਪਵੈ ਆਗੂ ਨੋ ਭੁਲਾ ਕਰਿ ਜਾਣੈ ।
ਬੇੜੇ ਵਿਚਿ ਬਹਾਲੀਐ ਕੁਦਿ ਪਵੈ ਵਿਚਿ ਵਹਣ ਧਿਙਾਣੈ ।
ਸੁਘੜਾਂ ਵਿਚਿ ਬਹਿਠਿਆਂ ਬੋਲਿਵਿਗਾੜਿ ਉਘਾੜਿ ਵਖਾਣੈ ।
ਸੁਘੜਾਂ ਮੂਰਖ ਜਾਣਦਾ ਆਪਿ ਸੁਘੜੁ ਹੋਇ ਵਿਰਤੀਹਾਣੈ ।
ਦਿਹ ਨੋ ਰਾਤਿ ਵਖਾਣਦਾ ਚਾਮਚੜਿਕ ਜਿਵੇਂ ਟਾਨਾਣੈ ।
ਗੁਰਮਤਿ ਮੂਰਖੁ ਚਿਤਿ ਨ ਆਣੈ ॥ - ੩੨/੧੫.੧-੭

ਵੈਦਿ ਚੰਗੇਰੀ ਊਠਣੀ ਲੈ ਸਿਲ ਵਟਾ ਕਚਰਾ ਭੰਨਾ ।
ਸੇਵਕਿ ਸਿਖੀ ਵੈਦਗੀ ਮਾਰੀ ਬੁਢੀ ਰੋਵਨਿ ਰੰਨਾ ।
ਪਕੜਿ ਚਲਾਇਆ ਰਾਵਲੈ ਪਉਦੀ ਉਘੜਿ ਗਏ ਸੁ ਕੰਨਾ ।
ਪੁਛੈ ਆਖਿ ਵਖਾਣਿਉਨੁ ਉਘੜਿ ਗਇਆ ਪਾਜੁ ਪਰਛੰਨਾ ।
ਪਾਰਖੂਆ ਚੁਣਿ ਕਢਿਆ ਜਿਉ ਕਚਕੜਾ ਨ ਰਲੈ ਰਤੰਨਾ ।
ਮੂਰਖੁ ਅਕਲੀ ਬਾਹਰਾ ਵਾਂਸਹੁ ਮੂਲਿ ਨ ਹੋਵੀ ਗੰਨਾ ।
ਮਾਣਸ ਦੇਹੀ ਪਸੂ ਉਪੰਨਾ ॥ - ੩੨/੧੬.੧-੭

ਮਹਾਦੇਵ ਦੀ ਸੇਵ ਕਰਿ ਵਰੁ ਪਾਇਆ ਸਾਹੈ ਦੇ ਪੁਤੈ ।
ਦਰਬੁ ਸਰੂਪ ਸਰੇਵੜੇ ਆਏ ਵੜੇ ਘਰਿ ਅੰਦਰਿ ਉਤੈ ।
ਜਿਉ ਹਥਿਆਰੀ ਮਾਰੀਅਨਿ ਤਿਉ ਤਿਉ ਦਰਬ ਹੋਇ ਧੜਧੁਤੈ ।
ਬੁਤੀ ਕਰਦੇ ਡਿਠਿਓਨੁ ਨਾਈ ਚੈਨੁ ਨ ਬੈਠੇ ਸੁਤੈ ।
ਮਾਰੇ ਆਣਿ ਸਰੇਵੜੇ ਸੁਣਿ ਦੀਬਾਣਿ ਮਸਾਣਿ ਅਛੁਤੈ ।
ਮਥੈ ਵਾਲਿ ਪਛਾੜਿਆ ਵਾਲ ਛਡਾਇਅਨਿ ਕਿਸ ਦੈ ਬੁਤੈ ।
ਮੂਰਖੁ ਬੀਜੇ ਬੀਉ ਕੁਰੁਤੈ ॥ - ੩੨/੧੭.੧-੭

ਗੋਸਟਿ ਗਾਂਗੇ ਤੇਲੀਐ ਪੰਡਿਤ ਨਾਲਿ ਹੋਵੈ ਜਗੁ ਦੇਖੈ ।
ਖੜੀ ਕਰੈ ਇਕ ਅੰਗੁਲੀ ਗਾਂਗਾ ਦੁਇ ਵੇਖਾਲੈ ਰੇਖੈ ।
ਫੇਰਿ ਉਚਾਇ ਪੰਜਾਂਗੁਲਾ ਗਾਂਗਾ ਮੁਠਿ ਹਲਾਇ ਅਲੇਖੈ ।
ਪੈਰੀਂ ਪੈ ਉਠਿ ਚਲਿਆ ਪੰਡਿਤੁ ਹਾਰਿ ਭੁਲਾਵੈ ਭੇਖੈ ।
ਨਿਰਗੁਣੁ ਸਰਗੁਣੁ ਅੰਗ ਦੁਇ ਪਰਮੇਸਰੁ ਪੰਜਿ ਮਿਲਨਿ ਸਰੇਖੈ ।
ਅਖੀਂ ਦੋਵੈਂ ਭੰਨਸਾਂ ਮੁਕੀ ਲਾਇ ਹਲਾਇ ਨਿਮੇਖੈ ।
ਮੂਰਖ ਪੰਡਿਤੁ ਸੁਰਤਿ ਵਿਸੇਖੈ ॥ - ੩੨/੧੮.੧-੭

ਠੰਢੇ ਖੂਹਹੁੰ ਨ੍ਹਾਇ ਕੈ ਪਗ ਵਿਸਾਰਿ ਆਇਆ ਸਿਰਿ ਨੰਗੈ ।
ਘਰ ਵਿਚਿ ਰੰਨਾਂ ਕਮਲੀਆਂ ਧੁਸੀ ਲੀਤੀ ਦੇਖਿ ਕੁਢੰਗੈ ।
ਰੰਨਾਂ ਦੇਖਿ ਪਿਟੰਦੀਆਂ ਢਾਹਾਂ ਮਾਰੈਂ ਹੋਇ ਨਿਸੰਗੈ ।
ਲੋਕ ਸਿਆਪੇ ਆਇਆ ਰੰਨਾਂ ਪੁਰਸ ਜੁੜੇ ਲੈ ਪੰਗੈ ।
ਨਾਇਣ ਪੁਛਦੀ ਪਿਟਦੀਆਂ ਕਿਸ ਦੈ ਨਾਇ ਅਲਾਣੀ ਅੰਗੈ ।
ਸਹੁਰੇ ਪੁਛਹੁ ਜਾਇ ਕੈ ਕਉਣ ਮੁਆ ਨੂਹ ਉਤਰੁ ਮੰਗੈ ।

ਕਾਵਾਂ ਰੌਲਾ ਮੂਰਖੁ ਸੰਗੈ ॥ -੩੨/੧੯.੧-੭

ਜੇ ਮੂਰਖੁ ਸਮਝਾਈਐ ਸਮਝੈ ਨਾਹੀ ਛਾਂਵ ਨ ਧੁਪਾ ।
ਅਖੀਂ ਪਰਖਿ ਨ ਜਾਣਈ ਪਿਤਲ ਸੁਇਨਾ ਕੈਹਾਂ ਰੁਪਾ ।
ਸਾਉ ਨ ਜਾਣੈ ਤੇਲ ਘਿਅ ਧਰਿਆ ਕੋਲਿ ਘੜੋਲਾ ਕੁਪਾ ।
ਸੁਰਤਿ ਵਿਹੂਣਾ ਰਾਤਿ ਦਿਹੁ ਚਾਨਣੁ ਤੁਲਿ ਅਨ੍ਹੇਰਾ ਘੁਪਾ ।
ਵਾਸੁ ਕਥੂਰੀ ਥੋਮ ਦੀ ਮਿਹਰ ਕੁਲੀ ਅਧਉੜੀ ਤੁਪਾ ।
ਵੈਰੀ ਮਿਤ੍ਰ ਨ ਸਮਝਈ ਰੰਗੁ ਸੁਰੰਗ ਕੁਰੰਗੁ ਅਛੁਪਾ ।
ਮੂਰਖ ਨਾਲਿ ਚੰਗੇਰੀ ਚੁਪਾ ॥ - ੩੨/੨੦.੧-੭

## ਮੂੜ ਹਾਲਤ (ਅੰਤਿਕਾਲ)

ਜੈਸੇ ਮਧੁਮਾਖੀ ਸੀਚਿ ਸੀਚਿ ਕੈ ਇਕਤ੍ਰ ਕਰੈ
ਹਰੈ ਮਧੂ ਆਇ ਤਾਕੇ ਮੁਖਿ ਛਾਰੇ ਡਾਰਿ ਕੈ ।
ਜੈਸੇ ਬਛ ਹੇਤ ਗਊ ਸੰਚਤ ਹੈ ਖੀਰੁ ਤਾਹਿ ।
ਲੇਤ ਹੈ ਅਹੀਰੁ ਦੁਹਿ ਬਛੁਰੇ ਖਲਾਰੇ ਬਿਡਾਰ ਕੈ ।
ਜੈਸੇ ਧਰ ਖੋਦਿ ਖੋਦਿ ਕਰਿ ਬਿਲ ਸਾਜੈ ਮੂਸਾ
ਪੈਸਤ ਸਰਪੁ ਧਾਇ ਖਾਇ ਤਾਹਿ ਮਾਰਿ ਕੈ ।
ਤੈਸੇ ਕੋਟ ਪਾਪ ਕਰਿ ਮਾਇਆ ਜੋਰਿ ਜੋਰਿ ਮੂੜ
ਅੰਤਕਾਲਿ ਛਾਡਿ ਚਲੈ ਦੋਨੋ ਕਰਿ ਝਾਰਿ ਕੈ ॥੫੫੫॥

## ਮੂਲ ਮੰਤ੍ਰ, ਵਿਆਖਿਆ

ਏਕਾ ਏਕੰਕਾਰੁ ਲਿਖਿ ਦੇਖਾਲਿਆ ।
ਊੜਾ ਓਅੰਕਾਰੁ ਪਾਸਿ ਬਹਾਲਿਆ ।
ਸਤਿ ਨਾਮੁ ਕਰਤਾਰੁ ਨਿਰਭਉ ਭਾਲਿਆ ।
ਨਿਰਵੈਰਹੁ ਜੈਕਾਰੁ ਅਜੂਨਿ ਅਕਾਲਿਆ ।
ਸਚੁ ਨੀਸਾਣੁ ਅਪਾਰੁ ਜੋਤਿ ਉਜਾਲਿਆ ।
ਪੰਜ ਅਖਰ ਉਪਕਾਰ ਨਾਮੁ ਸਮਾਲਿਆ ।
ਪਰਮੇਸੁਰ ਸੁਖੁ ਸਾਰੁ ਨਦਰਿ ਨਿਹਾਲਿਆ ।
ਨਉ ਅੰਗਿ ਸੁੰਨ ਸੁਮਾਰੁ ਸੰਗਿ ਨਿਰਾਲਿਆ ।
ਨੀਲ ਅਨੀਲ ਵੀਚਾਰਿ ਪਿਰਮ ਪਿਆਲਿਆ ॥ - ੩/੧੫.੧-੯

ਏਕੰਕਾਰੁ ਇਕਾਂਗ ਲਿਖਿ ਊੜਾ ਓਅੰਕਾਰੁ ਲਿਖਾਇਆ ।
ਸਤਿਨਾਮੁ ਕਰਤਾ ਪੁਰਖੁ ਨਿਰਭਉ ਹੋਇ ਨਿਰਵੈਰੁ ਸਦਾਇਆ ।
ਅਕਾਲ ਮੂਰਤਿ ਪਰਤਖਿ ਹੋਇ ਨਾਉ ਅਜੂਨੀ ਸੈਭੰ ਭਾਇਆ ।
ਗੁਰਪਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰਿ ਹੋਂਦਾ ਆਇਆ ।
ਹੈਭੀ ਹੋਸੀ ਸਚੁ ਨਾਉ ਸਚੁ ਦਰਸਣੁ ਸਤਿਗੁਰੂ ਦਿਖਾਇਆ ।

ਸਬਦੁ ਸੁਰਤਿ ਲਿਵਲੀਣੁ ਹੋਇ ਗੁਰੁ ਚੇਲਾ ਪਰਚਾ ਪਰਚਾਇਆ ।
ਗੁਰੁ ਚੇਲਾ ਰਹਰਾਸਿ ਕਰਿ ਵੀਹ ਇਕੀਹ ਚੜ੍ਹਾਉ ਚੜ੍ਹਾਇਆ ।
ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ - ੩੯/੧.੧-੮

ਧਿਆਨ ਮੂਲ ਮੂਰਤਿ ਗੁਰੂ ਪੂਜਾ ਮੂਲ ਗੁਰੁ ਚਰਣ ਪੁਜਾਏ ।
ਮੰਤ੍ਰ ਮੂਲੁ ਗੁਰੁ ਵਾਕ ਹੈ ਸਚੁ ਸਬਦੁ ਸਤਿਗੁਰੂ ਸੁਣਾਏ । - ੪੦/੨੨.੧-੨

## ਮੈਂ-ਤੂੰ (ਜੀਵ-ਪ੍ਰਭੂ/ ਸਿਖ-ਗੁਰੂ ਤੁਲਨਾ)

ਤੋਸੋ ਨ ਨਾਥੁ ਅਨਾਥ ਨ ਮੋਸਰਿ
ਤੋਸੋ ਨ ਦਾਨੀ ਨ ਮੋ ਸੋ ਭਿਖਾਰੀ ।
ਮੋਸੋ ਨ ਦੀਨ ਦਇਆਲੁ ਨ ਤੋਸਰਿ
ਮੋਸੋ ਅਗਿਆਨੁ ਨ ਤੋਸੋ ਬਿਚਾਰੀ ।
ਮੋਸੋ ਨ ਪਤਤਿ ਨ ਪਾਵਨ ਤੋਸਰਿ
ਮੋਸੋ ਬਿਕਾਰੀ ਨ ਤੋਸੋ ਉਪਕਾਰੀ ।
ਮੇਰੇ ਹੈ ਅਵਗੁਨ ਤੂ ਗੁਨ ਸਾਗਰ
ਜਾਤ ਰਸਾਤਲ ਓਟ ਤਿਹਾਰੀ ॥੫੨੮॥

## ਮੋਨਿਧਾਰੀ

ਪੂਰਨ ਬ੍ਰਹਮ ਸਮ ਦੇਖਿ ਸਮਦਰਸੀ ਹੁਇ
ਅਕਥ ਕਥਾ ਬੀਚਾਰ ਹਾਰਿ ਮੋਨਿਧਾਰੀ ਹੈ ॥੪੫੮.੧॥

## ਮੌਤ ਅਟਲਤਾ

ਭਲਾ ਬੁਰਾ ਸੈਸਾਰ ਵਿਚਿ ਜੋ ਆਇਆ ਤਿਸੁ ਸਰਪਰ ਮਰਾਂ । - ੩੧/੧੮.੧

## ਯੁਗ-ਸਰੂਪ (ਪ੍ਰਚਲਿਤ ਖਿਆਲ)

ਚਾਰਿ ਜੁਗਿ ਕਰਿ ਥਾਪਨਾ ਸਤਿਜੁਗੁ ਤ੍ਰੇਤਾ ਦੁਆਪਰ ਸਾਜੇ ।
ਚਉਥਾ ਕਲਿਜੁਗੁ ਥਾਪਿਆ ਚਾਰਿ ਵਰਨਿ ਚਾਰੋਂ ਕੇ ਰਾਜੇ ।
ਬ੍ਰਹਮਣਿ ਛਤ੍ਰੀ ਵੈਸਿ ਸੂਦ੍ਰਿ ਜੁਗੁ ਜੁਗੁ ਏਕੋ ਵਰਨ ਬਿਰਾਜੇ ।
ਸਤਿਜੁਗਿ ਹੰਸੁ ਅਉਤਾਰੁ ਧਰਿ ਸੋਹੰ ਬ੍ਰਹਮੁ ਨ ਦੂਜਾ ਪਾਜੇ ।
ਏਕੋ ਬ੍ਰਹਮੁ ਵਖਾਣੀਐ ਮੋਹ ਮਾਇਆ ਤੇ ਬੇਮੁਹਤਾਜੇ ।
ਕਰਨਿ ਤਪਸਿਆ ਬਨਿ ਵਿਖੈ ਵਖਤੁ ਗੁਜਾਰਨਿ ਪਿੰਨੀ ਸਾਗੇ ।
ਲਖਿ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਦਰਿ ਸਾਜੇ ।
ਇਕ ਬਿਨਸੈ ਇਕ ਅਸਥਿਰੁ ਗਾਜੇ ॥ - ੧/੫.੧-੮

ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਵਡਿ ਅਵਤਾਰਾ ।
ਨਉ ਹਿਸੇ ਗਈ ਆਰਜਾ ਮਾਇਆ ਮੋਹੁ ਅਹੰਕਾਰੁ ਪਸਾਰਾ ।
ਦੁਆਪੁਰਿ ਜਾਦਵ ਵੰਸ ਕਰਿ ਜੁਗਿ ਜੁਗਿ ਅਉਧ ਘਟੈ ਆਚਾਰਾ ।
ਰਿਗ ਬੇਦ ਮਹਿ ਬ੍ਰਹਮ ਕ੍ਰਿਤਿ ਪੂਰਬ ਮੁਖਿ ਸੁਭ ਕਰਮ ਬਿਚਾਰਾ ।
ਖਤ੍ਰੀ ਥਾਪੇ ਜੁਜਰੁ ਵੇਦਿ ਦੇਖਣ ਮੁਖਿ ਬਹੁ ਦਾਨ ਦਾਤਾਰਾ ।
ਵੈਸੋਂ ਥਾਪਿਆ ਸਿਆਮ ਵੇਦੁ ਪਛਮੁ ਮੁਖਿ ਕਰਿ ਸੀਸੁ ਨਿਵਾਰਾ ।
ਰਿਗਿ ਨੀਲੰਬਰਿ ਜੁਜਰ ਪੀਤ ਸ੍ਵੇਤੰਬਰਿ ਕਰਿ ਸਿਆਮ ਸੁਧਾਰਾ ।
ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥ – ੧/੬.੧-੭

ਜੁਗ ਜੁਗ ਏਕੋ ਵਰਨ ਹੈ ਕਲਿਜੁਗਿ ਕਿਉ ਬਹੁਤੇ ਦਿਖਲਾਵੈ ।
ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥਿ ਪੜ੍ਹਿ ਰਹੈ ਭਰਮੁ ਨਹਿ ਜਾਵੈ । – ੧/੮.੫-੬

ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ ਸਭੁ ਜਗਤ ਮਰਾਵੈ ।
ਤ੍ਰੇਤੇ ਨਗਰੀ ਪੀੜੀਐ ਦੁਆਪਰਿ ਵੰਸੁ ਕੁਵੰਸ ਕੁਹਾਵੈ । – ੧/੧੩.੬-੭

ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ।
ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ ।
ਸਤਿਜੁਗਿ ਦੂਜਾ ਭਰਮੁ ਕਰਿ ਤ੍ਰੇਤੇ ਵਿਚਿ ਜੋਨੀ ਫਿਰਿ ਆਵੈ ।
ਤ੍ਰੇਤੇ ਕਰਮਾਂ ਬਾਂਧਤੇ ਦੁਆਪਰਿ ਫਿਰਿ ਅਵਤਾਰ ਕਰਾਵੈ ।
ਦੁਆਪਰਿ ਮਮਤਾ ਅਹੰ ਕਰਿ ਹਉਮੈ ਅੰਦਰਿ ਗਰਬਿ ਗਲਾਵੈ ।
ਤ੍ਰਿਹੁ ਜੁਗਾਂ ਕੇ ਕਰਮ ਕਰਿ ਜਨਮ ਮਰਨ ਸੰਸਾ ਨ ਚੁਕਾਵੈ । – ੧/੧੫.੧-੬

ਸਤਿਜੁਗੁ ਉਤਮੁ ਆਖੀਐ ਇਕੁ ਫੇੜੈ ਸਭ ਦੇਸੁ ਦੁਹੇਲਾ ।
ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਵੰਸੁ ਵਿਧੁੰਸੁ ਕੁਵੇਲਾ । – ੧੨/੧੬.੧-੩

ਸਤਿਜੁਗਿ ਇਕੁ ਵਿਗਾੜਦਾ ਤਿਸੁ ਪਿਛੈ ਫੜਿ ਦੇਸੁ ਪੀੜਾਏ ।
ਤ੍ਰੇਤੈ ਨਗਰੀ ਵਗਲੀਐ ਦੁਆਪਰਿ ਵੰਸੁ ਨਰਕਿ ਸਹਮਾਏ ।
... ... ... ... ... ... ...
ਸਤਿਜੁਗ ਸਤੁ ਤ੍ਰੇਤੈ ਜੁਗਾ ਦੁਆਪਰਿ ਪੂਜਾ ਚਾਰਿ ਦਿੜਾਏ । – ੨੩/੧੭.੧-੨-੪

ਸਤਿਜੁਗ ਪਾਪ ਕਮਾਣਿਆ ਇਕਸ ਪਿਛੈ ਦੇਸੁ ਦੁਖਾਲਾ ।
ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਪਾਪੁ ਵੰਸੁ ਕੋ ਦਾਲਾ । – ੨੬/੭.੧-੨

ਸਤਿਜੁਗਿ ਸਤਿ ਤ੍ਰੇਤੈ ਜੁਗਾ ਦੁਆਪਰਿ ਪੂਜਾ ਬਹਲੀ ਘਾਲਾ । – ੨੬/੮.੧

**ਯੁਗ-ਗਰਦੀ (ਗੁਰੂ ਨਾਨਕ ਸਾਹਿਬ-ਸਮੇਂ ਦੀ ਹਾਲਤ)**

ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ ।

ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ ।
ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ ।
ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ ।
ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ ।
ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ ।
ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ ।
ਚੜੈ ਸੂਰ ਮਿਟਿ ਜਾਇ ਅੰਧਾਰਾ ॥ – ੧/੧੭.੧-੮

ਕਲਿਜੁਗਿ ਬੋਧੁ ਅਉਤਾਰੁ ਹੈ ਬੋਧੁ ਅਬੋਧੁ ਨ ਦ੍ਰਿਸਟੀ ਆਵੈ ।
ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ ।
ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ ।
ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ ।
ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ ।
ਕੋਈ ਪੂਜੇ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ ।
ਪਉਣੁ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ ।
ਫੋਕਟਿ ਧਰਮੀ ਭਰਮਿ ਭੁਲਾਵੈ ॥ – ੧/੧੮.੧-੮

ਭਈ ਗਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ ।
ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ ।
ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ ।
ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ ।
ਖਟੁ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ ।
ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ ।
ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਦਿਖਾਏ ।
ਕਲਿਜੁਗਿ ਅੰਦਰਿ ਭਰਮਿ ਭੁਲਾਏ ॥ – ੧/੧੯.੧-੮

ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ ।
ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧ ਪਸਾਰਾ ।
ਰੋਜੇ ਈਦ ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ ।
ਪੀਰ ਪੈਕੰਬਰਿ ਅਉਲੀਏ ਗਉਸਿ ਕੁਤਬ ਬਹੁ ਭੇਖ ਸਵਾਰਾ ।
ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਾਸੀਤਿ ਉਸਾਰਾ ।
ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ ।
ਕਾਫਰਿ ਮੁਲਹਦਿ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ ।
ਪਾਪੇ ਦਾ ਵਰਤਿਆ ਵਰਤਾਰਾ ॥ – ੧/੨੦.੧-੮

ਚਾਰਿ ਵਰਨਿ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ ।
ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ ।

ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ ।
ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ ।
ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ ।
ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ ।
ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ ।
ਸਿਰੋ ਨ ਮਿਟੇ ਆਵਣਿ ਜਾਣੇ ॥ - ੧/੨੧.੧-੮

ਜਤੀ ਸਤੀ ਸੰਤੋਖੀਆ ਜਤ ਸਤ ਜੁਗਤਿ ਸੰਤੋਖ ਨ ਜਾਤੀ ।
ਸਿਧ ਨਾਥੁ ਬਹੁ ਪੰਥ ਕਰਿ ਹਉਮੈ ਵਿਚਿ ਕਰਨਿ ਕਰਮਾਤੀ ।
ਚਾਰਿ ਵਰਨ ਸੰਸਾਰ ਵਿਚਿ ਖਹਿ ਖਹਿ ਮਰਦੇ ਭਰਮਿ ਭਰਾਤੀ ।
ਛਿਅ ਦਰਸਨ ਹੋਇ ਵਰਤਿਆ ਬਾਰਹ ਵਾਟ ਉਚਾਟ ਜਮਾਤੀ ।
ਗੁਰਮੁਖਿ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਸੁਵਾਤੀ ।
ਛਿਅ ਰੁਤਿ ਬਾਰਹ ਮਾਹ ਵਿਚਿ ਗੁਰਮੁਖਿ ਦਰਸਨੁ ਸੁਝ ਸੁਝਾਤੀ ।
ਗੁਰਮੁਖਿ ਸੁਖ ਫਲੁ ਪਿਰਮ ਪਿਰਾਤੀ ॥ - ੧੨/੧੨.੧-੭

ਨਾਥਾਂ ਨਾਥੁ ਨ ਸੇਵਨੀ ਹੋਇ ਅਨਾਥੁ ਗੁਰੂ ਬਹੁ ਚੇਲੇ ।
ਕੰਨ ਪੜਾਇ ਬਿਭੂਤਿ ਲਾਇ ਖਿੰਥਾ ਖਪਰੁ ਡੰਡਾ ਹੇਲੇ ।
ਘਰਿ ਘਰਿ ਟੁਕਰ ਮੰਗਦੇ ਸਿੰਙੀ ਨਾਦੁ ਵਾਜਾਇਨਿ ਭੇਲੇ ।
ਭੁਗਤਿ ਪਿਆਲਾ ਵੰਡੀਐ ਸਿਧਿ ਸਾਧਿਕ ਸਿਵਰਾਤੀ ਮੇਲੇ ।
ਬਾਰਹ ਪੰਥ ਚਲਾਇਦੇ ਬਾਰਹ ਵਾਟੀ ਖਰੇ ਦੁਹੇਲੇ ।
ਵਿਣੁ ਗੁਰ ਸਬਦ ਨ ਸਿਝਨੀ ਬਾਜੀਗਰ ਕਰਿ ਬਾਜੀ ਖੇਲੇ ।
ਅੰਨ੍ਹੈ ਅੰਨ੍ਹਾ ਖੂਹੀ ਠੇਲੇ ॥ -੧੫/੫.੧-੭

ਸਚੁ ਦਾਤਾਰੁ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ ।
ਢਾਢੀ ਵਾਰਾਂ ਗਾਂਵਦੇ ਵੈਰ ਵਿਰੋਧ ਜੋਧ ਸਾਲਾਹੀ ।
ਨਾਈ ਗਾਵਨਿ ਸੱਦੜੇ ਕਰਿ ਕਰਤੂਤਿ ਮੁਏ ਬਦਰਾਹੀ ।
ਪੜਦੇ ਭਟ ਕਵਿਤ ਕਰਿ ਕੂੜ ਕੁਸਤੁ ਮੁਖਹਿ ਆਲਾਹੀ ।
ਹੋਇ ਅਸਿਰਿਤ ਪੁਰੋਹਿਤਾ ਪ੍ਰੀਤਿ ਪਰੀਤੈ ਵਿਰਤਿ ਮੰਗਾਹੀ ।
ਛੁਰੀਆ ਮਾਰਨਿ ਪੰਖੀਏ ਹਟਿ ਹਟਿ ਮੰਗਦੇ ਭਿਖ ਭਵਾਹੀ ।
ਗੁਰ ਪੂਰੇ ਵਿਣੁ ਰੋਵਨਿ ਧਾਹੀ ॥ - ੧੫/੬.੧-੭

**ਰਚਨਾ/ਸ੍ਰਿਸ਼ਟੀ**

ਵੇਖੋ : 'ਸ੍ਰਿਸ਼ਟੀ/ਰਚਨਾ'

**ਰਵਿਦਾਸ, ਭਗਤ**

ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ ।

ਪਾਙਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ ।
ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਪਲੇਟਾ ।
ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ ।
ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ ।
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ ।
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ ।
ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ ।
ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥ – ੧੦/੧੭.੧-੯

## ਰਾਮਦਾਸ, ਗੁਰੂ

ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ ।
ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ।
ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ ।
ਉਲਟਾ ਖੇਲੁ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ ।
ਦਿਤਾ ਲਈਐ ਆਪਣਾ ਅਣਦਿਤਾ ਕਛੂ ਹਥਿ ਨ ਆਵੈ ।
ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ ।
ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ ।
ਘਰ ਹੀ ਕੀ ਵਥੁ ਘਰੇ ਰਹਾਵੈ ॥ – ੧/੪੭.੧-੮

ਰਾਗ ਦੋਖ ਨਿਰਦੋਖੁ ਹੈ ਰਾਜੁ ਜੋਗ ਵਰਤੈ ਵਰਤਾਰਾ ।
ਮਨਸਾ ਵਾਚਾ ਕਰਮਣਾ ਮਰਮੁ ਨ ਜਾਪੈ ਅਪਰ ਅਪਾਰਾ ।
ਦਾਤਾ ਭੁਗਤਾ ਦੈਆ ਦਾਨਿ ਦੇਵਸਥਲੁ ਸਤਿਸੰਗੁ ਉਧਾਰਾ ।
ਸਹਜ ਸਮਾਧਿ ਅਗਾਧਿ ਬੋਧਿ ਸਤਿਗੁਰੁ ਸਚਾ ਸਵਾਰਣਹਾਰਾ ।
ਗੁਰੁ ਅਮਰਹੁ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ ।
ਸਬਦ ਸੁਰਤਿ ਗੁਰ ਸਿਖੁ ਹੋਇ ਅਨਹਦ ਬਾਣੀ ਨਿਝਰ ਧਾਰਾ ।
ਤਖਤੁ ਬਖਤੁ ਪਰਗਟੁ ਪਾਹਾਰਾ ॥ – ੨੪/੧੪.੧-੭

ਪੀਉ ਦਾਦੇ ਜੇਵੇਹਾ ਪੜਦਾਦੇ ਪਰਵਾਣੁ ਪੜੋਤਾ ।
ਗੁਰਮਤਿ ਜਾਗਿ ਜਗਾਇਦਾ ਕਲਿਜੁਗ ਅੰਦਰਿ ਕੌੜਾ ਸੋਤਾ ।
ਦੀਨ ਦੁਨੀ ਦਾ ਥੰਮੁ ਹੁਇ ਭਾਰੁ ਅਥਰਬਣ ਥੰਮ੍ਹਿ ਖਲੋਤਾ ।
ਭਉਜਲੁ ਭਉ ਨ ਵਿਆਪਈ ਗੁਰ ਬੋਹਿਥ ਚੜਿ ਖਾਇ ਨ ਗੋਤਾ ।
ਅਵਗੁਣ ਲੈ ਗੁਣ ਵਿਕਣੈ ਗੁਰ ਹਟ ਨਾਲੈ ਵਣਜ ਸਓਤਾ ।
ਮਿਲਿਆ ਮੂਲਿ ਨ ਵਿਛੁੜੈ ਰਤਨ ਪਦਾਰਥ ਹਾਰੁ ਪਰੋਤਾ ।
ਮੈਲਾ ਕਦੇ ਨ ਹੋਵਈ ਗੁਰ ਸਰਵਰਿ ਨਿਰਮਲ ਜਲ ਧੋਤਾ ।
ਬਾਬਣੈ ਕੁਲਿ ਕਵਲੁ ਅਛੋਤਾ ॥ – ੨੪/੧੫.੧-੮

ਗੁਰਮੁਖਿ ਮੇਲਾ ਸਚ ਦਾ ਸਚਿ ਮਿਲੈ ਸਚਿਆਰ ਸੰਜੋਗੀ ।

ਘਰਬਾਰੀ ਪਰਵਾਰ ਵਿਚਿ ਭੋਗ ਭੁਗਤਿ ਰਾਜੇ ਰਸੁ ਭੋਗੀ ।
ਆਸਾ ਵਿਚਿ ਨਿਰਾਸ ਹੁਇ ਜੋਗ ਜੁਗਤਿ ਜੋਗੀਸਰੁ ਜੋਗੀ ।
ਦੇਂਦਾ ਰਹੈ ਨ ਮੰਗੀਐ ਮਰੈ ਨ ਹੋਇ ਵਿਜੋਗ ਵਿਜੋਗੀ ।
ਆਧਿ ਬਿਆਧਿ ਉਪਾਧਿ ਹੈ ਵਾਇ ਪਿਤ ਕਫੁ ਰੋਗ ਅਰੋਗੀ ।
ਦੁਖੁ ਸੁਖੁ ਸਮਸਰਿ ਗੁਰਮਤੀ ਸੰਪੈ ਹਰਖ ਨ ਅਪਦਾ ਸੋਗੀ ।
ਦੇਹ ਬਿਦੇਹੀ ਲੋਗ ਅਲੋਗੀ ॥ – ੨੪/੧੬.੧-੭

ਸਭਨਾ ਸਾਹਿਬੁ ਇਕੁ ਹੈ ਦੂਜੀ ਜਾਇ ਨ ਹੋਇ ਨ ਹੋਗੀ ।
ਸਹਜ ਸਰੋਵਰਿ ਪਰਮਹੰਸੁ ਗੁਰਮਤਿ ਮੋਤੀ ਮਾਣਕ ਚੋਗੀ ।
ਖੀਰ ਨੀਰ ਜਿਉ ਕੂੜੁ ਸਚੁ ਤਜਣੁ ਭਜਣੁ ਗੁਰ ਗਿਆਨ ਅਧੋਗੀ ।
ਇਕ ਮਨਿ ਇਕੁ ਅਰਾਧਨਾ ਪਰਿਹਰਿ ਦੂਜਾ ਭਾਉ ਦਰੋਗੀ ।
ਸਬਦ ਸੁਰਤਿ ਲਿਵ ਸਾਧਸੰਗਿ ਸਹਜਿ ਸਮਾਧੀ ਅਗਾਧਿ ਘਰੋਗੀ ।
ਜੰਮਣੁ ਮਰਣਹੁ ਬਾਹਰੇ ਪਰਉਪਕਾਰ ਪਰਮਪਰ ਜੋਗੀ ।
ਰਾਮਦਾਸ ਗੁਰ ਅਮਰ ਸਮੋਗੀ ॥ – ੨੪/੧੭.੧-੭

## ਰਾਮਦਾਸ, ਗੁਰੂ ਦੇ ਸਿਖ

ਸਨਮੁਖ ਭਾਈ ਤੀਰਥਾ ਸਭਰਵਾਲ ਸਭੇ ਸਿਰਦਾਰਾ ।
ਪੂਰੋ ਮਾਣਕ ਚੰਦੁ ਹੈ ਬਿਸਨਦਾਸੁ ਪਰਵਾਰ ਸਧਾਰਾ ।
ਪੁਰਖੁ ਪਦਾਰਥ ਜਾਣੀਐ ਤਾਰੂ ਭਾਰੂ ਦਾਸੁ ਦੁਆਰਾ ।
ਮਹਾਂ ਪੁਰਖੁ ਹੈ ਮਹਾਨੰਦੁ ਬਿਧੀਚੰਦ ਬੁਧਿ ਬਿਮਲ ਵੀਚਾਰਾ ।
ਬਰੁਮ ਦਾਸ ਹੈ ਖੋਟੜਾ ਡੂੰਗਰੁ ਦਾਸੁ ਭਲੇ ਤਕਿਆਰਾ ।
ਦੀਪਾ ਜੇਠਾ ਤੀਰਥਾ ਸੈਸਾਰੂ ਬੂਲਾ ਸਚਿਆਰਾ ।
ਮਾਈਆ ਜਾਪਾ ਜਾਣੀਅਨਿ ਨਈਆ ਖੁਲਰ ਗੁਰੂ ਪਿਆਰਾ ।
ਤੁਲਸਾ ਵਹੁਰਾ ਜਾਣੀਐ ਗੁਰ ਉਪਦੇਸ ਅਵੇਸ ਅਚਾਰਾ ।
ਸਤਿਗੁਰ ਸਚੁ ਸਵਾਰਣਹਾਰਾ ॥ – ੧੧/੧੭.੧-੯

## ਰਾਮਾਨੰਦ/ਕਬੀਰ

ਵੇਖੋ : 'ਕਬੀਰ/ਰਾਮਾਨੰਦ'

## ਰੁਦ੍ਰ

ਵੇਖੋ : 'ਸ਼ਿਵ'

## ਲੂਣਹਰਾਮੀ/ਅਕ੍ਰਿਤਘਣ

ਵੇਖੋ : 'ਅਕ੍ਰਿਤਅਣ/ਲੂਣਹਰਾਮੀ'

### ਲੇਖਾ

ਲੇਖੈ ਅੰਦਰਿ ਸਭ ਕੋ ਸਭਨਾ ਮਸਤਕਿ ਲੇਖੁ ਲਿਖਾਇਆ ।
ਲੇਖੈ ਸਾਸ ਗਿਰਾਸ ਦੇ ਲੇਖ ਲਿਖਾਰੀ ਅੰਤੁ ਨ ਪਾਇਆ । - ੧੮/੪.੫

### ਲੋਗਾਚਾਰ

ਲੋਗਨ ਮੈ ਲੋਗਾਚਾਰ ਅਨਿਕ ਪ੍ਰਕਾਰ ਪਿਆਰ
ਮਿਥਨ ਬਿਓਹਾਰ ਦੁਖਦਾਈ ਪਹਚਾਨੀਐ ।
ਬੇਦ ਮਿਰਜਾਦਾ ਮੈ ਕਹਤ ਹੈ ਕਥਾ ਅਨੇਕ
ਸੁਨੀਐ ਨ ਤੈਸੀ ਪ੍ਰੀਤਿ ਮਨ ਮੈ ਨ ਮਾਨੀਐ ।
ਗਿਆਨ ਉਨਮਾਨ ਮੈ ਨ ਜਗਤ ਭਗਤ ਬਿਖੈ
ਰਾਗਨਾਦ ਬਾਦਿ ਆਦਿ ਅੰਤਿ ਹੂ ਨ ਜਾਨੀਐ ।
ਗੁਰਸਿਖ ਸੰਗਤਿ ਮਿਲਾਪ ਕੋ ਪ੍ਰਤਾਪੁ ਜੈਸੋ
ਤੈਸੋ ਨ ਤ੍ਰਿਲੋਕ ਬਿਖੇ ਅਉਰ ਊਰ ਆਨੀਐ॥੧੮੮॥

### ਵਾਹਿਗੁਰੂ (ਗੁਰਮੰਤ੍ਰ)

ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ । - ੧੨/੧੭.੨

ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ । - ੧੩/੨.੫

### ਵਾਦੀ ਤੇ ਖੋਜੀ (ਤੁਲਨਾ)

ਵੇਖੋ : 'ਖੋਜੀ ਤੇ ਵਾਦੀ

### ਵਿਆਖਿਆ, ਗੁਰਬਾਣੀ ਸ਼ਬਦ

ਪਵਣ ਗੁਰੂ ਗੁਰੂ ਸਬਦੁ ਹੈ ਰਾਗ ਨਾਦ ਵੀਚਾਰਾ ।
ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ ।
ਦਾਈ ਦਾਇਆ ਰਾਤਿ ਦਿਹੁ ਵਰਤੇਸ ਵਰਤਾਰਾ ।
ਸਿਵ ਸਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ ।
ਪਾਰਬ੍ਰਹਮ ਪੂਰਨ ਬ੍ਰਹਮ ਘਟਿ ਚੰਦੂ ਅਕਾਰਾ ।
ਆਪੇ ਆਪਿ ਵਰਤਦਾ ਗੁਰਮੁਖਿ ਨਿਰਧਾਰਾ । ੧੯।

ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ ।
ਓਥੈ ਟਿਕੈ ਨ ਭੁਣਹਣਾ ਚਲਿ ਨ ਸਕੈ ਉਪਰਿ ਕੀੜੀ ।
ਵਾਲਹੁ ਨਿਕੀ ਆਖੀਐ ਤੇਲੁ ਤਿਲਹੁ ਲੈ ਕੋਲੁ ਪੀੜੀ ।

ਗੁਰਮੁਖਿ ਵੰਸੀ ਪਰਮ ਹੰਸ ਖੀਰ ਨੀਰ ਨਿਰਨਉ ਚੁੰਜਿ ਵੀੜੀ ।
ਸਿਲਾ ਅਲੂਣੀ ਚਟਣੀ ਮਾਣਕ ਮੋਤੀ ਚੋਗ ਨਿਵੀੜੀ ।
ਗੁਰਮੁਖਿ ਮਾਰਗਿ ਚਲਣਾ ਆਸ ਨਿਰਾਸੀ ਝੀੜ ਉਝੀੜੀ ।
ਸਹਜਿ ਸਰੋਵਰਿ ਸਚ ਖੰਡਿ ਸਾਧਸੰਗਤਿ ਸਚ ਤਖਤਿ ਹਰੀੜੀ ।
ਚੜ੍ਹਿ ਇਕੀਹ ਪਤਿ ਪਉੜੀਆ ਨਿਰੰਕਾਰੁ ਗੁਰ ਸਬਦੁ ਸਹੀੜੀ ।
ਗੁੰਗੈ ਦੀ ਮਿਠਿਆਈਐ ਅਕਥ ਕਥਾ ਵਿਸਮਾਦੁ ਬਚੀੜੀ ।
ਗੁਰਮੁਖਿ ਸੁਖੁ ਫਲੁ ਸਹਜਿ ਅਲੀੜੀ ॥ – ੧੧/੫.੧-੧੦

ਓਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਇਆ ।
ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਇਆ ।
ਆਪੇ ਆਪਿ ਉਪਾਇ ਕੈ ਆਪੇ ਅਪਣਾ ਨਾਉ ਧਰਾਇਆ ।
ਆਦਿ ਪੁਰਖੁ ਆਦੇਸੁ ਹੈ ਹੈ ਭੀ ਹੋਸੀ ਹੋਂਦਾ ਆਇਆ ।
ਆਦਿ ਨ ਅੰਤੁ ਬਿਅੰਤੁ ਹੈ ਆਪੇ ਆਪਿ ਨ ਆਪੁ ਗਣਾਇਆ ।
ਆਪੇ ਆਪੁ ਉਪਾਇ ਸਮਾਇਆ ॥ – ੧੮/੭.੧-੬

ਜਪ ਤਪ ਸੰਜਮ ਲਖ ਲਖ ਹੋਮ ਜਗ ਨਈਵੇਦ ਕਰੋੜੀ ।
ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦੁ ਮਰੋੜੀ ।
ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨੁ ਉਪਕਾਰ ਨ ਓੜੀ ।
ਦੇਵੀ ਦੇਵ ਸਰੇਵਣੇ ਵਰ ਸਰਾਪ ਲਖ ਜੋੜ ਵਿਛੋੜੀ ।
ਦਰਸਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ ।
ਲੋਕ ਵੇਦ ਗੁਣ ਗਿਆਨ ਲਖ ਜੋਗ ਭੋਗ ਲਖ ਝਾੜਿ ਪਛੋੜੀ ।
ਸਚਹੁ ਓਰੈ ਸਭ ਕਿਹੁ ਲਖ ਸਿਆਣਪ ਸੱਭਾ ਥੋੜੀ ।
ਉਪਰਿ ਸਚੁ ਅਚਾਰੁ ਚਮੋੜੀ ॥ – ੧੮/੧੯.੧-੮

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ ।
ਸਚੀ ਦਰਗਹ ਜਾਇ ਸਚਾ ਪਿੜੁ ਮਲਿਆ ।
ਗੁਰਮੁਖਿ ਭੋਜਨੁ ਭਾਉ ਚਾਉ ਅਲਲਿਆ ।
ਗੁਰਮੁਖਿ ਨਿਹਚਲੁ ਚਿਤੁ ਨ ਹਲੈ ਹਲਿਆ ।
ਗੁਰਮੁਖਿ ਸਚੁ ਅਲਾਉ ਭਲੀ ਹੂੰ ਭਲਿਆ ।
ਗੁਰਮੁਖਿ ਸਦੇ ਜਾਨਿ ਆਵਨਿ ਘਲਿਆ ॥ – ੧੯/੧੪.੧-੬

**ਵਿਆਖਿਆ, ਮੂਲ ਮੰਤ੍ਰ**

ਵੇਖੋ : 'ਮੂਲ ਮੰਤ੍ਰ, ਵਿਆਖਿਆ'

**ਵਿਸ਼ਨੂੰ**

ਬਿਸਨੈ ਦਸ ਅਵਤਾਰ ਨਾਵ ਗਣਾਇਆ ।
ਕਰਿ ਕਰਿ ਅਸੁਰ ਸੰਘਾਰ ਵਾਦੁ ਵਧਾਇਆ । – ੧੪/੪.੧-੨

ਦਸ ਅਵਤਾਰੀ ਬਿਸਨੁ ਹੋਇ ਵੈਰ ਵਿਰੋਧ ਜੋਧ ਲੜਵਾਏ ।
ਦੇਵ ਦਾਨਵ ਕਰਿ ਦੁਇ ਧੜੇ ਦੈਤ ਹਰਾਏ ਦੇਵ ਜਿਣਾਏ ।
ਮਛ ਕਛ ਵੈਰਾਹ ਰੂਪ ਨਰ ਸਿੰਘ ਬਾਵਨ ਬੌਧ ਉਪਾਏ ।
ਪਰਸਰਾਮੁ ਰਾਮ ਕ੍ਰਿਸਨੁ ਹੋਇ ਕਿਲਕ ਕਲੰਕੀ ਨਾਉ ਗਣਾਏ ।
ਚੰਚਲ ਚਲਿਤ ਪਖੰਡ ਬਹੁ ਵਲ ਛਲ ਕਰਿ ਪਰਪੰਚ ਵਧਾਏ ।
ਪਾਰਬ੍ਰਹਮੁ ਪੂਰਨ ਬ੍ਰਹਮੁ ਨਿਰਭਉ ਨਿਰੰਕਾਰੁ ਨ ਦਿਖਾਏ ।
ਖਤ੍ਰੀ ਮਾਰਿ ਸੰਘਾਰੁ ਕਰਿ ਰਾਮਾਯਣ ਮਹਾਭਾਰਤ ਭਾਏ ।
ਕਾਮ ਕਰੋਧੁ ਨ ਮਾਰਿਓ ਲੋਭੁ ਮੋਹੁ ਅਹੰਕਾਰੁ ਨ ਜਾਏ ।
ਸਾਧ ਸੰਗਤਿ ਵਿਣੁ ਜਨਮੁ ਗਵਾਏ ॥ – ੩੯/੧੫.੧-੭

**ਵਿਣ ਗੁਣ ਗੁਰੂ**

ਵੇਖੋ : 'ਗੁਰੂ (ਵਿਣ ਗੁਣ)'

**ਵਿਦਿਆ (ਮਹਿਮਾ, ਸਿਖਾਉਣ ਦੀ)**

ਵੇਖੋ : 'ਸਬਦ-ਮਹਿਮਾ (ਸਿਖਾਉਣ ਦੀ)'

**ਵਿਯੋਗਣ (ਜੀਵ ਇਸਤਰੀ)**

ਬਿਰਹ ਬਿਓਗ ਸੋਗ ਸੇਤ ਰੂਪ ਹੁਇ ਕ੍ਰਿਤਾਸ
ਸਭ ਟੂਕ ਟੂਕ ਭਏ ਪਾਤੀ ਲਿਖੀਐ ਬਿਦੇਸ ਤੇ ।
ਬਿਰਹ ਅਗਨਿ ਸੇ ਸਵਾਨੀ ਮਾਸੁ ਕ੍ਰਿਸਨ ਹੁਇ
ਬਿਰਹਨੀ ਭੇਖ ਲੇਖ ਬਿਖਮ ਸੰਦੇਸ ਤੇ ।
ਬਿਰਹ ਬਿਓਗ ਰੋਗ ਲੇਖਨਿ ਕੀ ਛਾਤੀ ਫਾਟੀ
ਰੁਦਨ ਕਰਤ ਲਿਖੈ ਆਤਮ ਅਵੇਸ ਤੇ ।
ਬਿਰਹ ਉਸਾਸਨ ਪ੍ਰਗਾਸਨ ਦੁਖਿਤ ਗਤਿ
ਬਿਰਹਨ ਕੈਸੇ ਜੀਐ ਬਿਰਹ ਪ੍ਰਵੇਸ ਤੇ ॥੨੧੦॥

ਬਾਰੀ ਬਹੁਨਾਇਕ ਕੀ ਨਾਇਕਾ ਪਿਆਰੀ ਕੇਰੀ
ਘੇਰੀ ਆਨਿ ਪ੍ਰਬਲ ਹੁਇ ਨ੍ਰਿੰਦਾ ਨੈਨ ਛਾਇਕੈ ।
ਪ੍ਰੇਮਨੀ ਪਤਿਬ੍ਰਤਾ ਚਇਲੀ ਪ੍ਰਿਆ ਅਗਮ ਕੀ
ਨਿੰਦ੍ਰਾ ਕੋ ਨਿਰਾਦਰ ਕੈ ਸੋਈ ਨ ਭੈ ਭਾਇ ਕੈ ।
ਸਖੀ ਹੁਤੀ ਸੋਤ ਥੀ ਭਈ ਗਈ ਸੁਕਦਾਇਕ ਪੈ
ਜਹਾ ਕੇ ਤਹੀ ਲੈ ਰਾਖੇ ਸੰਗਮ ਸੁਲਾਇ ਕੈ ।
ਸੁਪਨ ਚਰਿਤ੍ਰ ਮੈ ਨ ਮਿਤ੍ਰਹਿ ਮਿਲਨ ਦੀਨੀ
ਜਮ ਰੂਪ ਜਾਮਨੀ ਨ ਨਿਬਰੈ ਬਿਹਾਇ ਕੈ ॥੨੧੯॥

ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ
ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ ।
ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ
ਬੁਧਿ ਬਲ ਹੀਨ ਸੂਧੇ ਹਸਤ ਨ ਪਾਵਰੀ ।
ਪ੍ਰੀਤ ਹੀਨ ਰੀਤਿ ਹੀਨ ਭਾਇ ਭੈ ਪ੍ਰਤੀਤ ਹੀਨ
ਚਿਤ ਹੀਨ ਬਿਤ ਹੀਨ ਸਹਜ ਸੁਭਾਵਰੀ ।
ਅੰਗ ਅੰਗਹੀਨ ਦੀਨਾਧੀਨ ਪਰਾਚੀਨ ਲਗਿ
ਚਰਨ ਸਰਨਿ ਕੈਸੇ ਪ੍ਰਾਪਤ ਹੁਇ ਰਾਵਰੀ ॥੨੨੦॥

ਵੀਚਾਰ (ਮਹਿਮਾ)

ਜੈਸੇ ਤੌ ਪ੍ਰਸੂਤ ਸਮੇ ਸਤ੍ਰ ਕਰਿ ਪ੍ਰਿਐ
ਜਨਮਤ ਸੁਤ ਪੁਨ ਰਚਤ ਸਿੰਗਾਰੈ ਜੀ ।
ਜੈਸੇ ਬੰਦਸਾਲਾ ਬਿਖੈ ਭੂਪਤ ਕੀ ਨਿੰਦਾ ਕਰੈ
ਛੂਟਤ ਹੀ ਵਾਹੀ ਸ੍ਵਾਮਿ ਕਾਮਹਿ ਸਮ੍ਹਾਰੈ ਜੀ ।
ਜੈਸੇ ਹਰ ਹਾਇ ਗਾਇ ਸਾਸਨਾ ਸਹਤ ਨਿਤ
ਕਬਹੂੰ ਨ ਸਮਝੈ ਕੁਟੇਵਹਿ ਨ ਡਾਰੈ ਜੀ ।
ਤੈਸੇ ਦੁਖ ਦੋਖ ਪਾਪੀ ਪਾਪਹਿ ਤਜਾਗਿਓ ਚਾਹੈ
ਸੰਕਟ ਮਿਟਤ ਪੁਨ ਪਾਪਹਿ ਬੀਚਾਰੈ ਜੀ ॥੫੭੭॥

ਵੇਦ

ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ । – ੧/੧੭.੫

ਦਰਗਹ ਪਤਿ ਪਰਵਾਣੁ ਮਾਣੁ ਨਿਮਾਣਿਆ ।
ਵੇਦ ਕਤੇਬ ਕੁਰਾਣੁ ਨ ਅਖਰ ਜਾਣਿਆ । – ੨੧/੪.੩.੪

ਵੇਦ ਨ ਜਾਣਨ ਭੇਦ ਕਿਹੁ ਲਿਖਿ ਪੜਿ ਸੁਣਿ ਸਣੁ ਦੇਵੀ ਦੇਵਾ । – ੨੮/੪.੩

ਵੇਦ ਨ ਪਾਇਨਿ ਭੇਦੁ ਕਿਹੁ ਪੜਿ ਪੜਿ ਪੰਡਿਤ ਸੁਣਿ ਸੁਣਿ ਸ੍ਰੋਤੇ । – ੨੯/੫.੩

ਜਪ ਤਪ ਹਠਿ ਨਿਗ੍ਰਹ ਘਣੇ ਚਉਦਹ ਵਿਦਿਆ ਵੇਦ ਵਖਾਣੇ । – ੪੦/੧੩.੧

ਭਾਗ-II

# ਭਾਈ ਗੁਰਦਾਸ ਜੀ

I

(ਭੂਮਿਕਾ)

**1.1 ਸਿੱਖ**-ਵਿਦਵਤਾ ਧਾਰਾ, ਸੰਸਾਰ-ਸਾਹਿਤ ਦੀਆਂ ਵਿਭਿੰਨ ਪ੍ਰਕਾਰੀ ਬਹੁਬਿਧਿ-ਧਾਰਾਵਾਂ ਵਿਚੋਂ ਇਕ ਮੌਲਿਕ, ਸੁਤੰਤਰ, ਮਹਤਾਪੂਰਨ ਤੇ ਸਦੀਵੀ ਕੀਮਤਾਂ ਵਾਲੀ ਧਾਰਾ ਹੈ, ਜਿਸ ਦਾ ਆਰੰਭ ਭਾਰਤੀ ਇਤਿਹਾਸ ਤੇ ਪੰਜਾਬੀ ਸਾਹਿਤ-ਇਤਿਹਾਸ ਦੀ ਕਾਲ-ਵੰਡ ਦ੍ਰਿਸ਼ਟੀ ਤੋਂ ਸਮੇਂ ਅਤੇ ਸਥਾਨ ਮੁਤਾਬਿਕ ਮਧ-ਕਾਲ ਤੇ ਪੰਜਾਬ ਵਿਚ ਹੋਇਆ। ਸੰਸਾਰ-ਧਰਮ ਸਾਹਿਤ-ਧਾਰਾਵਾਂ ਦੇ ਪ੍ਰਸੰਗ ਵਿਚ ਇਸ ਨੂੰ ਅਸੀਂ ਸਿੱਖ ਜਾਂ ਗੁਰਮਤਿ ਸਾਹਿਤ-ਧਾਰਾ ਦੇ ਨਾਂ ਨਾਲ ਜਾਣਦੇ ਹਾਂ। ਇਸ ਵਿਦਵਤਾ ਅਥਵਾ ਸਾਹਿਤ-ਧਾਰਾ ਦਾ ਆਰੰਭ, ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੁਆਰਾ ਆਪਣੀਆਂ ਸੰਸਾਰ ਯਾਤਰਾਵਾਂ (ਉਦਾਸੀਆਂ) ਦੌਰਾਨ ਬਾਣੀ-ਪ੍ਰਕਾਸ਼ ਕਰਨ ਸਮੇਂ ਹੋ ਜਾਂਦਾ ਹੈ।[1] ਜੀਵਨ ਦੇ ਆਖਰੀ ਸਮੇਂ ਗੁਰੂ ਸਾਹਿਬ ਕਰਤਾਰਪੁਰ ਸਾਹਿਬ ਵਿਖੇ ਟਿਕ ਜਾਂਦੇ ਹਨ ਤੇ ਭਾਈ ਲਹਿਣਾ (ਗੁਰੂ ਅੰਗਦ ਜੀ) ਦੁਆਰਾ ਆਪਣੀ ਬਾਣੀ ਨੂੰ ਇਕ ਥਾਂ 'ਮਰਯਾਦਾ' ਵਿਚ ਕਰਵਾਉਂਦੇ ਹਨ।[2] ਗੁਰੂ ਨਾਨਕ ਜੀ ਦੁਆਰਾ ਸੁਰੂ ਹੋਈ ਇਸ ਬਾਣੀ-ਧਾਰਾ ਵਿਚ ਦੂਜੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਦਾ ਯੋਗਦਾਨ ਅਦੁਤੀ ਹੈ, ਇਨ੍ਹਾਂ ਕੇਵਲ ਆਪ ਹੀ ਬਾਣੀ-ਪ੍ਰਕਾਸ਼ ਨਹੀਂ ਕੀਤੀ, ਬਲਕਿ ਗੁਰੂ ਨਾਨਕ-ਬਾਣੀ ਦੀ ਸੰਭਾਲ ਵੀ ਕੀਤੀ, ਇਸ ਦੇ ਨਾਲ ਹੀ ਗੁਰੂ ਨਾਨਕ ਸਾਹਿਬ ਦੀ ਜਨਮਸਾਖੀ ਤਿਆਰ ਕਰਵਾ ਕੇ, ਸੰਤ ਰੇਣਿ ਕਵੀ ਪ੍ਰੇਮ ਸਿੰਘ (ਗੁਰੂ ਅੰਗਦ-ਵੰਸ਼ ਵਿਚੋਂ ਗਿਆਰਵੀਂ ਪੀੜ੍ਹੀ) ਅਨੁਸਾਰ, ਗੁਰ-ਇਤਿਹਾਸ ਦੀ 'ਨੀਂਹ' (ਪਰੰਪਰਾ) ਵੀ ਰਖ ਦਿਤੀ :

*ਆਦਿ ਗੁਰੂ ਦੀ ਜਨਮ ਜੁ ਸਾਖੀ॥*
*ਗੁਰ ਇਤਿਹਾਸ ਨੀਂਵ ਇਨ ਰਾਖੀ॥*[3]

**1.2** ਇਸੇ ਧਾਰਾ ਵਿਚ ਤੀਜੇ, ਚੌਥੇ ਅਤੇ ਪੰਜਵੇਂ ਪਾਤਸ਼ਾਹ ਨੇ ਬੇਅੰਤ ਮਹਤਾਯੋਗ ਹਿਸਾ ਪਾਇਆ। ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਇਸ ਦੈਵੀ ਗੁਰਮਤਿ-ਧਾਰਾ ਦਾ ਪ੍ਰਮਾਣਿਕ ਮੀਲ ਪਥਰ 1604 ਈ. ਵਿਚ 'ਆਦਿ ਗ੍ਰੰਥ' ਸਾਹਿਬ ਦੀ ਸੰਪਾਦਨਾ ਕਰਕੇ ਰਖਿਆ, ਜਿਸ ਨਾਲ ਵਿਸ਼ਵ ਤੇ ਉਤਰੀ ਭਾਰਤ ਵਿਚ ਆਮ ਕਰਕੇ ਅਤੇ ਪੰਜਾਬੀ-ਜੀਵਨ ਵਿਚ ਖ਼ਾਸ ਕਰਕੇ ਸਭਿਆਚਾਰਕ ਧਰਾਤਲ ਉਤੇ ਕਈ ਵੱਡੇ ਪਰਿਵਰਤਨ ਹੋਏ। ਇਸ ਸਮੇਂ ਸਾਹਿਤ-ਧਾਰਾਵਾਂ ਦੀ ਦ੍ਰਿਸ਼ਟੀ ਤੋਂ ਜੇਕਰ ਧਿਆਨ ਨਾਲ ਵੇਖਿਆ ਜਾਵੇ ਤਾਂ ਸਾਹਿਤ-ਸਿਰਜਣਾ ਦਾ ਪ੍ਰੇਰਨਾ-ਸੋਮਾ *ਗੁਰੂ ਗ੍ਰੰਥ ਸਾਹਿਬ ਜੀ* ਦੀ ਬਾਣੀ ਤੇ ਗੁਰੂ ਸਾਹਿਬਾਨ ਦਾ ਪਵਿਤਰ ਤੇ ਆਲੌਕਿਕ ਜੀਵਨ ਹੀ ਬਣਦਾ ਹੈ, ਜਿਸ ਨਾਲ ਮੁਖ ਰੂਪ ਵਿਚ ਦੋ ਪ੍ਰਕਾਰ ਦਾ ਸਾਹਿਤ ਰੂਪ—ਗੁਰਬਾਣੀ ਵਿਆਖਿਆਕਾਰੀ (ਟੀਕੇ, ਕੋਸ਼, ਪ੍ਰਯਾਯ, ਭਾਸ਼ ਆਦਿ) ਤੇ ਇਤਿਹਾਸਕ ਪ੍ਰਕਿਰਤੀ ਦੀ ਰਚਨਾਵਾਂ (ਜਨਮਸਾਖੀਆਂ, ਗੁਰਬਿਲਾਸ ਆਦਿ)—ਸਾਹਮਣੇ ਆਉਂਦਾ ਹੈ। ਸਿੱਖ ਵਿਦਵਤਾ ਜਗਤ ਵਿਚ (ਦਸ) ਮਹਾਨ ਗੁਰੂ ਸਾਹਿਬਾਨ ਤੋਂ ਇਲਾਵਾ ਅਨੇਕਾਂ ਸਤਿਕਾਰ ਯੋਗ ਸਿੱਖ ਬਜ਼ੁਰਗ ਹਸਤੀਆਂ, ਸੰਪਰਦਾਵਾਂ, ਡੇਰੇ, ਟਕਸਾਲਾਂ...ਆਦਿ ਆਉਂਦੇ

ਹਨ। ਇਸ ਸਾਹਿਤ ਜਗਤ ਦੇ ਵਿਸ਼ਾਲ ਸਾਗਰ ਵਿਚੋਂ ਭਾਈ ਗੁਰਦਾਸ ਜੀ ਇਕ ਗਹਿਰੇ ਸਾਗਰ ਦੀ ਨਿਆਈਂ ਹਨ।

II

(ਜੀਵਨ, ਵਿਅਕਤਿਤ੍ਵ ਤੇ ਰਚਨਾ)

**2.1 ਜਿਵੇਂ** ਕਿ ਪਹਿਲਾਂ ਸੰਕੇਤ ਕੀਤਾ ਗਿਆ ਹੈ ਕਿ ਭਾਈ ਗੁਰਦਾਸ ਜੀ ਸਿੱਖ ਵਿਦਵਤਾ-ਜਗਤ ਦੀਆਂ ਸਤਿਕਾਰਯੋਗ ਹਸਤੀਆਂ ਵਿਚੋਂ ਮੁਹਰਲੀ ਕਤਾਰ ਦੇ ਸਿੱਖ ਵਿਦਵਾਨ ਹਨ, ਇਨ੍ਹਾਂ ਦੇ ਜੀਵਨ, ਖਾਨਦਾਨ, ਰਚਨਾ ਆਦਿ ਬਾਰੇ, ਮਧਕਾਲ ਦੀਆਂ ਯੁਗ-ਪ੍ਰਸਥਿਤੀਆਂ ਕਾਰਨ, ਵਿਸਤਾਰ ਸਹਿਤ ਜਾਣਕਾਰੀ ਪ੍ਰਾਪਤ ਨਹੀਂ। ਭਾਈ ਸਾਹਿਬ ਦਾ ਖਾਨਦਾਨੀ ਸੰਬੰਧ ਗੁਰੂ ਸਾਹਿਬਾਨ ਨਾਲ ਹੀ ਹੈ ਤੇ ਇਹ ਭੱਲੇ ਖਤਰੀਆਂ ਵਿਚੋਂ ਸਨ। ਭਾਈ ਰਣਧੀਰ ਸਿੰਘ ਜੀ (ਰੀਸਰਚ ਸਕਾਲਰ) ਭੱਲੇ ਖ਼ਾਨਦਾਨ ਦਾ ਪਿਛਲੇਰਾ ਸੰਬੰਧ ਸੂਰਜਬੰਸੀ ਖਤਰੀਆਂ ਵਿਚੋਂ ਦਸਰਥ ਦੇ ਪੁਤਰ ਭਰਤ ਨਾਲ ਜੋੜਦੇ ਹਨ।[4] ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ "ਭੱਲੇ ਸ਼ਰੀਣ ਖਤ੍ਰੀਆਂ ਦੀ ਇਕ ਜ਼ਾਤ ਹਨ।"[5] ਐਚ. ਏ. ਰੋਜ਼ ਵੀ ਭੱਲਿਆਂ ਨੂੰ ਖਤ੍ਰੀ ਹੀ ਲਿਖਦਾ ਹੈ।[6] ਭਾਈ ਕੇਸਰ ਸਿੰਘ ਛਿਬਰ ਅਨੁਸਾਰ "ਵਿਸ਼ਨ ਦਾਸ ਭੱਲਾ ਨਾਂ ਦਾ ਇਕ ਵਿਅਕਤੀ ਬਾਸਰਕੇ ਪਿੰਡ ਰਹਿੰਦਾ ਸੀ, ਜਿਸ ਦੇ ਘਰ 1520 ਬਿ. (1463 ਈ.) ਨੂੰ ਹਰਿ ਜੀ ਨਾਂ ਦਾ ਪੁਤਰ ਹੋਇਆ ਤੇ ਉਹ 18 ਕੁ ਸਾਲ (1538 ਬਿ./1481 ਈ.) ਦੀ ਉਮਰ ਵਿਚ ਮਰਵਾਹੇ ਖਤ੍ਰੀਆਂ ਦੇ ਘਰ ਵਿਆਹਿਆ ਗਿਆ ਤੇ ਇਹ ਪਰਿਵਾਰ ਗਿਲਵਾਲੀ ਪਿੰਡ ਆ ਵਸਿਆ, ਹਰਿ ਜੀ ਦੇ ਘਰ 1545 ਬਿ. (1488 ਈ.) ਨੂੰ ਤੇਜੋ ਪੁਤਰ ਪੈਦਾ ਹੋਇਆ, ਜਿਸ ਦੇ ਘਰ 1568 ਬਿ. (1511 ਈ.)[7] ਨੂੰ (ਗੁਰੂ) ਅਮਰਦਾਸ ਜੀ ਦਾ ਜਨਮ ਹੋਇਆ।"[8] ਭਾਈ ਰਣਧੀਰ ਸਿੰਘ ਜੀ ਅਨੁਸਾਰ "ਗੁਰੂ ਅਮਰਦਾਸ ਜੀ ਦੇ ਪਿਤਾ ਤੇਜੋ ਜਾਂ ਤੇਜ ਭਾਨ ਦੇ ਦੋ ਭਰਾ ਹੋਰ ਸਨ ਜਿਨ੍ਹਾਂ ਦੇ ਨਾਂ ਚੰਦ੍ਰਭਾਨ ਤੇ ਭਾਨ ਚੰਦ ਸਨ, ਇਨ੍ਹਾਂ ਵਿਚੋਂ ਚੰਦਰ ਭਾਨ ਦੇ ਦੋ ਪੁਤਰ ਹੋਏ, ਇਕ ਦਾਤਾਰ ਚੰਦ ਤੇ ਦੂਸਰੇ ਈਸਰ ਚੰਦ, ਇਸੇ ਈਸਰ ਦਾਸ ਦੇ ਪੁਤਰ ਭਾਈ ਗੁਰਦਾਸ ਜੀ ਸਨ।"[9]

ਉਪਰੋਕਤ ਭਾਈ ਕੇਸਰ ਸਿੰਘ ਛਿਬਰ ਤੇ ਭਾਈ ਰਣਧੀਰ ਸਿੰਘ ਜੀ ਦੀ ਸੂਚਨਾ ਦੇ ਆਧਾਰ ਉਤੇ ਭਾਈ ਗੁਰਦਾਸ ਜੀ ਦੀ ਬੰਸ ਦਾ ਸਜ਼ਰਾ ਇਸ ਤਰ੍ਹਾਂ ਬਣਦਾ ਹੈ:



ਉਪਰੋਕਤ ਸਜ਼ਰੇ ਤੋਂ ਸਪਸ਼ਟ ਹੁੰਦਾ ਹੈ ਕਿ ਭਾਈ ਗੁਰਦਾਸ ਜੀ, ਗੁਰੂ ਅਮਰਦਾਸ ਜੀ ਦੇ ਭਤੀਜੇ ਸਨ ਤੇ ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਮਾਮਾ ਸਨ, ਸੋ ਗੁਰੂ-ਘਰ ਨਾਲ ਇਨ੍ਹਾਂ ਦਾ ਨਿਕਟੀ (ਰਿਸ਼ਤੇਦਾਰੀ) ਸੰਬੰਧ ਹੈ।

**2.1.1 ਭਾਈ** ਜੀ ਦੀ ਜਨਮ-ਤਿਥਿ ਬਾਰੇ ਸਾਨੂੰ ਕੋਈ (ਹਾਲੇ ਤਕ) ਪੁਰਾਤਨ ਦਸਤਾਵੇਜ ਪ੍ਰਾਪਤ ਨਹੀਂ ਹੋਇਆ, ਸਿਰਫ਼ ਕੁਝ ਅਨੁਮਾਨਾਂ ਤਹਿਤ ਹੀ ਜਨਮ-ਤਿਥਿ ਅਨੁਮਾਨੀ ਜਾਂਦੀ ਹੈ।
ਜਦੋਂ ਪੰਚਮ ਗੁਰਦੇਵ ਗੁਰਗਦੀ ਉਤੇ (ਅਗਸਤ, 1581 ਈ. ਨੂੰ) ਬਿਰਾਜਦੇ ਹਨ ਤਾਂ ਭਾਈ ਸੰਤੋਖ ਸਿੰਘ ਅਨੁਸਾਰ ਭਾਈ ਗੁਰਦਾਸ ਜੀ ਆਗਰੇ ਤੋਂ ਆਉਂਦੇ ਹਨ ਤੇ ਬੀਬੀ ਭਾਨੀ, ਜੋ ਭਾਈ ਸਾਹਿਬ ਦੇ ਰਿਸ਼ਤੇ ਵਿਚ ਭੈਣ ਦੀ ਥਾਉਂ ਸੀ, ਨੂੰ ਮੱਥਾ ਟੇਕਦੇ ਹਨ [10] ਤੇ ਭਾਈ ਵੀਰ ਸਿੰਘ ਅਨੁਸਾਰ ਮੱਥਾ ਹਮੇਸ਼ਾਂ ਵਡੀ ਭੈਣ ਨੂੰ ਹੀ ਟੇਕਣਾ ਸੰਭਵ ਹੈ, ਇਸ ਕਰਕੇ ਆਪ ਦੀ ਜਨਮ-ਤਿਥਿ ਕਿਸੇ ਤਰ੍ਹਾਂ ਵੀ 1533 ਈ. ਤੋਂ ਪਿਛੇ ਨਹੀਂ ਜਾ ਸਕਦੀ[11], ਜਿਹਾ ਕਿ ਕੁਝ ਲੇਖਕਾਂ ਨੇ ਪ੍ਰਚਲਿਤ ਕਰ ਦਿਤਾ ਸੀ।[12] ਯਾਦ ਰਹੇ ਕਿ ਬੀਬੀ ਭਾਨੀ ਗੁਰੂ ਅਮਰਦਾਸ ਜੀ ਦੀ ਬੇਟੀ ਤੇ ਗੁਰੂ ਰਾਮਦਾਸ ਜੀ ਦੀ ਸੁਪਤਨੀ ਸੀ, ਜਿਸਦਾ ਜਨਮ 1590 ਬਿ. (1533 ਈ.) ਨੂੰ ਹੋਇਆ। [13] ਭਾਈ ਗੁਰਦਾਸ ਜੀ ਦਾ ਜਨਮ-ਸਥਾਨ ਗੋਇੰਦਵਾਲ ਹੋਣ ਬਾਰੇ ਕੋਈ ਦੋ ਰਾਵਾਂ ਨਹੀਂ। [14] ਗਿਆਨੀ ਗਿਆਨ ਸਿੰਘ ਜੀ ਅਨੁਸਾਰ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ-ਹੁਕਮਾਂ ਨਾਲ 1630 ਬਿ. (1573 ਈ.) ਵਿਚ ਗੋਇੰਦਵਾਲ ਵਸਾਇਆ। [15] ਗੁਰੂ ਅਮਰਦਾਸ ਜੀ ਗੋਇੰਦਵਾਲ ਵਸ ਗਏ ਤੇ ਗੁਰਗਦੀ (18 ਮਾਰਚ,1553 ਈ.) ਤਕ ਇਥੇ ਰਹੇ,[16] ਸੋ ਸੰਭਵ ਹੈ ਕਿ ਭਾਈ ਸਾਹਿਬ ਦਾ ਜਨਮ 1546-53 ਈ. ਦੇ ਵਿਚਕਾਰ ਕਿਤੇ ਹੋਇਆ। ਭਾਈ ਵੀਰ ਸਿੰਘ 'ਗੁਰਦਾਸ' ਨਾਂ ਵੀ, ਇਨ੍ਹਾਂ ਦੇ ਪਰਿਵਾਰ ਦਾ ਗੁਰੂ (ਅਮਰਦਾਸ) ਘਰ ਨਾਲ ਜੁੜਨ ਕਰਕੇ ਰਖਿਆ ਜਾਣਾ ਹੀ ਸਮਝਦੇ ਹਨ। [17] ਕੁਝ-ਇਕ ਵਿਦਵਾਨਾਂ ਨੂੰ ਛਡ[18] ਬਾਕੀ ਲਗਪਗ ਸਭ[19] ਆਪ ਦੀ ਜਨਮ-ਤਿਥਿ 1551 ਈ. ਹੀ ਸਵੀਕਾਰਦੇ ਹਨ, ਜੋ ਕਿ ਬਿਲਕੁਲ ਠੀਕ ਹੈ।

**2.1.2 ਜ**ਨਮ-ਤਿਥਿ ਵਾਂਗ ਆਪ ਦੀ ਪ੍ਰਲੋਕ ਸਿਧਾਰਨ ਦੀ ਤਿਥਿ ਸੰਬੰਧੀ ਵੀ ਥੋੜਾ ਮਤਭੇਦ ਹੈ। *ਗੁਰਬਿਲਾਸ ਪਾਤਸ਼ਾਹੀ ੬* ਅਨੁਸਾਰ ਆਪ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਦੀ ਹਜ਼ੂਰੀ ਵਿਚ 1686 ਬਿ./1629 ਈ. ਨੂੰ ਪ੍ਰਲੋਕ ਸਿਧਾਰੇ।[20] ਗਿਆਨੀ ਗਿਆਨ ਸਿੰਘ ਜੀ ਥੋੜਾ ਮਹੀਨੇ ਦੇ ਅੰਤਰ ਨਾਲ ਇਹੋ ਤਿਥਿ ਪ੍ਰਵਾਨ ਕਰਦੇ ਹਨ। [21] ਇਤਿਹਾਸ ਦੇ ਨਵੇਂ ਸ੍ਰੋਤ, *ਭਟ-ਵਹੀਆਂ* ਇਹ ਤਿਥਿ 1693 ਬਿ. (1636 ਈ.) ਸਵੀਕਾਰਦੀਆਂ ਹਨ। [22] ਭਾਈ ਕਾਨ੍ਹ ਸਿੰਘ ਨਾਭਾ[23] ਤੇ ਭਾਈ ਵੀਰ ਸਿੰਘ[24] ਥੋੜਾ ਫ਼ਰਕ ਨਾਲ 1637 ਈ. ਸਵੀਕਾਰਦੇ ਹਨ। ਜੰਤਰੀ ਦੇ ਹਿਸਾਬ ਨਾਲ ਸਹੀ ਤਿਥਿ 24 ਭਾਦਰੋਂ 1693 ਬਿ. (25 ਅਗਸਤ, 1636 ਈ.) ਬਣਦੀ ਹੈ। [25] ਸੋ ਭਾਈ ਗੁਰਦਾਸ ਜੀ ਦੀ ਕੁਲ ਜੀਵਨ-ਅਵਧੀ 1551-1636 ਈ. ਬਣਦੀ ਹੈ।

**2.2 ਭਾਈ** ਗੁਰਦਾਸ ਜੀ ਦਾ ਵਿਅਕਤਿਤ੍ਵ ਇਕ ਸੱਚੇ, ਆਸਾਧਾਰਨ ਤੇ ਪੂਰਨ ਗੁਰਸਿਖ ਵਾਲਾ ਹੈ। ਪਹਿਲਾਂ ਕੀਤੇ ਸੰਕੇਤ ਮੁਤਾਬਿਕ ਆਪ ਗੁਰੂ-ਘਰ ਨਾਲ ਨਾ

ਕੇਵਲ ਖਾਨਦਾਨੀ ਸੰਬੰਧ[26] ਹੀ ਰਖਦੇ ਸਨ, ਬਲਕਿ ਇਕ ਸਿੱਖ-ਗੁਰੂ ਰਿਸ਼ਤੇ ਵਿਚ ਬੱਝੇ ਹੋਏ ਸਨ। ਸਿੱਖ ਵਿਦਵਤਾ-ਜਗਤ ਵਿਚ ਆਪ ਦਾ ਸਥਾਨ ਮੁਢਲੇ ਤਥਾ ਪਹਿਲੀ ਕਤਾਰ ਦੇ ਵਿਦਵਾਨਾਂ ਵਾਲਾ ਹੈ। ਸਿੱਖ ਧਰਮ ਵਿਚ ਆਪ ਜੀ ਨੂੰ ਉਹ ਸਥਾਨ ਮਿਲਿਆ, ਜਿਹੜਾ ਹਿੰਦੂਮਤਿ ਵਿਚ ਵੇਦ ਵਿਆਸ, ਬੁਧਮਤਿ ਵਿਚ ਅਨੰਦ ਜੀ, ਇਸਲਾਮ ਵਿਚ ਇਮਾਮ ਗਜ਼ਾਲੀ ਤੇ ਇਸਾਈ ਮਤਿ ਵਿਚ ਸੰਤ ਪਾਲ ਜੀ ਨੂੰ ਪ੍ਰਾਪਤ ਹੋਇਆ। ਸਿੱਖ ਧਰਮ ਵਿਚ ਭਾਈ ਸਾਹਿਬ ਦੇ ਵਿਅਕਤਿਤ੍ਵ ਦੀ ਮਹਾਨਤਾ ਉਨ੍ਹਾਂ ਦੀ ਪੁਰਾਤਨਤਾ ਤਥਾ ਗੁਰੂ ਸਾਹਿਬਾਨ ਦੇ ਸਮਕਾਲੀ ਹੋਣ, ਸਿੱਖ ਪੰਥ ਦੇ ਵਿਕਾਸ ਤਥਾ ਪ੍ਰਚਾਰ ਵਿਚ ਪਾਏ ਯੋਗਦਾਨ, ਰਚਨਾਵਾਂ ਦੀ ਗੰਭੀਰਤਾ ਤਥਾ ਪ੍ਰਮਾਣਿਕਤਾ ਆਦਿ ਕਰਕੇ ਵਿਸ਼ੇਸ਼ ਹੈ।

**2.3 ਆਪ** ਦੀਆਂ ਰਚਨਾਵਾਂ [27] ਦੀ ਪ੍ਰਮਾਣਿਕਤਾ ਤਥਾ ਮਹਾਨਤਾ ਦਾ ਪਤਾ ਇਸ ਪਹਿਲੂ ਤੋਂ ਹੀ ਲਗ ਜਾਂਦਾ ਹੈ ਕਿ ਸਿੱਖ-ਪਰੰਪਰਾ ਨੇ ਆਪ ਦੀਆਂ ਵਾਰਾਂ ਨੂੰ ਗੁਰਬਾਣੀ ਦੀ ਕੁੰਜੀ ਕਹਿ ਕੇ ਵਡਿਆਇਆ ਹੈ ਤੇ ਗੁਰਬਾਣੀ ਤੋਂ ਬਾਅਦ ਇਸ ਦੇ ਕੀਰਤਨ/ਵਿਚਾਰ ਨੂੰ ਸਿੱਖ-ਸੰਗਠ ਵਿਚ ਪ੍ਰਵਾਨਗੀ ਦੀ ਮੋਹਰ ਪ੍ਰਾਪਤ ਹੈ।[28] ਸਿੱਖ ਇਤਿਹਾਸ ਵਿਚ ਆਪ ਦੀਆਂ ਗਵਾਹੀਆਂ ਨੂੰ ਇਤਿਹਾਸ ਦੇ ਪੁਖਤਾ ਸਬੂਤ ਵਜੋਂ ਵਰਤਿਆ ਜਾਂਦਾ ਹੈ[29] ਤੇ ਮਧ-ਕਾਲ ਦਾ ਬਹੁਤ ਸਾਰਾ ਸਾਹਿਤ ਆਪ ਦੀਆਂ ਰਚਨਾਵਾਂ ਉਤੇ ਹੀ ਉਸਰਿਆ ਹੈ।[30]

**2.3.1 ਭਾਈ** ਗੁਰਦਾਸ ਜੀ ਨੇ ਕੁੱਲ ਕਿੰਨੀ ਰਚਨਾ ਕੀਤੀ? ਇਸ ਬਾਰੇ ਹੁਣ ਪੂਰਾ ਅਨੁਮਾਨ ਲਾਉਣਾ ਅਉਖਾ ਹੈ, ਸੰਭਵ ਹੈ ਕਿ ਯੁਗ-ਗਰਦੀਆਂ ਅਥਵਾ ਇਤਿਹਾਸਕ ਕਾਰਨਾਂ ਕਰਕੇ ਆਪ ਦੁਆਰਾ ਰਚਿਤ ਸੰਪੂਰਨ ਰਚਨਾ ਪ੍ਰਾਪਤ ਨਹੀਂ ਹੋ ਸਕੀ। [31] ਵਰਤਾਮਾਨ ਸਮੇਂ ਤਕ ਸਾਨੂੰ ਆਪ ਜੀ ਦੀਆਂ ਤਿੰਨ ਭਾਖਾਵਾਂ ਵਿਚ ਤਿੰਨ-ਪ੍ਰਕਾਰੀ ਰਚਨਾਵਾਂ ਪ੍ਰਾਪਤ ਹਨ:

(ੳ) 40 ਵਾਰਾਂ, ਪੰਜਾਬੀ ਵਿਚ, [32]
(ਅ) 675 ਕਬਿਤ ਸਵਈਏ, ਬ੍ਰਜੀ ਵਿਚ ਅਤੇ
(ੲ) 6 ਸਲੋਕ, ਸੰਸਕ੍ਰਿਤ ਵਿਚ [33]

ਭਾਈ ਸਾਹਿਬ ਨੇ ਉਪਰੋਕਤ ਰਚਨਾਵਾਂ ਕਦੋਂ ਰਚੀਆਂ? ਇਹ ਨਿਰਨਾ ਕਰਨਾ ਕਾਫ਼ੀ ਕਠਿਨ ਕਾਰਜ ਹੈ, ਕਿਉਂਕਿ ਰਚਨਾਵਾਂ ਵਿਚੋਂ ਕਿਤੇ ਵੀ ਰਚਨਾਕਾਲ ਦਾ ਵੇਰਵਾ ਨਹੀਂ ਅਤੇ ਨਾ ਹੀ ਕੋਈ ਬਾਹਰੀ ਹਵਾਲਾ ਪ੍ਰਾਪਤ ਹੈ, ਉਂਝ ਭਾਵੇਂ ਵਿਦਵਾਨਾਂ ਨੇ ਕਾਫ਼ੀ ਅਨੁਮਾਨ ਲਗਾਏ ਵੀ ਹਨ[34]। ਭਾਈ ਵੀਰ ਸਿੰਘ ਅਨੁਸਾਰ "ਇਹ ਅੱਡ ਅੱਡ ਸਮਿਆਂ ਉਤੇ ਅੱਡ-ਅੱਡ ਵਾਕਯਾਤ ਦੇ ਹੋਣ ਪਰ ਤੇ ਅੱਡ-ਅੱਡ ਨਿਰੀਖਣਾਂ ਦੇ ਸਾਹਮਣੇ ਆਉਣ ਪਰ ਅੱਡ-ਅੱਡ ਵਿਸ਼ਿਆਂ 'ਤੇ ਲਿਖੀਂਦੇ ਰਹੇ।"[35] ਡਾਕਟਰ ਤਾਰਨ ਸਿੰਘ ਜੀ ਨੇ ਵਿਸ਼ੇ ਦੀ ਗੰਭੀਰਤਾ ਤੋਂ ਅਨੁਮਾਨ ਲਾ ਕੇ ਆਪ ਦੀ ਰਚਨਾ ਨੂੰ ਪ੍ਰੋਢ ਉਮਰ ਵਿਚ ਲਿਖੀ ਗਈ ਮਹਿਸੂਸ ਕੀਤਾ ਹੈ। [36]

## III
### (ਵਿਚਾਰਧਾਰਾ)

**3.1 ਵਿ**ਸ਼ੇ-ਵਸਤੂ ਦੀ ਦ੍ਰਿਸ਼ਟੀ ਤੋਂ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਦਾ ਪ੍ਰਥਮ ਲਛਣ ਗੁਰਬਾਣੀ ਦੀ ਵਿਆਖਿਆ ਹੈ; ਇਹ ਲਛਣ ਐਨਾ ਸਪਸ਼ਟ ਹੈ ਕਿ ਇਸ ਦੀ ਉਦਾਹਰਨ ਦੀ ਲੋੜ ਵੀ ਮਹਿਸੂਸ ਨਹੀਂ ਹੁੰਦੀ, ਕਈ ਪਾਉੜੀਆਂ ਤਾਂ ਗੁਰਬਾਣੀ ਦੇ ਸ਼ਬਦਾਂ ਦਾ ਲਗਪਗ ਹੂ-ਬ-ਹੂ ਉਤਾਰਾ ਜਾਪਦੀਆਂ ਹਨ। [37] ਵਿਆਖਿਆਕਾਰੀ ਦੇ ਸੰਬੰਧ ਵਿਚ ਗੁਰਬਾਣੀ ਤੋਂ ਬਾਅਦ ਆਪ ਦੀ ਆਧਾਰ-ਵਸਤੂ ਸਿੱਖ ਪੰਥ ਅਥਵਾ ਸਿੱਖ ਸੰਸਥਾਵਾਂ ਹਨ। 'ਗੁਰਮੁਖਿ ਪੰਥ'[38] ਭਾਈ ਸਾਹਿਬ ਦੀ ਦ੍ਰਿਸ਼ਟੀ ਵਿਚ ਸਭ ਤੋਂ ਨਿਰਮਲ ਤਥਾ ਉਤਮ ਪੰਥ ਹੈ। ਇਹ 'ਕਲਿਯੁਗ' ਲਈ 'ਮੁਕਤੀ' ਦਾ ਇਕੋ-ਇਕ 'ਰਾਹ' ਹੈ, ਇਸ ਤਥ ਨੂੰ ਭਾਈ ਸਾਹਿਬ ਅਨਮਤਾ ਦੀ ਤੁਲਨਾਂ ਦੇ ਪ੍ਰਸੰਗ ਵਿਚ ਪੇਸ਼ ਕਰਦੇ ਹਨ। ਭਾਈ ਸਾਹਿਬ ਨੇ ਸਿੱਖ ਪੰਥ ਨੂੰ ਅਤਿ ਗੰਭੀਰਤਾ ਤੇ ਅਧਿਆਤਮਕ ਪ੍ਰਸੰਗ ਵਿਚ ਵੇਖਿਆ ਹੈ, ਉਨ੍ਹਾਂ ਅਨੁਸਾਰ ਸਿੱਖ ਪੰਥ ਦੀ ਨੀਂਹ ਗੁਰੂ ਨਾਨਕ ਸਾਹਿਬ ਨੇ ਰਖ ਕੇ ਤਿੰਨ ਵਡੇ ਕਾਰਜ ਕੀਤੇ-

ਪਹਿਲਾ-ਟੁਕੜਿਆਂ ਵਿਚ ਵੰਡੇ ਸਚ (ਰੱਬ) ਨੂੰ ਇਕ ਕੀਤਾ:

*ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗਿ ਅੰਦਰਿ ਇਕ ਦਿਖਾਇਆ।* [39]

ਦੂਜਾ-ਇਕ 'ਸਚ' ਦੇ ਆਧਾਰ ਉਤੇ ਜਾਤਾਂ, ਜਮਾਤਾਂ ਵਿਚ ਵੰਡੀ ਹੋਈ ਮਨੁਖ ਜਾਤੀ ਨੂੰ 'ਇਕ' ਕੀਤਾ:

*ਚਾਰੇ ਪੈਰ ਧਰਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।* [40]

ਤੀਜਾ-ਇਸ 'ਮਹਾਨ ਸਚ' (ਇਕ ਰੱਬ, ਇਕੋ ਮਨੁਖਤਾ) ਨੂੰ ਸਦੀਵਤਾ ਦੇਣ ਲਈ 'ਪੰਥ' ਸਥਾਪਿਤ ਕੀਤਾ:

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।* [41]

**3.2 ਵਿ**ਆਖਿਆ ਦੇ ਦ੍ਰਿਸ਼ਟੀਕੋਣ ਤੋਂ ਭਾਈ ਸਾਹਿਬ ਨੇ ਗੁਰੂ-ਸੰਸਥਾ, ਇਕ-ਜੋਤਿ, ਸਤਿਸੰਗਤ, ਗੁਰਸਿਖੀ, ਸ਼ਬਦ ਜਾਂ ਨਾਮ ਕਮਾਈ ਨੂੰ ਮੁਖ ਰੂਪ ਵਿਚ ਲਿਆ ਹੈ। ਸਮੁਚੀ ਰਚਨਾ ਦਾ ਲਗਪਗ 20 ਫੀਸਦੀ ਭਾਗ ਤਥਾ ਹਿਸਾ 'ਗੁਰਮੁਖਿ' ਦੀ ਵਿਆਖਿਆ ਹੈ। ਭਾਈ ਸਾਹਿਬ ਅਨੁਸਾਰ ਗੁਰੂ ਸਾਹਿਬਾਨ ਵਲੋਂ ਸਾਜਿਆ ਆਦਰਸ਼ਿਕ ਮਨੁਖ 'ਗੁਰਮੁਖਿ' ਹੈ, ਜਿਹੜਾ ਧਰਤੀ ਦੇ ਹੋਰ ਕਿਸੇ ਵੀ ਦੇਵੀ-ਦੇਵਤੇ, ਯੋਧੇ, ਮਹਾਂਪੁਰਖ, ਸਿਧ, ਜਤੀ ਆਦਿਕ ਤੋਂ ਕਿਤੇ ਉਤਮ ਹੈ। [42] ਗੁਰੂ ਸਾਹਿਬ ਦਾ ਮਿਸ਼ਨ ਹੀ ਗੁਰਮੁਖਿ ਦੀ ਸਾਜਨਾ ਕਰਨਾ ਸੀ। [43]

**3.3 ਵਿ**ਸ਼ੇ-ਵਸਤੂ ਦੀ ਦ੍ਰਿਸ਼ਟੀ ਤੋਂ *ਕਬਿਤ ਸਵਈਏ* ਅਨੁਭਵ ਪ੍ਰਧਾਨ ਕਹੇ ਜਾ ਸਕਦੇ ਹਨ, ਜਿਨ੍ਹਾਂ ਵਿਚ ਵਧੇਰੇ ਕਰਕੇ ਆਤਮਿਕ-ਜਗਿਆਸੂ ਦੀ ਉਸ ਅਵਸਥਾ ਦਾ ਜ਼ਿਕਰ ਹੈ, ਜਦੋਂ ਉਹ ਆਤਮਿਕ ਤੌਰ ਉਤੇ ਪਰਮਾਤਮਾ ਨਾਲ ਇਕ-ਮਿਕ ਹੁੰਦਾ ਹੈ। ਭਾਈ ਸਾਹਿਬ ਇਸ ਅਵਸਥਾ ਲਈ ਪਿਰਮ ਰਸ, ਅਨਹਦ ਨਾਦ, ਉਨਮਨੀ ਅਵਸਥਾ, ਦਸਮ ਦਵਾਰ, ਲਿਵ, ਪ੍ਰਿਅ ਰਸ ਆਦਿ ਸ਼ਬਦਾਂ/ਸਮਾਸਾਂ ਦਾ ਪ੍ਰਯੋਗ ਕਰਦੇ ਹਨ। [44] ਵਾਰਾਂ ਵਿਚ, ਪਹਿਲਾਂ ਕੀਤੇ ਸੰਕੇਤਾਂ ਮੁਤਾਬਿਕ, ਇਤਿਹਾਸਕਤਾ ਦਾ ਵਡਾ ਹਿਸਾ ਹੈ। ਇਹ ਸਮਕਾਲੀਨ ਸਿੱਖ ਪੰਥ ਦੀ ਬਣਤਰ ਤੇ ਸਥਿਤੀ ਨੂੰ ਸਮਝਣ ਦਾ ਭਰੋਸੇਯੋਗ ਸ੍ਰੋਤ

ਹਨ। ਅਸਲ ਵਿਚ ਉਹਨਾਂ ਦਾ ਵਿਸ਼ਾ ਵਧੇਰੇ ਕਰਕੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਨਾਲ ਸੰਬੰਧਿਤ ਹੈ।

## IV
(ਸ਼ਿਲਪ)

**4.1 ਸ**ਾਹਿਤਕ ਦ੍ਰਿਸ਼ਟੀ ਤਥਾ ਕਾਵਿ-ਖੂਬੀਆਂ ਪਖੋਂ ਭਾਈ ਗੁਰਦਾਸ ਜੀ ਦੀ ਰਚਨਾ ਮਹਾਨ ਦਰਜ਼ੇ ਦੀ ਹੈ। ਭਾਈ ਸਾਹਿਬ ਦੀਆਂ ਵਾਰਾਂ ਵਿਚਾਰ, ਕਲਾ ਤੇ ਰੂਪ ਦੀ ਸੁੰਦਰਤਾ ਦਾ ਸੁਡੌਲ ਰੂਪ ਹਨ। ਆਪ ਕਿਸੇ ਵੀ ਵਿਚਾਰ ਦੀ ਪੇਸ਼ਕਾਰੀ ਪ੍ਰਮਾਣਾਂ ਸਾਹਿਤ ਕਰਦੇ ਹਨ ਤੇ ਪ੍ਰਮਾਣਾਂ ਦੀਆਂ ਝੜੀਆਂ ਲਾ ਦਿੰਦੇ ਹਨ। ਪੇਸ਼ ਕੀਤੇ ਪ੍ਰਮਾਣ ਵੀ ਜੀਵਨ ਤਜ਼ਰਬੇ ਵਿਚ ਆਏ ਜਾਂ ਆਉਣ ਵਾਲੇ ਹੁੰਦੇ ਹਨ। ਭਾਈ ਸਾਹਿਬ ਨੇ ਵਿਚਾਰ ਪ੍ਰਗਟਾਵੇ ਦਾ ਮਾਧਿਅਮ 'ਵਾਰ-ਰੂਪ' ਤੇ 'ਸਵਈਏ' ਨੂੰ ਚੁਣਿਆ ਹੈ। ਭਾਈ ਸਾਹਿਬ ਦੀਆਂ ਵਾਰਾਂ, ਵਾਰ-ਵਰਗਵੰਡ ਵਿਚ ਅਧਿਆਤਮਕ ਵਾਰਾਂ ਦੇ ਕੋਟੇ ਦੀਆਂ ਹਨ, ਜਿਨ੍ਹਾਂ ਵਿਚ ਸਦਾਚਾਰਕ ਉਪਦੇਸ਼ ਹਨ। ਵਾਰ ਵਿਚਲੇ ਛੰਦ-ਰੂਪ ਪਉੜੀ ਨੂੰ ਸਫਲਤਾ ਨਾਲ ਚਿਤਰਿਆ ਗਿਆ ਹੈ। ਵਾਰ ਲੋਕ-ਕਾਵਿ ਰੂਪ ਹੈ ਤੇ ਭਾਈ ਸਾਹਿਬ ਨੇ ਇਨ੍ਹਾਂ ਦੀਆਂ ਮਾਤਰਾਵਾਂ ਇਛਾਨਕੂਲ ਵਰਤੀਆਂ ਹਨ।

**4.2 ਭ**ਾਸ਼ਾ ਪਖੋਂ *ਵਾਰਾਂ* ਪੰਜਾਬੀ, *ਕਬਿਤ ਸਵਈਏ* ਬ੍ਰਿਜ ਤੇ *ਸਲੋਕ* ਸੰਸਕ੍ਰਿਤ ਵਿਚ ਹਨ। ਭਾਈ ਸਾਹਿਬ ਦੀਆਂ ਵਾਰਾਂ ਉਤੇ ਹੋਰ ਬੋਲੀਆਂ ਖ਼ਾਸਕਰ ਫ਼ਾਰਸੀ, ਜੋ ਸਮਕਾਲੀ ਸਰਕਾਰੀ ਬੋਲੀ/ਭਾਸ਼ਾ ਸੀ, ਦਾ ਨਾ-ਮਾਤਰ ਅਸਰ ਹੈ। ਭਾਈ ਸਾਹਿਬ ਦਾ ਗਿਆਨ ਐਨਾ ਗੰਭੀਰ ਤੇ ਵਿਸ਼ਾਲ ਹੈ ਕਿ ਇਕੋ ਵਿਚਾਰ ਨੂੰ ਕਈ ਦ੍ਰਿਸ਼ਟੀਕੋਣਾਂ, ਵਖ-ਵਖ ਉਪਮਾਵਾਂ ਤੇ ਦ੍ਰਿਸ਼ਟਾਂਤਾਂ ਰਾਹੀ ਪੇਸ਼ ਕਰਦੇ ਹਨ। ਮਿਸਾਲ ਲਈ ਪਰਮਾਤਮਾ ਦੀ ਵਿਆਪਕਤਾ ਦਰਸਾਉਣ ਲਈ ਜਲ, ਸਵਾਂਤ-ਬੂੰਦ, ਦੀਵਾ, ਸੂਤਰ, ਕਪਾਹ, ਗੰਨਾ, ਅੱਗ, ਫੁਲ, ਪਿਤਲ, ਸੋਨਾ... ਗੱਲ ਕੀ ਅਨੇਕਾਂ ਦ੍ਰਿਸ਼ਟਾਂਤਾਂ ਦੀ ਝੜੀ ਲਾ ਦਿਤੀ ਹੈ।[45] ਭਾਈ ਸਾਹਿਬ ਦੀ ਰਚਨਾਵਾਂ ਵਿਚ ਪੰਜਾਬੀ ਸ਼ਬਦ-ਭੰਡਾਰ, ਨਵ-ਸਮਾਸ, ਮੁਹਾਵਰੇ, ਅਖੌਤਾਂ, ਭਾਰਤੀ ਤੇ ਸਾਮੀ ਪੌਰਾਣ-ਪਰੰਪਰਾ ਦੀਆਂ ਮਿਥਾਂ, ਰੂਪਕ, ਉਪਮਾਵਾਂ, ਅਲੰਕਾਰ ਆਦਿ ਬਹੁਤ ਕੁਝ ਦ੍ਰਿਸ਼ਟੀਗੋਚਰ ਹੁੰਦਾ ਹੈ।

## V
(ਸ੍ਰੋਤ)

**5.1 ਮ**ਧ-ਕਾਲ ਦੇ ਹੋਰਾਂ ਸੰਤਾਂ, ਭਗਤਾਂ ਤਥਾ ਮਹਾਨ-ਪੁਰਸ਼ਾਂ ਵਾਂਗ ਭਾਈ ਗੁਰਦਾਸ ਜੀ ਦੇ ਜੀਵਨ ਬਿਰਤਾਂਤ ਪੂਰੇ ਤਥਾ ਪ੍ਰਮਾਣਿਕ ਨਹੀਂ ਮਿਲਦੇ। ਰਵਾਇਤੀ ਕਿਸਮ ਦੇ ਮਿਲਦੇ ਸ੍ਰੋਤਾਂ ਵਿਚੋਂ ਕਾਲ-ਕ੍ਰਮ ਦੀ ਦ੍ਰਿਸ਼ਟੀ ਤੋਂ ਸਭ ਤੋਂ ਪਹਿਲਾ ਸ੍ਰੋਤ *ਗੁਰਬਿਲਾਸ ਪਾਤਸ਼ਾਹੀ ੬* ਹੈ, ਜਿਹੜੀ ਭਾਈ ਭਗਤ ਸਿੰਘ ਨੇ 1718 ਈ. ਵਿਚ ਭਾਈ ਮਨੀ ਸਿੰਘ ਦੇ ਮੌਖਿਕ ਬਚਨਾਂ ਆਧਾਰਿਤ ਲਿਖੀ।[46] ਇਸ ਰਚਨਾ ਵਿਚ ਭਾਈ ਸਾਹਿਬ ਦੀ ਸਖਸ਼ੀਅਤ, ਸਫ਼ਰ, ਕਾਰਜ, ਬਾਣੀ-ਲਿਖਣ, ਪਰਲੋਕ ਗਵਨ ਆਦਿ ਬਾਰੇ ਮਹਤਪੂਰਨ ਵੇਰਵੇ ਮਿਲਦੇ ਹਨ।[47]

ਦੂਸਰਾ ਮਹਤਪੂਰਨ ਸ੍ਰੋਤ ਭਾਈ ਕੇਸਰ ਸਿੰਘ ਛਿਬਰ ਰਚਿਤ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* ਹੈ, ਜੋ 1769 ਈ. ਦੀ ਰਚਨਾ ਹੈ।[48] ਇਸ ਵਿਚ ਭਾਈ ਸਾਹਿਬ

ਦੇ ਖਾਨਦਾਨ, ਬਾਣੀ-ਲਿਖਣ ਸੇਵਾ ਆਦਿ ਬਾਰੇ ਤਵਾਰੀਖੀ ਦ੍ਰਿਸ਼ਟੀ ਤੋਂ ਕਾਫ਼ੀ ਮੁਲਵਾਨ ਵੇਰਵੇ ਪ੍ਰਾਪਤ ਹੁੰਦੇ ਹਨ।[49] *ਮਹਿਮਾ ਪ੍ਰਕਾਸ਼ ਕਵਿਤਾ* [50] (1776 ਈ.) ਤੇ *ਮਹਿਮਾ ਪ੍ਰਕਾਸ਼ ਵਾਰਤਕ* [51] (1773 ਈ.) ਨੇ ਵੀ ਕਾਫ਼ੀ ਮੁਲਵਾਨ ਸੰਕੇਤ ਦਿਤੇ ਹਨ।ਭਾਈ ਸਾਹਿਬ ਦੇ ਜੀਵਨ ਬਿਰਤਾਂਤ, ਕਾਰਜਾਂ, ਸਫ਼ਰ, ਪ੍ਰਚਾਰ-ਸੇਵਾ, ਬਾਣੀ-ਲਿਖਣ ਸੇਵਾ ਆਦਿ ਬਾਰੇ ਕਾਫ਼ੀ ਵਿਸਤਾਰ ਨਾਲ ਵੇਰਵਾ ਦੇਣ ਵਾਲਾ ਗ੍ਰੰਥ ਭਾਈ ਸੰਤੋਖ ਸਿੰਘ ਚੂੜਾਮਣਿ ਜੀ ਰਚਿਤ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* (1843 ਈ.) ਹੈ[52] । ਇਸੇ ਲੜੀ ਵਿਚ ਗਿਆਨੀ ਗਿਆਨ ਸਿੰਘ ਰਚਿਤ ਰਚਨਾਵਾਂ ਨੂੰ ਰਖਿਆ ਜਾ ਸਕਦਾ ਹੈ।[53]

ਉਪਰੋਕਤ ਤੋਂ ਬਿਨ੍ਹਾਂ *ਭਟ ਵਹੀ ਤਲੌਂਡਾ*,[54] *ਸ਼ਹੀਦ ਬਿਲਾਸ*,[55] *ਗੁਰਪ੍ਰਣਾਲੀਆਂ* [56], *ਮਹਾਨ ਕੋਸ਼* [57] ਆਦਿ ਅਨੇਕਾਂ ਮੁਲਵਾਨ ਸੰਕੇਤ ਕਰਦੇ ਹਨ। ਭਾਈ ਸਾਹਿਬ ਦੀ ਆਪਣੀ ਰਚਨਾ ਉਨ੍ਹਾਂ ਦੀ ਵਿਦਵਤਾ ਤਥਾ ਵਿਅਕਤਿਤ੍ਵ ਦੀ ਪ੍ਰਮਾਣਿਕ ਗਵਾਹੀ ਹੈ। ਨਵ-ਪ੍ਰਾਪਤ ਸ੍ਰੋਤ *ਭਟ ਵਹੀਆਂ* ਵਿਚੋਂ ਵੀ ਆਪ ਦੇ ਬਾਰੇ ਕਾਫ਼ੀ ਕੁਝ ਅਰਥ ਪੂਰਨ ਸਮਗਰੀ ਮਿਲ ਜਾਂਦੀ ਹੈ, ਪਰ ਹਾਲੇ ਤਕ ਇਨ੍ਹਾਂ ਦਾ ਪੂਰੀ ਤਰ੍ਹਾਂ ਇਤਿਹਾਸਕ ਵਿਸ਼ਲੇਸ਼ਣ ਨਹੀਂ ਹੋਇਆ।

## VI
### (ਸੰਦਰਭ)

**6.1 ਭਾਈ** ਗੁਰਦਾਸ ਜੀ ਦੇ ਜੀਵਨ, ਰਚਨਾਵਾਂ ਤਥਾ ਕਾਰਜਾਂ ਆਦਿ ਬਾਬਤ ਕਾਫ਼ੀ ਸਾਰਾ ਕੰਮ ਸਾਹਮਣੇ ਆ ਚੁਕਿਆ ਹੈ, ਇਹ ਕਾਰਜ ਭਾਈ ਸਾਹਿਬ ਦੀਆਂ ਰਚਨਾਵਾਂ ਦੀ ਸੰਪਾਦਨਾ, ਟੀਕੇ, ਤਤਕਰੇ, ਕੋਸ਼, ਭਾਸ਼ ਤਥਾ ਅਨੁਵਾਦ ਤੋਂ ਇਲਾਵਾ ਵਿਚਾਰਧਾਰਾ ਦੀ ਵਿਭਿੰਨ ਪਖਾਂ ਤੋਂ ਆਲੋਚਨਾ ਨਾਲ ਸੰਬੰਧਿਤ ਹਨ। ਆਪ ਦੇ ਜੀਵਨ, ਸ਼ਖ਼ਸੀਅਤ ਤਥਾ ਕੰਮਾਂ ਬਾਰੇ ਵੀ ਕਈ ਸੁਤੰਤਰ ਪੁਸਤਕਾਂ ਪ੍ਰਾਪਤ ਹਨ। ਉਪਾਧੀ-ਸਾਪੇਖ ਕਾਰਜ (ਪੀਐਚ. ਡੀ., ਐਮ. ਫ਼ਿਲ. ਆਦਿ) ਵੀ ਕਾਫ਼ੀ ਮਾਤਰਾ ਵਿਚ ਪ੍ਰਾਪਤ ਹਨ। ਵਖੋ-ਵਖ ਮਾਸਿਕ/ ਤਿਮਾਹੀ/ਛਿਮਾਹੀ ਪਰਚਿਆਂ (ਆਮ ਤੌਰ ਉਤੇ ਖੋਜ ਪਰਚਿਆਂ) ਵਿਚ ਲੇਖਾਂ/ਪਰਚਿਆਂ ਦੀ ਗਿਣਤੀ ਤਾਂ ਸੈਂਕੜਿਆਂ ਤੋਂ ਪਾਰ ਹੈ। ਇਸ ਸਮੁਚੇ ਕਾਰਜ ਦਾ ਵੇਰਵਾ ਦੇਣਾ ਨਾ ਤਾਂ ਸੰਭਵ ਹੈ ਅਤੇ ਨਾ ਹੀ ਇਥੇ ਜਰੂਰਤ ਹੈ। ਹਰੇਕ ਕਾਰਜ ਦਾ ਵਿਵਰਣਾਤਮਕ-ਅਧਿਐਨ (discriptive-study) ਵੀ ਸਾਡੀ ਸਮਾਂ-ਸਮਰਥਾ ਤੋਂ ਬਾਹਰਾ ਹੈ, ਸੋ ਇਥੇ ਕੁਝ ਕਾਰਜਾਂ ਦਾ ਅਖਰ-ਕ੍ਰਮ ਅਨੁਸਾਰ ਵੇਰਵਾ ਦਿਤਾ ਜਾਂਦਾ ਹੈ, ਜਿਥੇ ਲੋੜ ਸਮਝੀ ਹੈ ਉਥੇ ਨਾਲ ਹੀ ਟਿਪਣੀ ਵੀ ਦਿਤੀ ਗਈ ਹੈ।

### 6.1.1 ਸੰਪਾਦਨਾ

ਭਾਈ ਸਾਹਿਬ ਦੀਆਂ ਰਚਨਾਵਾਂ ਨੂੰ ਬਹੁਤ ਸਾਰੇ ਪ੍ਰਕਾਸ਼ਕਾਂ ਨੇ ਪ੍ਰਕਾਸ਼ਿਤ ਕੀਤਾ ਹੈ, ਇਥੇ ਅਸੀਂ ਪ੍ਰਮਾਣਿਕ ਤਥਾ ਸ਼ੁਧ ਸੰਪਾਦਨਾਵਾਂ ਦਾ ਵੇਰਵਾ ਹੀ ਦੇ ਰਹੇ ਹਾਂ :

**(1) ਵਾਰਾਂ:**

ਅਮਰ ਸਿੰਘ ਚਾਕਰ (ਸੰਪਾ.), ਸ਼ਮਸ਼ੇਰ ਸਿੰਘ ਅਸ਼ੋਕ (ਸੰਸ਼ੋਧਕ),
*ਵਾਰਾਂ ਗਿਆਨਰਤਨਾਵਲੀ ਭਾਈ ਗੁਰਦਾਸ ਜੀ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ-2001 (ਅਠਵੀਂ ਐਡੀਸ਼ਨ, ਪਹਿਲੀ ਵਾਰ-1951)

ਗੁਰਸ਼ਰਨ ਕੌਰ ਜਗੀ, ਡਾ., *ਵਾਰਾਂ ਭਾਈ ਗੁਰਦਾਸ : ਸੰਪਾਦਨਾ ਅਤੇ ਪਾਠ- ਨਿਰਧਾਰਣ,* ਪੰਜਾਬੀ ਯੂਨੀਵਰਸਿਟੀ, ਪਟਿਆਲਾ-1999 (ਦੂਜੀ ਵਾਰ)।

**(2) ਕਬਿਤ ਸਵਈਏ**

ਓਅੰਕਾਰ ਸਿੰਘ, (ਸੰਪਾ.), *ਕਬਿਤ ਸਵਯੇ ਭਾਈ ਗੁਰਦਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ-1993.

ਸੰਪਾਦਕ ਦਾ ਇਹ ਐਮ. ਫਿਲ. ਦਾ ਪ੍ਰਕਾਸ਼ਿਤ ਕਾਰਜ ਹੈ ਤੇ ਇਸ ਵਿਚ ਮੂਲ-ਪਾਠ ਨਿਰਧਾਰਣ ਤੋਂ ਇਲਾਵਾ ਤੁਕ-ਤਤਕਰਾ, ਸ਼ਬਦ-ਅਨੁਕ੍ਰਮਣਿਕਾ, ਕੋਸ਼ ਤੇ ਭੂਮਿਕਾ ਵਿਚ ਭਾਈ ਸਾਹਿਬ ਦੀ ਜੀਵਨੀ ਹੈ।

### 6.1.2. ਖੋਜ-ਸੰਦ ਤਥਾ ਹਵਾਲਾ-ਗ੍ਰੰਥ

ਅੰਮ੍ਰਿਤਪਾਲ ਕੌਰ, ਡਾ., *ਸ਼ਬਦ ਅਨੁਕ੍ਰਮਣਿਕਾ ਤੇ ਕੋਸ਼ : ਕਬਿਤ ਸਵੈਯੇ ਭਾਈ ਗੁਰਦਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ-1996.

ਸੰਪੂਰਨ ਸਿੰਘ, ਸੰਤ, *ਗੁਰਮਤਿ ਸਿਧਾਂਤ ਬੋਧਿਨੀ ਕਬਿਤ ਸਵਯੇ (4-ਭਾਗ)*, ਅਰਜਨ ਸਿੰਘ ਵੈਦਯ, ਤਰਨ ਤਾਰਨ-1928.

ਇਹ ਟੀਕਾ ਪਹਿਲਾਂ ਗੁਰਮਤਿ ਟ੍ਰੈਕਟ ਸੁਸਾਇਟੀ ਨੇ 1928 ਈ. 'ਚ ਲਾਹੌਰ ਤੋਂ ਪ੍ਰਕਾਸ਼ਿਤ ਕੀਤਾ ਸੀ ਤੇ ਹੁਣ ਚਤਰ ਸਿੰਘ ਜੀਵਨ ਸਿੰਘ ਨੇ ਦੋ ਭਾਗਾਂ ਵਿਚ 1984 ਨੂੰ ਅੰਮ੍ਰਿਤਸਰ ਤੋਂ *ਕਬਿਤ ਸਵਯੇ ਸਟੀਕ* ਸਿਰਲੇਖ ਹੇਠ ਪ੍ਰਕਾਸ਼ਿਤ ਕੀਤਾ ਹੈ। ਭਾਈ ਗੁਰਦਾਸ ਜੀ ਦੇ 557 ਕਬਿਤਾਂ ਦਾ ਟੀਕਾ, ਉਥਾਨਕਾਵਾਂ ਤੇ ਕੁਝ ਵਿਵਾਦੀ-ਸਵਾਲਾਂ ਸਹਿਤ ਹੈ।

ਸਵਰਨਜੀਤ ਸਿੰਘ, ਪ੍ਰਿੰ.,(ਸੰਪਾ.) *ਭਾਈ ਗੁਰਦਾਸ ਵਿਚਾਰ ਕੋਸ਼*, ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ-2003

ਵਾਰਾਂ ਤੇ ਕਬਿਤਾਂ ਆਧਾਰਿਤ ਇਹ ਕਾਰਜ ਸੰਪੂਰਨ ਨਹੀਂ ਅਤੇ ਉਕਾਈ ਭਰਪੂਰ ਹੈ।

ਸੇਵਾ ਸਿੰਘ, ਭਾਈ, *ਕਬਿਤ ਸਵਯੇ ਭਾਈ ਗੁਰਦਾਸ ਸਟੀਕ*, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ਜੁਲਾਈ-1996.

ਟੀਕੇ ਤੋਂ ਇਲਾਵਾ ਇਸ ਕਾਰਜ ਵਿਚ ਭਾਈ ਸਾਹਿਬ ਦੀ ਵਿਚਾਰਧਾਰਾ ਤੇ ਤੁਕ-ਤਤਕਰਾ ਵੀ ਦਿਤਾ ਗਿਆ ਹੈ।

ਹਜ਼ਾਰਾ ਸਿੰਘ, ਗਿ., *ਵਾਰਾਂ ਭਾਈ ਗੁਰਦਾਸ : ਭਾਵ ਪ੍ਰਕਾਸ਼ਨੀ ਟੀਕਾ*, (ਸੰਪਾ.) ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, ਅਗਸਤ-1962 (7ਵੀਂ ਵਾਰ)।

ਪਹਿਲੀ ਵਾਰ ਇਹ ਅਗਸਤ-1911 ਈ. ਵਿਚ ਪ੍ਰਕਾਸ਼ਿਤ ਹੋਇਆ ਤੇ ਅਜਕਲ ਇਸ ਨੂੰ ਭਾਈ ਵੀਰ ਸਿੰਘ ਸਾਹਿਤ ਸਦਨ ਨਵੀਂ ਦਿੱਲੀ ਵਾਲੇ ਛਾਪਦੇ ਹਨ। ਟੀਕਾਕਾਰੀ ਅਥਵਾ ਵਾਰਾਂ-ਵਿਆਖਿਆਕਾਰੀ ਵਿਚ ਹਾਲੇ ਤਕ ਇਸ ਤੋਂ ਉਪਰ ਦਾ ਕਾਰਜ ਸਾਹਮਣੇ ਨਹੀਂ ਆਇਆ।

ਹਰਨਾਮ ਸਿੰਘ ਟੀਕਾਕਾਰ, *ਟੀਕਾ ਵਾਰਾਂ ਭਾਈ ਗੁਰਦਾਸ*, ਭਾਈ ਹਰਨਾਮ ਸਿੰਘ ਕੁਮਿੰਦ ਸਿੰਘ ਮਾਈ ਸੇਵਾ, ਅੰਮ੍ਰਿਤਸਰ-1944.

1969 ਈ. ਵਿਚ ਸਿੰਘ ਬ੍ਰਦਰਜ਼ ਨੇ ਦੁਬਾਰਾ ਪ੍ਰਕਾਸ਼ਿਤ ਕੀਤਾ ਤੇ ਇਹ ਕੁਲ 10 ਵਾਰਾਂ ਦਾ ਹੀ ਟੀਕਾ ਹੈ ਤੇ ਤੁਕ-ਵਾਰ ਸਾਧਾਰਨ ਅਰਥ ਹਨ। ਵਾਰਾਂ ਵਿਚੋਂ ਕੁਝ ਵਿਚਾਰ ਵੀ ਵਖਰੇ ਸੰਗ੍ਰਹਿਤ ਕੀਤੇ ਗਏ ਹਨ।

ਹਰਨੇਕ ਸਿੰਘ ਕੋਮਲ, *ਵਾਰਾਂ ਭਾਈ ਗੁਰਦਾਸ : ਪਾਠ ਅਤੇ ਪ੍ਰਵਚਨ*, ਰੂਹੀ ਪ੍ਰਕਾਸ਼ਨ, ਅੰਮ੍ਰਿਤਸਰ-2007.
ਮੂਲ-ਪਾਠ ਤੇ ਸਾਹਿਤਕ ਪਖੋਂ ਕਾਫੀ ਵਿਸਤ੍ਰਿਤ ਵਿਸ਼ਲੇਸ਼ਣ ਹੈ।

ਹਰਬੰਸ ਸਿੰਘ, ਗਿ., ਪ੍ਰਯਾਇਕਾਰ, *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ 41 ਵਾਰਾਂ ਪ੍ਰਯਾਵਾਂ ਸਮੇਤ*, ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ-ਮਿਤੀ ਹੀਨ।

ਕਰਤਾਰ ਸਿੰਘ ਇੰਜਨੀਅਰ, *ਵਾਰਾਂ ਭਾਈ ਗੁਰਦਾਸ ਤੁਕ-ਤਤਕਰਾ*, ਗੋਬਿੰਦਗੜ, ਜਲੰਧਰ-1963.
ਪਹਿਲਾ ਸੰਪੂਰਨ ਤਤਕਰਾ ਹੈ, ਜਿਸ ਵਿਚ ਪਉੜੀ-ਸਿਰਲੇਖ ਦਾ ਤਤਕਰਾ ਵੀ ਹੈ, ਪਰ ਤੁਕਾਂ ਅਧੂਰੀਆਂ ਤੇ ਕਈ ਘਾਪੇ ਹਨ।

ਕੌਰ ਸਿੰਘ,ਅਕਾਲੀ (ਨਿਹੰਗ), *ਤਤਕਰਾ ਭਾਈ ਗੁਰਦਾਸ ਜੀ ਕਬਿਤ ਸ੍ਵੈਯੇ ਤੇ ਵਾਰਾਂ ਦੀਆਂ ਤੁਕਾਂ ਦਾ*, ਖਾਲਸਾ ਮਾਲਵਾ ਪ੍ਰਦੇਸ਼ੀ ਪ੍ਰੈਸ, ਅੰਮ੍ਰਿਤਸਰ-1929.
ਇਸ ਨੂੰ ਬਾਅਦ ਵਿਚ SGPC ਨੇ ਵੀ ਇਕ ਵਾਰ ਪ੍ਰਕਾਸ਼ਿਤ ਕੀਤਾ ਸੀ, ਇਹ ਅਧੂਰਾ, ਪਰ ਹਵਾਲਾ ਗ੍ਰੰਥਾਂ ਵਿਚ ਮਹਤਪੂਰਨ ਕਾਰਜ ਹੈ।

ਗੁਰਮੁਖ ਸਿੰਘ, ਡਾ.,*ਭਾਈ ਗੁਰਦਾਸ ਸੰਦਰਭ ਕੋਸ਼*, ਅਮਰਜੀਤ ਸਾਹਿਤ ਪ੍ਰਕਾਸ਼ਨ, ਪਟਿਆਲਾ-2003.
ਵਾਰਾਂ ਵਿਚ ਆਏ ਨਾਵਾਂ-ਥਾਵਾਂ ਦਾ ਸੰਕੇਤ (ਵਿਵਰਣ) ਕੋਸ਼ ਹੈ।

ਜਗਤ ਸਿੰਘ ਟੀਕਾਕਾਰ, *ਵਾਰਾਂ ਭਾਈ ਗੁਰਦਾਸ ਜੀ [ਟੀਕਾ]*, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ-ਮਿਤੀ ਹੀਨ।

ਜਤਿੰਦਰ ਪਨੂੰ, *ਤੁਕ-ਤਤਕਰਾ ਵਾਰਾਂ ਭਾਈ ਗੁਰਦਾਸ ਜੀ*, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨਵੀਂ ਦਿੱਲੀ-2005.
ਕਰਤਾਰ ਸਿੰਘ ਇੰਜਨੀਅਰ (ਵੇਖੋ) ਦੇ ਤਤਕਰੇ ਤੋਂ ਕੁਝ ਵੀ ਵਖਰਾ ਨਹੀਂ, ਸਗੋਂ ਅਧੂਰਾ ਹੈ।

ਜੋਧ ਸਿੰਘ, ਭਾਈ, *ਸਿੱਖੀ ਕੀ ਹੈ?*, ਪੰਜਾਬੀ ਯੂਨੀਵਰਸਿਟੀ ਪਟਿਆਲਾ-1990.
ਇਕ ਤਰ੍ਹਾਂ ਸਿੱਖ ਦਰਸ਼ਨ/ਧਰਮ ਦਾ ਭਾਈ ਗੁਰਦਾਸ ਵਾਰਾਂ ਵਿਚੋਂ ਵਿਚਾਰ-ਸੰਗ੍ਰਹਿ ਤਥਾ ਵਿਆਖਿਆ ਹੈ।

ਤੇਜਾ ਸਿੰਘ ਮੇਗਨ, *ਗੁਰਦਾਸ ਸਿਦਕਸਾਰ*, ਅੰਮਿਤਸਰ-1904.
ਵਾਰਾਂ/ਕਬਿਤਾਂ ਦੇ ਪਦ-ਅਰਥ ਹਨ, ਇਹ ਸੰਪੂਰਨ ਨਹੀਂ।

ਨਰੈਣ ਸਿੰਘ, ਗਿ., *ਵਾਰਾਂ ਭਾਈ ਗੁਰਦਾਸ ਸਟੀਕ*, ਭਾਈ ਸੁਖਾ ਸਿੰਘ ਐਂਡ ਸੰਨਜ਼, ਅੰਮ੍ਰਿਤਸਰ-1949.

———*ਭਾਈ ਗੁਰਦਾਸ ਜੀ ਦੇ ਕਬਿਤ ਸਵਯੇ ਸਟੀਕ*, ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਅੰਮ੍ਰਿਤਸਰ-1955.
ਉਪਰੋਕਤ ਦੋਵੇਂ ਕਾਰਜ ਕਈ ਵਾਰ, ਕਈ ਥਾਵਾਂ ਤੋਂ ਪ੍ਰਕਾਸ਼ਿਤ ਹੋ ਚੁਕੇ ਹਨ।

ਬਿਸ਼ਨ ਸਿੰਘ, ਗਿ., *ਕਬਿਤ ਸਵਯੇ ਸਟੀਕ ਭਾਈ ਗੁਰਦਾਸ ਜੀ*, ਜਵਾਹਰ ਸਿੰਘ ਕ੍ਰਿਪਾਲ ਸਿੰਘ ਅੰਮ੍ਰਿਤਸਰ-1911.
1917 ਵਿਚ ਇਹੀ ਕਾਰਜ ਉਕਤ ਪ੍ਰਕਾਸ਼ਨ ਨੇ 'ਸਿੱਖ ਜੀਵਨ ਕਸੌਟੀ' ਸਿਰਲੇਖ ਹੇਠ ਪ੍ਰਕਾਸ਼ਿਤ ਕੀਤਾ।

———*ਵਾਰਾਂ ਭਾਈ ਗੁਰਦਾਸ ਸਟੀਕ*, ਭਾਈ ਸੁਖਾ ਸਿੰਘ ਐਂਡ ਸੰਨਜ਼,ਅੰਮ੍ਰਿਤਸਰ-1949.

ਬਿਕਰਮ ਸਿੰਘ ਘੁੰਮਣ, ਪ੍ਰੋ., *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ 41 ਵਾਰਾਂ ਭਾਈ*

*ਗੁਰਦਾਸ ਜੀ*, ਵਾਰਿਸ਼ ਸ਼ਾਹ ਫਾਉਂਡੇਸ਼ਨ ਅੰਮ੍ਰਿਤਸਰ -2007.
ਮੂਲ-ਪਾਠ, ਪਦ-ਅਰਥ ਤੇ ਹੋਰ ਸਾਧਾਰਨ ਟਿਪਣੀਆਂ ਦਿਤੀਆਂ ਹਨ।

ਬੁਢਾ ਜੀ, ਭਾਈ (ਵੈਦਯ), *ਵਾਰਾਂ ਭਾਈ ਗੁਰਦਾਸ ਸਟੀਕ* (2 ਭਾਗ), ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ, ਅੰਮ੍ਰਿਤਸਰ-ਮਿਤੀਹੀਣ।

ਮਖਨ ਸਿੰਘ, *ਟੀਕਾ ਕਬਿਤ ਸਵਯੇ ਭਾਈ ਗੁਰਦਾਸ*, ਸੁਖਮਨੀ ਪ੍ਰੈਸ, ਨਹਰਬਾਗ, ਫੈਜ਼ਾਬਾਦ-ਮਿਤੀ ਹੀਨ।
571 ਸਵਈਆਂ ਦਾ ਤੁਕ-ਵਾਰ ਟੀਕਾ ਹੈ।

ਮਨੀ ਸਿੰਘ, ਗਿ. (ਜਥੇਦਾਰ), *ਵਾਰਾਂ ਭਾਈ ਗੁਰਦਾਸ ਜੀ ਸਟੀਕ ਅਤੇ ਗੁਰਮਤਿ ਵਿਆਖਿਆ ਵਿਸਥਾਰ* (2 ਭਾਗ), ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ, ਸਿਟੀ ਸੈਂਟਰ ਅੰਮ੍ਰਿਤਸਰ, ਸਤੰਬਰ-2001 (ਦੂਜੀ ਵਾਰ)।

——*ਕਬਿਤ ਸਵਯੇ ਭਾਈ ਗੁਰਦਾਸ ਸਟੀਕ ਅਤੇ ਗੁਰਮਤਿ ਵਿਆਖਿਆ ਵਿਸਥਾਰ* (2 ਭਾਗ), ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ, ਸਿਟੀ ਸੈਂਟਰ, ਅੰਮ੍ਰਿਤਸਰ, ਸਤੰਬਰ-2001 (ਦੂਜੀ ਵਾਰ)।
ਭਾਈ ਗੁਰਦਾਸ-ਰਚਨਾ ਦੀ ਟੀਕਾਕਾਰੀ ਲੜੀ ਵਿਚ ਉਪਰੋਕਤ ਦੋਵੇਂ ਕਾਰਜ ਇਸ ਸਮੇਂ (ਜਨਵਰੀ-2008) ਤਕ ਅਖੀਰਲੇ ਹਨ, ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਥੇ ਵਿਆਖਿਆ ਵਿਚ ਕੋਈ ਵੀ ਨਵੀਂ ਵਿਧੀ ਤਥਾ ਦ੍ਰਿਸ਼ਟੀ ਨਹੀਂ, ਉਥੇ ਅਤਿਅੰਤ ਬੇਲੋੜਾ ਵਿਸਤਾਰ ਵੀ ਹੈ। ਮੁਖ ਉਕਾਈ 'ਪਾਠ' ਨੂੰ ਰੁਚੀ ਅਨੁਸਾਰ ਵਿਗਾੜਿਆ ਵੀ ਹੈ।

ਰਤਨ ਸਿੰਘ ਜੱਗੀ, ਡਾ. (ਸੰਪਾ.), *ਵਾਰਾਂ ਭਾਈ ਗੁਰਦਾਸ : ਸ਼ਬਦ ਅਨੁਕ੍ਰਮਣਿਕਾ ਤੇ ਕੋਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ-1966.
ਇਸ ਮਹਤਾਪੂਰਨ ਹਵਾਲਾ ਕਾਰਜ ਵਿਚ ਵਾਰਾਂ ਦਾ ਸੰਪੂਰਨ ਕੋਸ਼ ਤੇ ਤਤਕਰਾ ਹੈ। ਅਖੀਰ ਉਤੇ ਵਾਰਾਂ (40), ਪਉੜੀਆਂ (913), ਪੰਕਤੀਆਂ (6444) ਤੇ ਸ਼ਬਦ (46166) ਸੰਖਿਆ ਦਿਤੀ ਗਈ ਹੈ।

ਵੀਰ ਸਿੰਘ, ਭਾਈ, ਵੇਖੋ : 'ਹਜ਼ਾਰਾ ਸਿੰਘ, ਗਿਆਨੀ'

### 6.1.3 ਆਲੋਚਨਾਤਮਕ ਕਾਰਜ (ਪੁਸਤਕਾਂ)

ਅੰਮ੍ਰਿਤ ਲਾਲ ਪਾਲ, *ਭਾਈ ਗੁਰਦਾਸ ਜੀ ਦੀ ਪਹਿਲੀ ਵਾਰ : ਪੁਨਰ ਵਿਚਾਰ*, ਬਲਵੰਤ ਪ੍ਰਕਾਸ਼ਨ ਜਲੰਧਰ-1992.

ਸੰਤ ਸਿੰਘ ਸੇਖੋਂ, *ਭਾਈ ਗੁਰਦਾਸ (ਇਕ ਅਧਿਐਨ)*, ਲਾਹੌਰ ਬੁਕ ਸ਼ਾਪ, ਲੁਧਿਆਣਾ-1975.

ਸੰਪੂਰਨ ਸਿੰਘ ਸੰਤ, *ਜੀਵਨ ਭਾਈ ਗੁਰਦਾਸ*, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ-1930.

*ਜੀਵਨ ਭਾਈ ਗੁਰਦਾਸ ਜੀ*, ਗੁਰਮਤਿ ਟ੍ਰੈਕਟ ਸੁਸਾਇਟੀ, ਲਾਹੌਰ, ਜੁਲਾਈ-1930, ਮਾਰਚ-1931 (ਟ੍ਰੈਕਟ ਨੰ. 57-60, 62, 64, 65)

ਸਰਦੂਲ ਸਿੰਘ, *ਭਾਈ ਗੁਰਦਾਸ*, ਭਾਸ਼ਾ ਵਿਭਾਗ, ਪਟਿਆਲਾ, ਪੰਜਾਬ, ਮਾਰਚ-1961.

ਹਰਨੇਕ ਸਿੰਘ ਕੋਮਲ, *ਭਾਈ ਗੁਰਦਾਸ : ਜੀਵਨ, ਚਿੰਤਨ ਤੇ ਕਲਾ*, ਪੰਜਾਬੀ ਰਾਈਟ੍ਰਜ਼, ਕੋਆਪਰੇਟਿਵ ਸੁਸਾਇਟੀ, ਲੁਧਿਆਣਾ-1986.

ਹਰਿੰਦਰ ਸਿੰਘ ਰੂਪ, ਗਿ., *ਭਾਈ ਗੁਰਦਾਸ*, ਹਿੰਦ ਪਬਲਿਸ਼ਰਜ਼, ਅੰਮ੍ਰਿਤਸਰ-1952.

ਕੁਲਵੰਤ ਸਿੰਘ, ਡਾ., *ਮਿਥ ਅਧਿਐਨ ਤੇ ਵਾਰਾਂ ਭਾਈ ਗੁਰਦਾਸ*, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ-1982

ਖਜ਼ਾਨ ਸਿੰਘ, ਗਿ., *ਜੀਵਨ ਭਾਈ ਗੁਰਦਾਸ ਜੀ*, ਬੰਬੇ ਮਸ਼ੀਨ ਪ੍ਰੈਸ, ਲਾਹੌਰ-1943.

ਗੁਰਤੇਜ ਕੌਰ ਪਾਰਸਾ, *ਵਾਰ ਸਿਰਜਕ : ਭਾਈ ਗੁਰਦਾਸ*, ਸੁਖਨ ਪਬਲੀਕੇਸ਼ਨ, ਪਟਿਆਲਾ, ਜਨਵਰੀ-2004

ਗੁਰਦੀਪ ਸਿੰਘ, ਡਾ., *ਗੁਰਮਤਿ ਸਭਿਆਚਾਰ ਤੇ ਭਾਈ ਗੁਰਦਾਸ*, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ-1991.

ਗੁਰਬਖਸ਼ ਸਿੰਘ ਸ਼ਾਂਤ, ਡਾ., *ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਆਲੋਚਨਾਤਮਕ ਅਧਿਐਨ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ-1984.

ਜਸਪਾਲ ਸਿੰਘ ਅਮਰ, ਡਾ., *ਭਾਈ ਗੁਰਦਾਸ ਦੀ ਬੋਲੀ (ਵਾਰਾਂ ਵਿਚ)*, ਭਾਸ਼ਾ ਵਿਭਾਗ, ਪਟਿਆਲਾ, ਪੰਜਾਬ-1988.

ਜਸਵੰਤ ਸਿੰਘ ਬੇਗੋਵਾਲ, ਡਾ., *ਭਾਈ ਗੁਰਦਾਸ ਜੀ ਦੀ ਪਹਿਲੀ ਵਾਰ : ਵਿਆਖਿਆ ਤੇ ਸਮੀਖਿਆ*, ਸੁੰਦਰ ਬੁਕ ਡਿਪੂ, ਜਲੰਧਰ-2006.

ਜਗਜੀਤ ਸਿੰਘ, ਡਾ., *ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਆਲੋਚਨਾਤਮਕ ਅਧਿਐਨ*, ਪੈਪਸੂ ਬੁਕ ਡਿਪੂ, ਪਟਿਆਲਾ, ਜਨਵਰੀ-1974.

ਜਗਤ ਸਿੰਘ, *ਜੀਵਨ ਭਾਈ ਗੁਰਦਾਸ*, ਖਾਲਸਾ ਹਿਤਕਾਰੀ ਜਥਾ, ਅੰਮ੍ਰਿਤਸਰ-1972.

ਤਾਰਨ ਸਿੰਘ, ਡਾ., *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਜਾਬੀ ਯੂਨੀਵਰਸਿਟੀ, ਪਟਿਆਲਾ-1988 (ਦੂਜੀ ਵਾਰ) ।
ਭਾਈ ਗੁਰਦਾਸ-ਵਿਆਖਿਆਕਾਰੀ ਦੇ ਮੁਖ ਲਛਣਾਂ ਨੂੰ ਨਿਸ਼ਾਨਦੇਹ ਕਰਨ ਦਾ ਪਹਿਲਾ ਸਫਲ ਯਤਨ ਹੈ।

ਤ੍ਰਿਲੋਕ ਸਿੰਘ, ਗਿ., *ਜੀਵਨ ਭਾਈ ਗੁਰਦਾਸ*, ਜਵਾਹਰ ਸਿੰਘ ਕਿਰਪਾਲ ਸਿੰਘ, ਅੰਮ੍ਰਿਤਸਰ-1962.

ਦਰਸ਼ਨ ਸਿੰਘ, ਡਾ., *ਭਾਈ ਗੁਰਦਾਸ : ਸਿੱਖੀ ਦੇ ਪਹਿਲੇ ਵਿਆਖਿਆਕਾਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ-1986.

ਦਲੀਪ ਸਿੰਘ, ਡਾ., *ਵਾਰਾਂ ਭਾਈ ਗੁਰਦਾਸ, (29, 32 ਅਤੇ 35 ਵੀਂ ਵਾਰ ਦਾ ਸਾਹਿਤਕ ਅਧਿਅਨ)*, ਲਾਹੌਰ ਬੁਕ ਸ਼ਾਪ, ਲੁਧਿਆਣਾ-1971.

——*ਭਾਈ ਗੁਰਦਾਸ ਦੀ ਪਹਿਲੀ ਵਾਰ (ਇਕ ਆਲੋਚਨਾਤਮਕ ਅਤੇ ਤੁਲਨਾਤਮਕ ਅਧਿਐਨ)*, ਲਾਹੌਰ ਬੁਕ ਸ਼ਾਪ, ਲੁਧਿਆਣਾ -1974.

——*ਭਾਈ ਗੁਰਦਾਸ*, ਭਾਸ਼ਾ ਵਿਭਾਗ, ਪਟਿਆਲਾ, ਪੰਜਾਬ-1981.

ਬ੍ਰਹਮ ਜਗਦੀਸ਼ ਸਿੰਘ, ਪ੍ਰੋ., *ਭਾਈ ਗੁਰਦਾਸ ਦੀ ਪਹਿਲੀ ਵਾਰ : ਵਿਆਖਿਆ ਤੇ ਪਾਠ*, ਵਾਰਿਸ਼ ਸ਼ਾਹ ਫਾਉਂਡੇਸ਼ਨ, ਅੰਮ੍ਰਿਤਸਰ-2005.

ਮੇਵਾ ਸਿੰਘ ਸਿੱਧੂ, ਪ੍ਰੋ., *ਭਾਈ ਗੁਰਦਾਸ ਦੀ ਗਿਆਰਵੀਂ ਵਾਰ ਦਾ ਇਕ ਆਲੋਚਨਾਤਮਿਕ ਅਧਿਐਨ*, ਪੈਪਸੂ ਬੁਕ ਡਿਪੂ, ਪਟਿਆਲਾ-1983.

ਰਤਨ ਸਿੰਘ ਜੱਗੀ, ਡਾ., *ਭਾਈ ਗੁਰਦਾਸ ਜੀ ਦਾ ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ-1974.

ਰਵਿੰਦਰ ਕੌਰ, *ਭਾਈ ਗੁਰਦਾਸ ਜੀ ਦੀ ਵਿਚਾਰਧਾਰਾ*, ਕਮਲ ਮੰਦਰ, ਲੋਅਰ ਮਾਲ, ਪਟਿਆਲਾ, ਜਨਵਰੀ-1992.

ਰਾਜਿੰਦਰ ਕੌਰ, *ਭਾਈ ਗੁਰਦਾਸ ਦੀਆਂ ਵਾਰਾਂ : ਇਕ ਸਾਹਿਤਕ ਅਧਿਅਨ*, ਨਿਊ ਬੁਕ ਕੰਪਨੀ, ਜਲੰਧਰ-1973.

ਰਾਮਦਿਤਾ ਜੀ, ਭਗਤ, *ਵਾਰਾਂ ਭਾਈ ਗੁਰਦਾਸ ਵਿਚ ਭਗਤਾਵਾਲੀ ਸਟੀਕ*, ਜਵਾਹਰ ਸਿੰਘ ਕ੍ਰਿਪਾਲ ਸਿੰਘ, ਸ੍ਰੀ ਅੰਮ੍ਰਿਤਸਰ-1949.

ਲਾਲ ਸਿੰਘ, ਗਿ. (ਸੰਗਰੂਰ ਵਾਲੇ), *ਗੁਰਦਾਸ ਦਰਸ਼ਨ*, ਜਨਕ ਪੁਸਤਕ ਭੰਡਾਰ, ਸੰਗਰੂਰ -1950.

### 6.1.4 ਥੀਸਿਸ (ਅਪ੍ਰਕਾਸ਼ਿਤ)

ਇੰਦਰਜੀਤ ਸਿੰਘ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਗੁਰਮੁਖਿ ਦਾ ਸੰਕਲਪ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ-1979 (ਪੀਐਚ. ਡੀ.)।

ਸੁਖਵਿੰਦਰ ਸਿੰਘ, *ਵਾਰਾਂ ਭਾਈ ਗੁਰਦਾਸ : ਰੂਪਾਕਾਰਕ ਅਧਿਐਨ*, ਜੰਮੂ ਯੂਨੀਵਰਸਿਟੀ ਜੰਮੂ-ਮਿਤੀ ਹੀਣ (ਐਮ. ਫਿਲ.)।

ਹਰਭਜਨ ਸਿੰਘ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਗੁਰਮਤਿ ਵਿਚਾਰਧਾਰਾ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ-1981 (ਪੀਐਚ. ਡੀ.)।

ਹਰਵਿੰਦਰ ਕੌਰ, *ਭਾਈ ਗੁਰਦਾਸ ਦੀਆਂ ਵਾਰਾਂ ਦਾ ਸ਼ਾਸ਼ਤ੍ਰੀ ਅਧਿਅਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ -1978 (ਐਮ. ਫਿਲ.)।

ਕਮਲਜੀਤ ਕੌਰ, *ਭਾਈ ਗੁਰਦਾਸ ਵਾਰਾਂ ਵਿਚ ਨਿਮਰਤਾ ਦਾ ਸੰਕਲਪ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ-1991 (ਐਮ. ਫਿਲ.)।

ਕੁਲਜਿੰਦਰ ਸਿੰਘ, *ਭਾਈ ਗੁਰਦਾਸ ਵਾਰਾਂ ਦਾ ਲੋਕਯਾਨਿਕ ਅਧਿਅਨ*, ਜੰਮੂ ਯੂਨੀਵਰਸਿਟੀ, ਜੰਮੂ-1983 (ਐਮ. ਫਿਲ.)।

ਕੁਲਦੀਪ ਸਿੰਘ, *ਭਾਈ ਗੁਰਦਾਸ ਰਚਿਤ ਕਬਿਤ ਸਵਈਆਂ ਵਿਚ ਸਭਿਆਚਾਰ*, ਪੰਜਾਬੀ ਯੂਨੀਵਰਸਿਟੀ, ਪਟਿਆਲਾ -2007 (ਐਮ.ਫਿਲ.)।

ਕੁਲਵੰਤ ਸਿੰਘ, *ਭਾਈ ਗੁਰਦਾਸ ਵਾਰਾਂ ਵਿਚ ਆਦਰਸ਼ ਸਿਖ ਦਾ ਸੰਕਲਪ*, ਪੰਜਾਬੀ ਯੂਨੀਵਰਸਿਟੀ, ਪਟਿਆਲਾ -1992 (ਐਮ. ਫਿਲ.)।

ਗੁਰਚਰਨ ਕੌਰ ਅਨੰਦ, *ਵਾਰਾਂ ਭਾਈ ਗੁਰਦਾਸ-ਲੋਕਧਾਰਾ ਮੂਲਕ ਅਧਿਐਨ*, ਯੂਨੀਵਰਸਿਟੀ ਆਫ਼ ਦਿੱਲੀ, ਦਿੱਲੀ-1989 (ਪੀਐਚ. ਡੀ.)।

ਗੁਰਦੀਪ ਸਿੰਘ, *ਭਾਈ ਗੁਰਦਾਸ ਦੀ ਰਚਨਾ ਦਾ ਸਾਂਸਕ੍ਰਿਤਿਕ ਅਧਿਅਨ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ-1986 (ਪੀਐਚ. ਡੀ.)।

ਗੁਰਪ੍ਰੀਤ ਕੌਰ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ 'ਕਿਰਤ' ਦਾ ਸੰਕਲਪ*, ਪੰਜਾਬੀ ਯੂਨੀਵਰਸਿਟੀ, ਪਟਿਆਲਾ -2007 (ਐਮ. ਫਿਲ.)।

ਜਸਬੀਰ ਸਿੰਘ, *ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਆਲੋਚਨਾਤਮਕ ਅਧਿਅਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ -1977 (ਐਮ. ਫਿਲ.)।

ਦਲਬੀਰ ਚੰਦ, *ਲੋਕਧਾਰਾ ਅਤੇ ਭਾਈ ਗੁਰਦਾਸ ਦੀਆਂ ਵਾਰਾਂ : ਇਕ ਅਧਿਐਨ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ-1985 (ਐਮ. ਫਿਲ.)।

ਬਲਦੇਵ ਸਿੰਘ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਮਨੁਖੀ ਰਿਸ਼ਤਿਆਂ ਦਾ ਵਿਸ਼ਲੇਸ਼ਣ ਤੇ ਵਿਵੇਚਨ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ -1990 (ਪੀਐਚ. ਡੀ.)।

ਬਲਵਿੰਦਰ ਕੌਰ ਬਰਾੜ, *ਭਾਈ ਗੁਰਦਾਸ ਦੀ ਰਚਨਾ ਵਿਚ ਲੋਕ ਤਤ*, ਪੰਜਾਬੀ ਯੂਨੀਵਰਸਿਟੀ, ਪਟਿਆਲਾ -1980 (ਐਮ. ਫਿਲ.)।

ਮਹਿੰਦਰਪਾਲ ਸਿੰਘ, *ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਸਭਿਆਚਾਰਕ ਅਧਿਅਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ -1987 (ਐਮ. ਫਿਲ.)।

ਮੇਵਾ ਸਿੰਘ ਸਿੱਧੂ, *ਭਾਈ ਗੁਰਦਾਸ ਵਾਰਾਂ ਵਿਚ ਨੈਤਿਕਤਾ ਦਾ ਸੰਕਲਪ*, ਪੰਜਾਬੀ

ਯੂਨੀਵਰਸਿਟੀ, ਪਟਿਆਲਾ -1978 (ਐਮ. ਫਿਲ.)।
ਰਸੀਲ ਕੌਰ, *ਭਾਈ ਗੁਰਦਾਸ ਦੀਆਂ ਇਤਿਹਾਸਕ ਵਾਰਾਂ ਦਾ ਅਧਿਐਨ*, ਪੰਜਾਬ
ਯੂਨੀਵਰਸਿਟੀ, ਚੰਡੀਗੜ੍ਹ -1980 (ਐਮ. ਫਿਲ.)।
ਰਵਿੰਦਰ ਕੌਰ, *ਭਾਈ ਗੁਰਦਾਸ ਜੀ ਦੀ ਅਧਿਆਤਮਕ ਵਿਚਾਰਧਾਰਾ*, ਪੰਜਾਬੀ
ਯੂਨੀਵਰਸਿਟੀ, ਪਟਿਆਲਾ -1986 (ਐਮ. ਫਿਲ.)।

### 6.2 हिन्दी

*कबित- सवैये : भाई गुरदास जी,* धरम प्रचार कमेटी , (SGPC), अमृतसर-1986.
नागरी अनुवाद
जोध सिंह, *वारां गिआनरतनावली : भाई गुरदास जी,* भुवनवाणी ट्रस्ट, लखनऊ-1986.
जीवन और अनुवाद
द्रशंन सिंह, *भाई गुरदास के कबित सवैये- एक अध्ययन,* भाषा बिभाग, पंजाब, पटियाला-
मितीहीन। (पेपर)
महिन्दर सिंह जोशी, *भाई गुरदास,* बयास-1994. (दूसरी बार)।
निर्मल कुमार कौशिक, *भाई गुरदास : व्यक्तित्व और कृतिव्य,* सूर्य-प्रकाशन, दिल्ली-1984.
रामप्रकाश, डा., *गुरमुखी कबित-सवैये,* भुवनवाणी ट्रस्ट, लखनऊ-1991.
सानुवाद नागरी लिप्यन्तरण।
हरमहेंदर सिंह बेदी, निर्मल कुमार कौशिक, *कबित सवैये,* निऊ ऐज़ बुक सेंटर,
अमृतसर-1985.
जीवन और अनुवाद

### 6.3 English

Gobind Singh Mansukhani, *Hyms from Bhai Gurdas' Compositions*, Singh Brothers, Amritsar-1989.
Tr. in eng. of some *Varan* and *Kabits.*
Jodh Singh, Dr., *Varan Bhai Gurdas* (2 Vols.), Vision and Venture, Patiala-1998.
Tr. in eng. and original Gurmukhi.
M. L. Peace, *Bhai Gurdas's Vars*, Jullundur-1966.
Pritam Singh, Prof. *Bhai Gurdas*, Sahitya Academy, Delhi-1992.
Biography of Bhai Sahib.
Shamsher Singh Puri, *Kabit Swayye Bhai Gurdas Ji*, Singh Brothers, Amritsar, May-2007.
Original Gurmukhi, translitration & translation.
Ujaggar Singh, Dr. *Bhai Gurdas Ji-Jeevan te Rachana.* (2 Vols.), The Weshington Sikh Center, USA-2005.
Tr. in eng. with original Gurmukhi.

## 6.4 ਪਤ੍ਰਿਕਾਵਾਂ (ਪੰਜਾਬੀ)

### 6.4.1 ਆਲੋਚਨਾ (ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ)

ਹਰਨੇਕ ਸਿੰਘ ਕੋਮਲ, ਡਾ., *ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਗੁਰੂ ਨਾਨਕ ਦਾ ਸਰੂਪ*, ਜਨਵਰੀ-ਮਾਰਚ, 1978.

——*ਭਾਈ ਗੁਰਦਾਸ ਦੀ ਕਾਵਿ ਰਚਨਾ*, ਅਕਤੂਬਰ-ਦਸੰਬਰ, 1978.

ਰਾਮ ਸਿੰਘ, ਡਾ., *ਭਾਈ ਗੁਰਦਾਸ ਦੀਆਂ ਵਾਰਾਂ ਦੀ ਭੂਮਿਕਾ*, ਅਕਤੂਬਰ-1958; ਜਨਵਰੀ-1959; ਜੁਲਾਈ-ਅਗਸਤ, 1959.

——*ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਗੁਰੂ ਨਾਨਕ ਦਾ ਸਰੂਪ*, ਦਸੰਬਰ-1969.

### 6.4.2 ਸਾਹਿਤ ਸਮਾਚਾਰ (ਲਾਹੌਰ ਬੁਕ ਸ਼ਾਪ, ਲੁਧਿਆਣਾ)

ਹਰਿੰਦਰ ਸਿੰਘ ਰੂਪ, *ਭਾਈ ਗੁਰਦਾਸ ਦੀਆਂ ਵਾਰਾਂ ਦਾ ਸੋਮਾ*, 1970.

——*ਗੁਰੂ ਗ੍ਰੰਥ ਸਾਹਿਬ ਦੀ ਕੁੰਜੀ*, 1970.

ਸੰਤ ਸਿੰਘ ਸੇਖੋਂ, ਪ੍ਰਿੰ., *ਭਾਈ ਗੁਰਦਾਸ ਦੀ ਕਵਿਤਾ*, 1970.

### 6.4.3 ਖੋਜ-ਪਤ੍ਰਿਕਾ (ਪੰਜਾਬੀ ਯੂਨੀਵਰਸਿਟੀ, ਪਟਿਆਲਾ)

ਕੁਲਵੰਤ ਸਿੰਘ, ਡਾ., *ਭਾਈ ਗੁਰਦਾਸ ਦੀ 10ਵੀਂ ਵਾਰ ਦਾ ਲੋਕ-ਤਾਤਵਿਕ ਅਧਿਐਨ* ਅੰਕ-18, ਸਤੰਬਰ-1981.

### 6.4.4 ਗੁਰਮਤਿ ਪ੍ਰਕਾਸ਼ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ)

ਓਅੰਕਾਰ ਸਿੰਘ, ਡਾ, *ਭਾਈ ਗੁਰਦਾਸ*, ਦਸੰਬਰ-1991.

ਅਵਤਾਰ ਸਿੰਘ ਆਜ਼ਾਦ, *ਭਾਈ ਗੁਰਦਾਸ... ਰਹਿੰਦੇ ਗੁਰ ਦਰਯਾਉ ਵਿਚਿ* , ਮਈ-1957.

——*ਭਾਈ ਗੁਰਦਾਸ ਜੀ ਭੱਲਾ*, ਅਕਤੂਬਰ-1959.

ਹਰਨੇਕ ਸਿੰਘ ਕੋਮਲ, ਡਾ., *ਭਾਈ ਗੁਰਦਾਸ : ਜੀਵਨ* (2 ਭਾਗ), ਮਾਰਚ-1977; ਅਪਰੈਲ-1977.

——*ਭਾਈ ਗੁਰਦਾਸ ਦੀਆਂ ਵਾਰਾਂ ਵਿਚ ਗੁਰ ਇਤਿਹਾਸ*, ਨਵੰਬਰ-1976.

ਗੁਰਸ਼ਰਨਜੀਤ ਸਿੰਘ, ਡਾ., *ਭਾਈ ਗੁਰਦਾਸ ਦੀ ਪਹਿਲੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ*, ਨਵੰਬਰ-1990.

ਗੁਰਦਰਸ਼ਨ ਸਿੰਘ, ਡਾ., *ਭਾਈ ਗੁਰਦਾਸ ਜੀ*, ਅਗਸਤ-1966.

ਗੁਰਦੀਪ ਸਿੰਘ, ਡਾ., *ਭਾਈ ਗੁਰਦਾਸ ਦੀ ਰਚਨਾ ਵਿਚ ਯੁਗ-ਚਿਤ੍ਰਣ*, ਮਾਰਚ-1985.

——*ਭਾਈ ਗੁਰਦਾਸ ਜੀ ਦਾ ਦਾਰਸ਼ਨਿਕ ਫਲਸਫ਼ਾ*, ਜੂਨ-1985.

——*ਭਾਈ ਗੁਰਦਾਸ ਜੀ ਦੀ ਰਚਨਾ ਵਿਚ ਗੁਰ-ਇਤਿਹਾਸ ਚਿਤਰਣ*, ਨਵੰਬਰ-1985.

——*ਭਾਈ ਗੁਰਦਾਸ ਜੀ ਦੀ ਨਜ਼ਰ ਵਿਚ ਗੁਰੂ ਰਾਮਦਾਸ ਜੀ*, ਅਕਤੂਬਰ-1986.

ਜਸਬੀਰ ਸਿੰਘ ਸਾਬਰ, ਡਾ., *ਭਾਈ ਗੁਰਦਾਸ ਜੀ ਦੀ ਪੰਜਾਬੀ ਵਾਰ ਨੂੰ ਦੇਣ*, ਸਤੰਬਰ-1972.

ਜੋਗਿੰਦਰ ਸਿੰਘ, ਪ੍ਰੋ., *ਭਾਈ ਗੁਰਦਾਸ ਜੀ ਦੀ ਪ੍ਰਤਿਭਾ*, ਅਗਸਤ-1988.

ਤ੍ਰਿਲੋਚਨ ਸਿੰਘ, ਡਾ., *ਭਾਈ ਗੁਰਦਾਸ ਜੀ ਦੀ ਪ੍ਰਤਿਭਾ*, ਜੂਨ-1958.

ਦਰਸ਼ਨ ਸਿੰਘ, *ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਸਿਖ ਰਹਿਤ*, ਅਪਰੈਲ-1990.

ਦਲੀਪ ਸਿੰਘ ਦੀਪ, ਡਾ., *ਭਾਈ ਗੁਰਦਾਸ ਦੀਆਂ ਵਾਰਾਂ ਤੇ ਅਵਤਾਰ ਸਿਧਾਂਤ*, ਨਵੰਬਰ–1970.
ਪ੍ਰੀਤਮ ਸਿੰਘ, ਡਾ., *ਭਾਈ ਗੁਰਦਾਸ ਜੀ ਅਨੁਸਾਰ ਸਿਖੀ ਜੀਵਨ*, ਜੁਲਾਈ–1991.

**6.4.5 ਨਾਨਕ ਪ੍ਰਕਾਸ਼ ਪਤ੍ਰਿਕਾ** (ਪੰਜਾਬੀ ਯੂਨੀਵਰਸਿਟੀ, ਪਟਿਆਲਾ)
ਹਿੰਮਤ ਸਿੰਘ, ਪ੍ਰੋ., *ਭਾਈ ਗੁਰਦਾਸ ਤੇ ਸ਼ਾਂਖ ਦਰਸ਼ਨ*, ਜੂਨ–1974.
——*ਯੋਗ ਦਰਸ਼ਨ ਪ੍ਰਣਾਲੀ ਤੇ ਭਾਈ ਗੁਰਦਾਸ*, ਦਸੰਬਰ–1974.
——*ਵੇਸ਼ੇਖਕ ਦਰਸ਼ਨ ਤੇ ਭਾਈ ਗੁਰਦਾਸ*, ਜੂਨ–ਦਸੰਬਰ, 1975.
ਗੁਰਨਾਮ ਕੌਰ, ਡਾ., *ਭਾਈ ਗੁਰਦਾਸ ਅਤੇ ਭਾਰਤੀ ਸ਼ਾਸਤ੍ਰ*, ਦਸੰਬਰ–1973.
——*ਸ਼੍ਰਿਸਟੀ ਰਚਨਾ ਤੇ ਭਾਈ ਗੁਰਦਾਸ*, ਜੂਨ–1978.
ਫੌਜਾ ਸਿੰਘ, ਡਾ., *ਭਾਈ ਗੁਰਦਾਸ ਜੀ ਦੇ ਦ੍ਰਿਸ਼ਟੀਕੋਣ ਵਿਚ ਗੁਰੂ ਨਾਨਕ ਦੇਵ ਜੀ ਦਾ ਸਰੂਪ*, ਅਗਸਤ–1969.

**6.4.6 ਪੰਜਾਬ ਇਤਿਹਾਸ ਕਾਨਫਰੰਸ ਪਰੋਸੀਡਿੰਗਜ਼ (ਪੰਜਾਬੀ ਯੂਨੀ. ਪਟਿਆਲਾ)**
ਗੁਰਚਰਨ ਕੌਰ ਬਰਾੜ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਪੰਜਾਬ ਦੀ ਰਾਜਨੀਤਕ ਅਵਸਥਾ ਦੇ ਹਵਾਲੇ*, XXIII - II, ਮਾਰਚ–1989.
ਪਵਨ ਕੁਮਾਰ, *ਭਾਈ ਗੁਰਦਾਸ ਦੀ ਗਿਆਰਵੀਂ ਵਾਰ : ਇਕ ਇਤਿਹਾਸਕ ਸ੍ਰੋਤ*, 35ਵਾਂ ਸ਼ੈਸ਼ਨ, ਮਾਰਚ 6–8, 2003.
ਬਲਵਿੰਦਰ ਸਿੰਘ ਜੌੜਾ ਸਿੰਘਾ, *ਭਾਈ ਗੁਰਦਾਸ ਦੀ ਨਜ਼ਰ ਵਿਚ ਗੁਰੂ ਹਰਿਗੋਬਿੰਦ ਸਾਹਿਬ*, XXXI - II, ਮਾਰਚ–2000.
ਰਾਏ ਜਸਬੀਰ ਸਿੰਘ, *ਵਾਰਾਂ ਭਾਈ ਗੁਰਦਾਸ ਤੇ ਸਿੱਖ ਸਮਾਜਿਕ ਸੰਸਥਾਵਾਂ*, XVIII, ਦਸੰਬਰ–1983.

**6.4.7 ਪੰਜਾਬ ਪਾਸਟ ਐਂਡ ਪਰੈਜੰਟ (ਪੰਜਾਬੀ ਯੂਨੀਵਰਸਿਟੀ, ਪਟਿਆਲਾ)**
ਗਿਆਨ ਸਿੰਘ, ਗਿਆਨੀ, *ਗੁਰਦਾਸ ਭਾਈ, ਗੁਰੂ ਨਾਨਕ ਅਤੇ ਉਨ੍ਹਾਂ ਦੇ ਪ੍ਰਸਿਧ ਸ਼ਰਧਾਲੂ*, III, ਅਪਰੈਲ–1975; 1969.

**6.4.8 ਪੰਜਾਬੀ ਦੁਨੀਆ** (ਭਾਸ਼ਾ ਵਿਭਾਗ,ਪੰਜਾਬ, ਪਟਿਆਲਾ)
ਐਮ. ਐਮ. ਸਿੰਘ, *ਭਾਈ ਗੁਰਦਾਸ ਤੇ ਗੁਰਬਾਣੀ*, ਜੂਨ–1960.
ਸੰਤ ਸਿੰਘ ਸੇਖੋਂ, ਪ੍ਰਿੰ., *ਭਾਈ ਗੁਰਦਾਸ ਜੀ ਦੀ ਕਵਿਤਾ*, ਜਨਵਰੀ–1955.
ਸਤਿਬੀਰ ਸਿੰਘ, ਪ੍ਰਿੰ., *ਗੁਰੂ ਹਰਿਗੋਬਿੰਦ ਜੀ ਦੇ ਸਮੇਂ ਭਾਈ ਗੁਰਦਾਸ ਜੀ ਦੇ ਕਰਤਵ*, ਨਵੰਬਰ–1965.
ਸ਼ਮਸ਼ੇਰ ਸਿੰਘ ਅਸ਼ੋਕ, *ਭਾਈ ਗੁਰਦਾਸ ਤੇ ਹਾਸ ਰਸ*, ਮਾਰਚ–ਅਪਰੈਲ, 1952.
ਸੀਤਾ ਰਾਮ ਬਾਹਰੀ, *ਭਾਈ ਗੁਰਦਾਸ ਦੇ ਕਬਿਤ ਸਵਈਆਂ ਦੀ ਬੋਲੀ*, ਮਈ–1952.
—— *ਭਾਈ ਗੁਰਦਾਸ ਜੀ ਦੇ ਅਖਾਣ*, ਨਵੰਬਰ–1952.
ਸੁਰਿੰਦਰ ਸਿੰਘ ਕੋਹਲੀ, *ਭਾਈ ਗੁਰਦਾਸ ਦੇ ਛੰਦ*, ਮਾਰਚ–ਅਪਰੈਲ,1952.
ਹਰਨੇਕ ਸਿੰਘ ਕੋਮਲ, ਡਾ., *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਸਤਿਗੁਰੂ ਦਾ ਬਿਬੰਗਤ ਸਰੂਪ*, ਅਗਸਤ–1990.
ਹਰਿੰਦਰ ਸਿੰਘ ਰੂਪ, *ਭਾਈ ਗੁਰਦਾਸ ਜੀ ਦਾ ਬਹੁਮੁਖੀ ਗਿਆਨ*, ਸਤੰਬਰ–1951.

ਕਿਸ਼ਨ ਸਿੰਘ, ਪ੍ਰੋ., *ਭਾਈ ਗੁਰਦਾਸ ਤੇ ਸਮਾਜਕ ਬਣਤਰ*, ਮਾਰਚ-ਅਪਰੈਲ,1952.
ਗੁਰਚਰਨ ਸਿੰਘ ਅਰਸ਼ੀ, ਡਾ., *ਭਾਈ ਗੁਰਦਾਸ*, ਅਗਸਤ -1974.
ਜੋਗਿੰਦਰ ਸਿੰਘ, ਡਾ., *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਸਮਾਜਕ ਤੇ ਇਤਿਹਾਸਕ ਪਰਿਸਥਿਤੀਆਂ*, ਜੂਨ-1990.
ਜੋਧ ਸਿੰਘ, ਪ੍ਰਿੰ., *ਭਾਈ ਗੁਰਦਾਸ ਜੀ ਦੇ ਰਾਜਸੀ ਵਿਚਾਰ*, ਸਤੰਬਰ-ਅਕਤੂਬਰ, 1963.
ਦਲੀਪ ਸਿੰਘ ਦੀਪ, *ਭਾਈ ਗੁਰਦਾਸ ਦੀ 32 ਵੀਂ ਵਾਰ: ਇਕ ਅਧਿਐਨ*, ਜਨਵਰੀ-1971.
——*ਭਾਈ ਗੁਰਦਾਸ ਜੀ ਦੀ ਪਹਿਲੀ ਵਾਰ : ਇਕ ਦਾਰਸ਼ਨਿਕ ਅਧਿਐਨ*, ਅਕਤੂਬਰ-1974.
ਦੀਵਾਨ ਸਿੰਘ, ਪ੍ਰੋ., *ਭਾਈ ਗੁਰਦਾਸ ਤੇ ਗੁਰਮਤਿ*, ਮਾਰਚ-ਅਪਰੈਲ, 1952.
ਬਲਕਾਰ ਸਿੰਘ, ਡਾ., *ਭਾਈ ਗੁਰਦਾਸ ਦੀ ਦੁਭਾਸ਼ੀ ਰਚਨਾ*, ਜੁਲਾਈ-1986.
——*ਭਾਈ ਗੁਰਦਾਸ ਦੀਆਂ ਵਾਰਾਂ ਵਿਚ ਭਗਤੀ*, ਨਵੰਬਰ-1965.
ਮਹਿੰਦਰ ਸਿੰਘ ਜੋਸ਼ੀ, *ਭਾਈ ਗੁਰਦਾਸ ਦੀ ਪੰਜਾਬੀ ਕਵਿਤਾ*, ਮਾਰਚ-ਅਪਰੈਲ, 1952.

**6.4.8.1 *ਪੰਜਾਬੀ ਦੁਨੀਆਂ* ਵਿਸ਼ੇਸ਼ ਅੰਕ**, ਸਤੰਬਰ-ਅਕਤੂਬਰ, 1968

**(ੳ) ਜੀਵਨ ਤੇ ਰਚਨਾ**

(1) ਰਣਧੀਰ ਸਿੰਘ, *ਭਾਈ ਗੁਰਦਾਸ ਭੱਲੇ ਦਾ ਜੀਵਨ*
(2) ਰਾਮ ਸਿੰਘ, *ਭਾਈ ਗੁਰਦਾਸ ਦੀ ਪਹਿਲੀ ਵਾਰ*
(3) ਗੁਰਦੇਵ ਸਿੰਘ, ਡਾ., *ਭਾਈ ਗੁਰਦਾਸ ਦੀ ਦਸਵਾਂ ਵਾਰ*
(4) ਕੰਦਨ ਸਿੰਘ ਪਤੰਗ, *ਦਸਵੀਂ ਵਾਰ ਦਾ ਮਿਥਿਹਾਸਿਕ ਪਖ*
(5) ਪ੍ਰੀਤਮ ਸਿੰਘ, *ਪੰਜਾਬੀ ਵਾਰ ਵਿਚ ਮੋੜ*
(6) ਮਹਿੰਦਰ ਸਿੰਘ ਜੋਸ਼ੀ, *ਭਾਈ ਗੁਰਦਾਸ ਦੀ ਕਵਿਤਾ*
(7) ਲੇਖ ਰਾਜ ਪ੍ਰਵਾਨਾ, *ਭਾਈ ਗੁਰਦਾਸ-ਕਾਵਿ ਸ਼ਿੰਗਾਰ*
(8) ਗੁਰਚਰਨ ਸਿੰਘ, ਡਾ., *ਮਹਾਂਕਵੀ ਭਾਈ ਗੁਰਦਾਸ*
(9) ਜੀਤ ਸਿੰਘ ਸੀਤਲ, *ਵਾਰ ਸਹਿਤ ਵਿਚ ਭਾਈ ਗੁਰਦਾਸ ਵਾਰਾਂ ਦਾ ਸਥਾਨ*

**(ਅ) ਭਾਵ ਤੇ ਦਰਸ਼ਨ**

(1) ਕਿਸ਼ਨ ਸਿੰਘ, ਪ੍ਰੋ., *ਭਾਈ ਗੁਰਦਾਸ ਤੇ ਸਮਾਜਕ ਬਣਤਰ*
(2) ਜੋਧ ਸਿੰਘ, ਭਾਈ, *ਭਾਈ ਗੁਰਦਾਸ ਜੀ ਦੇ ਰਾਜਸੀ ਵਿਚਾਰ*
(3) ਸੰਤ ਸਿੰਘ ਸੇਖੋਂ, *ਭਾਈ ਗੁਰਦਾਸ ਜੀ ਦਾ ਅਧਿਆਤਮਵਾਦ*
(4) ਸ਼ਮਸ਼ੇਰ ਸਿੰਘ ਅਸ਼ੋਕ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਗੁਰ-ਇਤਿਹਾਸ*

**(ੲ) ਬੋਲੀ**

(1) ਸੰਤ ਸਿੰਘ ਸੇਖੋਂ, *ਭਾਈ ਗੁਰਦਾਸ ਦੀ ਬੋਲੀ*
(2) ਸੀਤਾ ਰਾਮ ਬਾਹਰੀ, ਡਾ., *ਭਾਈ ਗੁਰਦਾਸ ਦੀ ਬੋਲੀ ਤੇ ਸ਼ੈਲੀ*
(3) ਤ੍ਰਿਲੋਚਨ ਸਿੰਘ, ਡਾ., *ਭਾਈ ਗੁਰਦਾਸ ਦੇ ਸੰਕਲਪ ਚਿਤਰ*
(4) ਸੁਰਿੰਦਰ ਸਿੰਘ ਕੋਹਲੀ, ਡਾ., *ਭਾਈ ਗੁਰਦਾਸ ਦੇ ਛੰਦ*
(5) ਐਸ. ਐਸ. ਅਮੋਲ, *ਭਾਈ ਗੁਰਦਾਸ ਦੇ ਅਲੰਕਾਰ*

**(ਸ) ਫੁਟਕਲ**

(1) ਪਿਆਰਾ ਸਿੰਘ ਪਦਮ, ਪ੍ਰੋ., *ਭਾਈ ਗੁਰਦਾਸ ਦੀ ਹਿੰਦੀ ਰਚਨਾ*
(2) ਰਜ਼ਨੀਸ਼ ਕੁਮਾਰ, *ਵੰਨਗੀਆਂ (ਪਾਠਾਂਸ਼)*

## 6.5 ਪਤ੍ਰਿਕਾਵਾਂ (ਅੰਗਰੇਜ਼ੀ)


**6.5.1 Journal of Sikh Studies** (Guru Nanak Dev Uni.,Amritsar)

Paramvir singh, *Guru Granth sahib`s Exposition by Bhai Gurdas*, Vol.XXX, No.1, 2006.

Vasu Dev Sharma, *Bhai Gurdas on Guru Nanak and His Mission*, Vol.XVII, 1990-92.

**6.5.2 Oriental College Quarterly (Lahour)**

ਮੋਹਨ ਸਿੰਘ ਦੀਵਾਨਾ, *ਸਹਿਜ*, ਨਵੰਬਰ-1939

——*ਵਾਹਿਗੁਰੂ*, ਫਰਵਰੀ-1943.

**6.5.3Punjab History Conference Proceedings** (Punjabi Uni. Patiala)

Dalbir Singh Dhillon, *Transformation Of Sikhism in the words of Bhai Gurdas* , XX, Feb-Mar., 1986.

Fauja Singh, Dr., *The image of Guru Nanak in the Vars of Bhai Gurdas*, IV, 1969.

Gurbachan Singh Nayyar and Daljit Kaur, *Macauliffe on Bhai Gurdas*, XXVIII, Mar., 1996.

Kamaljit Kaur, *Society as depicted in the Vars of Bhai Gurdas*, $21^{st}$ Session, Mar., 1987.

Shashi Bala, *Socio-Religious Portrayal of Punjab in Varan Bhai Gurdas*, 37 Session, Mar. 18-20, 2005.

S.S Hans, *Bhai Gurdas*, XII, Mar., 1978.

**6.5.4 The Khalsa** (Lahore)

Ganda Singh, Dr., *Life of Bhai Gurdas*, 25 May, 1930.

**6.5.5 The Khalsa Advocate (Amritsar)**

Lakshman Singh Bhagat, *The Psalms of Bhai Gurdas Bhalla*, Sep.28, 1909.

——*Bhai Gurdas Bhalla : A Study*, July 31,1909.

——*Light of World Bhai Gurdas*, Nov. 27,1932.

**6.5.6 The Sikh Review** (Calcutta)

Balbir Singh Walia, *Bhai Gurdas : The Legendary Poet-Savant*, June, 1997.

Gurmail Singh, *Bhai Gurdas: As a Historian*, Dec.,2006.

Gurtej Singh, Prof., *Bhai Gurdas on Guru Nanak and His Mission*, Sep., 1972.

### 6.5.7 ਫੁਟਕਲ

ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
21ਵਾਂ ਸਲਾਨਾ ਸੈਮੀਨਾਰ, 22-23 ਨਵੰਬਰ, 2006.

(1) ਡਾ. ਹਰਦੇਵ ਸਿੰਘ ਵਿਰਕ, *ਭਾਈ ਗੁਰਦਾਸ ਦੀਆਂ ਵਾਰਾਂ ਅਤੇ ਜਨਮਸਾਖੀ ਪਰੰਪਰਾ ਇਕ ਤੁਲਨਾਤਮਕ ਅਧਿਐਨ*
(2) ਡਾ. ਭੁਪਿੰਦਰ ਕੌਰ, *ਭਾਈ ਗੁਰਦਾਸ ਦੀਆਂ ਵਾਰਾਂ ਵਿਚ ਗੁਰੂ ਨਾਨਕ ਦੇਵ ਦੀਆਂ ਸਿਖਿਆਵਾਂ ਦਾ ਮੁਲਾਂਕਣ*
(3) ਡਾ. ਇੰਦਰਜੀਤ ਸਿੰਘ ਵਾਸੂ, *ਗੁਰੂ ਨਾਨਕ ਦੇਵ ਜੀ ਦਾ ਜੀਵਨ ਤੇ ਸਿਖਿਆਵਾਂ* (ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੇ ਆਧਾਰ ਤੇ)
(4) Dr. G. S. Nayyar, *Guru Nanak as Conventionalized by Bhai Gurdas.*

## ਪਗ ਟਿਪਣੀਆਂ ਅਤੇ ਹਵਾਲੇ

1. *ਪੁਰਾਤਨ ਜਨਮਸਾਖੀ*, ਸਾਖੀ/ਪੰਨਾ : ੪੨/ ੧੪੯, ੪੪/ ੧੫੪, ੪੬ / ੧੬੦, ੪੮/ ੧੬੯.
2. *ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ। ।...*
   *ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ। ।*
   ਭਾਈ ਗਰਦਾਸ, ਵਾਰ/ਪਉੜੀ- ੧/ ੩੮.
   ਹੋਰ ਵੇਖੋ : ਸੋਢੀ ਹਰਿ ਜੀ, *ਜਨਮਸਾਖੀ ਗੁਰੂ ਨਾਨਕ ਦੇਵ ਜੀ*, (ਭਾਗ-2), ਸਾਖੀ/ਪੰਨਾ ੨੦੮/੨੪੯; ਸਰੂਪਦਾਸ ਭਲਾ, *ਮਹਿਮਾ ਪ੍ਰਕਾਸ਼ (ਕਵਿਤਾ)* (ਭਾਗ-1), ੬੨/੧੮-੯/੪੨੧; *ਮਹਿਮਾ ਪ੍ਰਕਾਸ਼ (ਵਾਰਤਕ)*, ਸਾਖੀ/ਪੰਨਾ 22/47; *ਪੁਰਾਤਨ ਜਨਮਸਾਖੀ*, ਸਾਖੀ/ਪੰਨਾ ੫੭/੨੦੭; ਖੁਸ਼ਵਕਤ ਰਾਇ, *ਤਾਰੀਖ਼-ਹਾਲਾਤੇ-ਸਿਖਾਂ* (ਪੰਜਾਬੀ ਅਨੁ.), ਪੰਨਾ-11.
3. *ਸ੍ਰੀ ਗੁਰਪੁਰ ਪ੍ਰਕਾਸ਼* (ਭਾਗ-1), ਮੰਦਰ (ਅਧਿ.)/ ਬੰਦ/ਪੰਨਾ-੧੬/ ੪੪/੪੦੪.
4. *ਪੰਜਾਬੀ ਦੁਨੀਆਂ*, ਸਤੰਬਰ-ਅਕਤੂਬਰ, 1968, ਪੰਨਾ-1.
5. *ਮਹਾਨ ਕੋਸ਼*, 903.
6. *A glossary of the Tribes and Castes of the Punjab and North West Frontier province* (vol. 1), p-53.
7. ਗੁਰੂ ਅਮਰ ਦਾਸ ਜੀ ਦੇ ਜਨਮ ਦੀ ਅਸਲ ਤਾਰੀਖ 1479 ਈ. ਹੈ, 1511 ਈ. ਨਹੀਂ, ਵੇਖੋ : ਪ੍ਰੋ. ਸਾਹਿਬ ਸਿੰਘ, *ਜੀਵਨ ਬ੍ਰਿਤਾਂਤ ਗੁਰੂ ਅਮਰਦਾਸ ਜੀ*, 4 .
8. *ਬੰਸਾਵਲੀਨਾਮਾ*, ਚਰਣ/ਬੰਦ/ਪੰਨਾ-3/9/24.
9. *ਪੰਜਾਬੀ ਦੁਨੀਆਂ*, ਪੂਰਵ-ਅੰਕਤ, ਪੰਨੇ-2,4.
10. *ਸੂਰਜ ਪ੍ਰਕਾਸ਼*, ਰਾਸ-2,ਅੰਸੂ-27, ਬੰਦ 17,24, ਜਿ.-5 ਪੰਨੇ, 1754-55.
11. (ਸੰਪਾ.) *ਕਬਿਤ ਭਾਈ ਗੁਰਦਾਸ : ਦੂਸਰਾ ਸਕੰਧ*, 26 (ਫੁ.ਨੋ.)।
12. ਗਿਆਨੀ ਲਾਲ ਸਿੰਘ ਸੰਗਰੂਰ, *ਗੁਰਦਾਸ ਦਰਸ਼ਨ*, 7-10 (ਕਰਤਾ ਭਾਈ ਸਾਹਿਬ ਦਾ ਜਨਮ 1504 ਈ. ਦਸਦਾ ਹੈ, ਪਰ ਸੂਚਨਾ ਦਾ ਆਧਾਰ ਨਹੀਂ ਦਸਦਾ)।
13. *ਬੰਸਾਵਲੀਨਾਮਾ*, 3/12/24.
14. ਗਿਆਨੀ ਲਾਲ ਸਿੰਘ ਸੰਗਰੂਰ (*ਗੁਰਦਾਸ ਦਰਸ਼ਨ*, 7) ਅਤੇ ਪ੍ਰਿੰਸੀਪਲ ਸੰਤ ਸਿੰਘ ਸੇਖੋਂ (*ਵਾਰਾਂ ਭਾਈ ਗੁਰਦਾਸ*, 1) ਕ੍ਰਮਵਾਰ ਭਾਈ ਗੁਰਦਾਸ ਜੀ ਦਾ ਜਨਮ ਸਥਾਨ ਬਾਸਰਕੇ ਤੇ ਗਿਲਵਾਲੀ ਮੰਨਦੇ ਹਨ,ਪਰ ਦੋਨੋਂ ਹੀ ਸੂਚਨਾਵਾਂ ਦਾ ਕੋਈ ਆਧਾਰ ਨਹੀਂ ਦਿੰਦੇ।
15. *ਤਵਾਰੀਖ਼ ਗੁਰੂ ਖ਼ਾਲਸਾ* (ਹਿਸਾ ਪਹਿਲਾ), 315.
16. ਭਾਈ ਰਣਧੀਰ ਸਿੰਘ,(ਸੰਪਾ.), *ਗੁਰੁ-ਪ੍ਰਣਾਲੀਆਂ*, 281.
17. *ਪੂਰਵ ਅੰਕਤ*, 26 (ਫੁ.ਨੋ.)।

18. ਵੇਖੋ : ਪਗ ਟਿਪਣੀ 12 ਅਤੇ ਹੋਰ : ਗਿਆਨੀ ਸਰਦੂਲ ਸਿੰਘ (*ਭਾਈ ਗੁਰਦਾਸ,* 5) ਜਨਮ-ਤਿਥਿ 1558 ਈ. ਤੇ ਖੁਸ਼ਵੰਤ ਸਿੰਘ (*A History of the Sikhs*, vol. 1, p-310) 1560 ਈ. ਮੰਨਦੇ ਹਨ।
19. Dr. Ganda singh, *The Khalsa*, Lahore, May 25,1930; ਡਾ. ਰਤਨ ਸਿੰਘ ਜੱਗੀ, *ਭਾਈ ਗੁਰਦਾਸ ਜੀਵਨ ਤੇ ਰਚਨਾ*, 10; ਮੌਲਾ ਬਖਸ਼ ਕੁਸ਼ਤਾ, *ਪੰਜਾਬ ਦੇ ਹੀਰੇ*, 23; ਪ੍ਰੋ.ਪਿਆਰਾ ਸਿੰਘ ਪਦਮ, *ਗੁਰਮਤਿ ਪ੍ਰਕਾਸ਼*, ਜਨਵਰੀ-1966, ਪੰਨਾ-40 ਆਦਿ।
20. *ਅਧਿ./ਬੰਦ/ਪੰਨਾ* : 18/449-50/ 632.
21. *ਪੂਰਵ ਅੰਕਤ*, 493.
22. "ਭਾਈ ਗੁਰਦਾਸ ਬੇਟਾ ਈਸ਼ਰ ਦਾਸ ਭਲੇ ਕਾ ਬਾਸੀ ਗੋਇੰਦਵਾਲ ਸਾਲ 1693 ਭਾਦੋਂ ਸੁਦੀ ਪੰਚਮੀ ਵੀਰਵਾਰ ਕੇ ਦਿਹੁੰ ਏਕ ਘੜੀ ਦਿਵਸ ਚੜੇ ਸੁਆਸ ਪੂਰੇ ਹੋਏ।" *ਭਟਵਹੀ ਤਲੌਂਡਾ*
23. *ਮਹਾਨ ਕੋਸ਼*, 416.
24. *ਪੂਰਵ ਅੰਕਤ*, 84 (ਫੁ.ਨੋ.)।
25. *ਗੁਰੁ-ਪ੍ਰਨਾਲੀਆਂ*, 230 (ਫੁ.ਨੋ)।
26. ਭਾਈ ਸਾਹਿਬ, ਗੁਰੂ ਅਮਰਦਾਸ ਜੀ ਦੇ ਭਤੀਜੇ (ਚੰਦਰਭਾਨ,ਭਾਈ ਸਾਹਿਬ ਦੇ ਦਾਦਾ ਜੀ,ਗੁਰੂ ਅਮਰ ਦਾਸ ਜੀ ਦੇ ਪਿਤਾ ਤੇਜ ਭਾਨ ਦੇ ਭਰਾ ਸਨ) ਤੇ ਗੁਰੂ ਅਰਜਨ ਦੇਵ ਜੀ ਦੇ ਮਾਮਾ ਜੀ ਸਨ।
27. ਵਿਸਤਾਰ ਲਈ 2.3.1 ਅਤੇ ਪਗ-ਟਿਪਣੀ 31 ਵੇਖੋ।
28. "ਸੰਗਤ ਵਿਚ ਕੀਰਤਨ ਕੇਵਲ ਗੁਰਬਾਣੀ ਜਾਂ ਇਸ ਦੀ ਵਿਆਖਿਆ ਸਰੂਪ ਰਚਨਾ ਭਾਈ ਗੁਰਦਾਸ... ਬਾਣੀ ਦਾ ਹੀ ਹੋ ਸਕਦਾ ਹੈ।" *ਸਿੱਖ ਰਹਿਤ ਮਰਯਾਦਾ*, 15.
29. ਗੁਰੂ ਨਾਨਕ ਸਾਹਿਬ ਦੇ ਜੀਵਨ ਬਿਰਤਾਂਤ ਦੀ ਪੂਰਤੀ ਆਪ ਦੁਆਰਾ ਰਚਿਤ ਪਹਿਲੀ ਵਾਰ ਹੀ ਕਰਦੀ ਹੈ, ਇਸ ਵਾਰ ਨੂੰ ਵਡਿਆਈ ਵਜੋਂ ਜਨਮਸਾਖੀ ਵੀ ਕਹਿ ਦਿਤਾ ਜਾਂਦਾ ਹੈ। ਛੇਵੇਂ ਗੁਰੂ ਸਾਹਿਬ ਤਕ ਗੁਰ-ਜੋਤਿ, ਗੁਰੂ ਸਾਹਿਬਾਨ ਦੇ ਸਿੱਖ,ਸਮਕਾਲੀ ਹਾਲਤ, ਸਿੱਖ ਪੰਥ ਦੀ ਬਣਤਰ ਆਦਿ ਦੇ ਵਡਮੁਲੇ ਹਵਾਲੇ/ਸੰਕੇਤ ਆਪ ਦੀਆਂ ਰਚਨਾਵਾਂ ਵਿਚ ਮਿਲਦੇ ਹਨ।
30. ਜਿਵੇਂ *ਗਿਆਨਰਤਨਾਵਲੀ* (1734-60 ਈ.) ਆਪ ਦੀ ਪਹਿਲੀ ਵਾਰ ਦਾ ਇਕ ਤਰ੍ਹਾਂ ਵਿਸਤ੍ਰਿਤ ਟੀਕਾ ਹੀ ਹੈ ਤੇ *ਗੁਰਬਿਲਾਸ ਪਾਤਸ਼ਾਹੀ ੬* (1718 ਈ.) ਪਹਿਲੀ ਵਾਰ ਦੀ 39ਵੀ. ਪਉੜੀ ਤੋਂ ਕਥਾਨਕ ਸਿਰਜਦੀ ਹੈ। ਇਸੇ ਤਰ੍ਹਾਂ *ਸਿਖਾਂ ਦੀ ਭਗਤਮਾਲਾ* (1734 ਈ.) ਵੀ ਭਾਈ ਸਾਹਿਬ ਰਚਿਤ ਗਿਆਰਵੀਂ ਵਾਰ ਦਾ ਵਾਰਤਕ ਅਨੁਵਾਦ ਹੀ ਹੈ।
31. ਅਣ-ਗਿਣਤ ਵਿਦੇਸ਼ੀ/ਸੁਦੇਸ਼ੀ ਹਮਲਿਆ ਨਾਲ ਮਣਾਂ-ਮੂੰਹੀ ਸਿੱਖ-ਸਾਹਿਤ ਨਸ਼ਟ ਹੋਇਆ ਹੈ। ਕਿੰਨਾਂ ਸਾਹਿਤ ਅੱਗ, ਹੜ੍ਹ, ਸਿਉਂਕਿ ਤੇ ਅਣ-ਗਹਿਲੀ ਨਾਲ ਨਸ਼ਟ ਹੋ ਗਿਆ ਹੈ। ਇਤਿਹਾਸਕ ਹਾਲਾਤਾਂ ਵਿਚ 'ਸਰਸਾ ਦੇ ਕੰਢੇ' ਗੁਰੂ ਗੋਬਿੰਦ ਸਿੰਘ ਜੀ ਦਾ ਰੁੜਿਆ ਸਾਹਿਤ (ਭਾਈ ਸੰਤੋਖ ਸਿੰਘ ਜੀ ਅਨੁਸਾਰ ਨੌ ਮਣ ਭਾਰੇ ਗ੍ਰੰਥ) ਇਤਿਹਾਸ ਦੀ ਇਕ ਅਮਿਟ ਘਟਨਾ ਹੈ। ਭਾਈ ਰਤਨ ਸਿੰਘ ਭੰਗੂ (*ਸ੍ਰੀ ਗੁਰ ਪੰਥ ਪ੍ਰਕਾਸ਼*, ਸਾਖੀ-115, ਬੰਦ-6,ਪੰਨਾ-303) ਦੀ ਸੂਚਨਾ ਅਨੁਸਾਰ ਦੀਵਾਨ ਲਖਪਤ ਰਾਏ ਨੇ ਘਰਾਂ ਵਿਚ ਟੋਲ-ਟੋਲ ਗੁਰਮੁਖੀ-ਗ੍ਰੰਥ ਨਸ਼ਟ ਕੀਤੇ। ਸੰਨ 1947 ਤੇ 1984 ਵਿਚ ਸਿੱਖ-ਸਾਹਿਤ ਦੇ ਨਸ਼ਟ ਹੋਣ ਦੀ ਦਾਸਤਾਨ ਦਸਣ ਵਾਲੇ ਤਾਂ ਹਾਲੇ ਕਈ ਜਿਉਂਦੇ ਹਨ, ਸੋ ਭਾਈ ਸਾਹਿਬ ਦੀਆਂ ਸਾਰੀਆਂ ਰਚਨਾਵਾਂ ਸਾਡੇ ਤਕ ਨਹੀਂ ਪਹੰਚੀਆਂ। ਭਾਈ ਸਾਹਿਬ ਦੀਆਂ ਹੋਰ ਰਚਨਾਵਾਂ ਦਾ ਸੰਕੇਤ ਭਾਈ ਸੰਤੋਖ ਸਿੰਘ ਜੀ (*ਸੂਰਜ ਪ੍ਰਕਾਸ਼*, ਰਾਸ-7, ਅੰਸੂ-4,ਬੰਦ-62, ਜਿ.-8, ਪੰਨਾ-3070) ਦਿੰਦੇ ਹਨ। ਪ੍ਰੋ. ਪਿਆਰਾ ਸਿੰਘ ਪਦਮ (*ਪੰਜਾਬੀ ਦੁਨੀਆਂ*, ਸਤੰਬਰ-ਅਕਤੂਬਰ, 1968, ਪੰਨਾ-218) ਆਪ ਦੇ 700 ਹਿੰਦੀ ਛੰਦ ਹੋਣ ਦਾ ਇਸ਼ਾਰਾ ਦਿੰਦੇ ਹਨ, ਇਸੇ ਤਰ੍ਹਾਂ ਡਾ਼ ਹਰਦੇਵ ਬਾਹਰੀ ਵੀ (*ਉਹੀ*,157)। ਸ. ਸਰਦੂਲ ਸਿੰਘ ਜੀ (*ਭਾਈ ਗੁਰਦਾਸ*, ਪਟਿਆਲਾ-1961,ਪੰਨਾ-83) ਲਿਖਦੇ ਹਨ, "ਆਪ [ਭਾਈ ਗੁਰਦਾਸ] ਨੇ ਵੇਦਾਂਤ ਤੇ ਨਿਆਏ ਸ਼ਾਸ਼ਤਰਾਂ ਦਾ ਤਰਜਮਾ ਠੇਠ ਪੰਜਾਬੀ ਵਾਰਤਕ ਅਤੇ ਛੰਦਾ-ਬੰਦੀ ਵਿਚ ਕੀਤਾ ਸੀ। ਅਫਸੋਸ ਹੈ ਕਿ ਉਹ ਸਾਡੇ ਤਕ ਨਹੀਂ ਪਹੁੰਚ ਸਕਿਆ। ਕੁਝ ਸਾਲ ਹੋਏ [1950-51] ਰਿਖੀਕੇਸ ਵਿਚ ਨਿਰਮਲ ਮਹਾਂ-ਮੰਡਲ ਦੇ ਅਖਾੜੇ ਦੇ ਨਿਰਮਲੇ ਮਹੰਤ ਨੇ ਵਿਚਾਰ ਕਰਦਿਆਂ ਕਿਹਾ ਸੀ ਕਿ ਭਾਈ ਸਾਹਿਬ ਜੀ ਦਾ ਸੁਥੈਨ ਪੰਜਾਬੀ ਬੋਲੀ ਵਿਚ ਟੀਕਾ, ਟਿਪਣੀਆਂ ਸਹਿਤ ਸ਼ਾਸ਼ਤਰਾਂ ਦਾ ਤਰਜਮਾ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਲਾਇਬ੍ਰੇਰੀ ਵਿਚ [1947 ਤੋਂ ਪਹਿਲਾਂ] ਮੌਜੂਦ ਸੀ।"
32. ਭਾਈ ਸਾਹਿਬ ਦੀਆਂ ਵਾਰਾਂ ਦੀ ਗਿਣਤੀ 39,41 ਵੀ ਕੀਤੀ ਜਾਂਦੀ ਹੈ, ਪਰ 41ਵੀਂ ਵਾਰ ਭਾਈ ਗੁਰਦਾਸ ਦੂਜੇ ਦੀ ਹੈ,ਜੋ ਦਸ਼ਮੇਸ਼ ਦਰਬਾਰ ਦਾ ਕਵੀ ਸੀ। 40ਵੀਂ ਵਾਰ ਵਿਸ਼ੇ-ਵਸਤੂ ਤੇ ਸ਼ੈਲੀ ਦੀ ਦ੍ਰਿਸ਼ਟੀ ਤੋਂ ਬਾਕੀ 39 ਵਾਰਾਂ ਨਾਲ ਹੀ ਮਿਲਦੀ ਹੈ, ਸੋ ਇਹ ਭਾਈ ਸਾਹਿਬ ਦੀ ਹੀ ਹੈ।
33. ਵੇਖੋ : *ਸੂਰਜ ਪ੍ਰਕਾਸ਼*, ਰਾਸ-7, ਅੰਸੂ-3 ਬੰਦ-45 ਤੋਂ ਬਾਅਦ, ਜਿ.-8, ਪੰਨੇ, 3047-61.
34. ਡਾ਼ ਹਰਦੇਵ ਬਾਹਰੀ, *ਪੰਜਾਬੀ ਦੁਨੀਆਂ*, ਸਤੰਬਰ-ਅਕਤੂਬਰ,1968, ਪੰਨਾ-157.
35. *ਕਬਿਤ ਭਾਈ ਗੁਰਦਾਸ : ਦੂਸਰਾ ਸੰਕਧ*, 13.

36. *ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ*, (ਸੰਪਾ.) ਡਾ. ਸੁਰਿੰਦਰ ਸਿੰਘ ਕੋਹਲੀ, 340.
37. ਮਿਸਾਲ ਲਈ ਵੇਖੋ : ੨/ ੧੯, ੩/੧੫, ੧੧/੫ , ੧੮/੭, ੧੮/੧੯, ੩੯/੧, ੪੦/੨੨ ਆਦਿ।
38. ਵੇਖੋ : ੩/ ੫, ੫/੧, ੬/੧੯, ੧੯/੯, ੩੯/੧੭ ਆਦਿ।
39. ੧/੨੩.੩.
40. ੧/੨੩.੪.
41. ੧/੪੫.੪.
42. ਵੇਖੋ : *ਵਾਰ* ੩,੧੯ ਆਦਿ।
43. ਵੇਖੋ : ਪਹਿਲੀ ਵਾਰ ਦੀ ੨੯ਵੀਂ ਪਉੜੀ ਵਿਚ ਗੁਰੂ ਨਾਨਕ ਜੀ ਦੀ ਸਿਧਾਂ ਨਾਲ ਵਾਰਤਾਲਾਪ (ਗੋਸ਼ਟੀ)।
44. *ਕਬਿਤ* ੧੭੨, ੨੭੧, ੨੪੭ ਆਦਿ।
45. ਮਿਸਾਲ ਲਈ ਦੂਸਰੀ ਵਾਰ ਦੀਆਂ ਲਗਪਗ ਸਾਰੀਆਂ ਪਉੜੀਆਂ ਵੇਖੀਆਂ ਜਾ ਸਕਦੀਆਂ ਹਨ।
46. ਭਾਈ ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ੬* , (ਸੰਪਾ.) ਗਿ. ਜੋਗਿੰਦਰ ਸਿੰਘ ਵੇਦਾਂਤੀ, ਧਰਮ ਪ੍ਰਚਾਰ ਕਮੇਟੀ (SGPC), ਸ੍ਰੀ ਅੰਮ੍ਰਿਤਸਰ, ਜੂਨ-1998.
47. *ਉਹੀ*, ਪੰਨੇ-24, 86,406,430,613,796 ਆਦਿ।
48. ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, (ਸੰਪਾ.) ਰਾਏਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ-2001.
49. *ਉਹੀ*, 'ਚਰਣ ਪੰਜਵਾਂ', 35.
50. ਬਾਵਾ ਸਰੂਪ ਦਾਸ, *ਮਹਿਮਾ ਪ੍ਰਕਾਸ਼* (3-ਭਾਗ), (ਸੰਪਾ.) ਡਾ. ਉਤਮ ਸਿੰਘ ਭਾਟੀਆ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ-1999, ਪੰਨੇ (ਭਾਗ-2,ਖੰਡ-1), 308-80.
51. *ਮਹਿਮਾ ਪ੍ਰਕਾਸ਼ ਵਾਰਤਕ*, (ਸੰਪਾ.) ਡਾ. ਕੁਲਵਿੰਦਰ ਸਿੰਘ ਬਾਜਵਾ, ਸਿੰਘ ਬ੍ਰਦਰਜ਼, ਅੰਮ੍ਰਿਤਸਰ-2004, ਪੰਨੇ, 115-23.
52. ਭਾਈ ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* (14 ਜਿਲਦਾਂ), (ਸੰਪਾ.) ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, 1954, ਵਿਸ਼ੇਸ਼ਕਰ ਰਸਿ 2.
53. ਗਿਆਨੀ ਗਿਆਨ ਸਿੰਘ, *ਸ੍ਰੀ ਗੁਰ ਪੰਥ ਪ੍ਰਕਾਸ਼*, (5 ਭਾਗ), ਅੰਮ੍ਰਿਤਸਰ-1977, ਜਿਲਦ-3 ਵਿਸ਼ੇਸ਼; *ਤਾਵਰੀਖ਼ ਗੁਰੂ ਖਾਲਸਾ*, (ਭਾਗ ਪਹਿਲਾ), ਭਾਸ਼ਾ ਵਿਭਾਗ, ਪਟਿਆਲਾ-1999 (ਚੌਥੀ ਵਾਰ), ਪੰਨੇ, 384-515
54. *ਪੰਜਾਬ ਇਤਿਹਾਸ ਵਿਭਾਗ ਰਿਕਾਰਡਜ਼*, ਪੰਜਾਬੀ ਯੂਨੀਵਰਸਿਟੀ ਪਟਿਆਲਾ।
55. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ*, (ਸੰਪਾ.) ਗਿ. ਗਰਜਾ ਸਿੰਘ, ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, ਦਸੰਬਰ-1961, ਪੰਨੇ-11, 28, 46-49 ਆਦਿ।
56. *ਗੁਰੂ-ਪ੍ਰਣਾਲੀਆਂ*, (ਸੰਪਾ.) ਭਾਈ ਰਣਧੀਰ ਸਿੰਘ, ਸਿਖ ਇਤਿਹਾਸ ਰੀਸਰਚ ਬੋਰਡ, SGPC, ਸ੍ਰੀ ਅੰਮ੍ਰਿਤਸਰ, ਅਪ੍ਰੈਲ-1977, ਪੰਨੇ-125, 180, 230 ਆਦਿ।
57. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ-1999, ਪੰਨਾ-416.